# ਪੰਜਾਬੀ

## ਸਾਹਿਤ ਦਾ ਇਤਿਹਾਸ

(ਦੂਜੀ ਸੋਧੀ ਹੋਈ ਐਡੀਸ਼ਨ)

★

* ਕਰਤਾ *

**ਡਾਕਟਰ ਗੋਪਾਲ ਸਿੰਘ**

ਐਮ. ਏ., ਪੀ. ਐਚ. ਡੀ.,

ਐਡੀਟਰ, "ਲਿਬਰੇਟਰ"

ਨਵੀਂ ਦਿਲੀ

❋

ਕਾਸ਼ਕ

**ਪੰਜਾਬੀ ਐਕੈ[illegible]ੀ – ਨਵੀਂ ਦਿੱਲੀ**

ਮੁੱਲ (ਵਲਾਇਤੀ ਜਿਲਦ ਸਣੇ) ਪੰਜ ਰੁਪਏ, ਬਾਰਾਂ

## ਇਸੇ ਕਲਮ ਤੋਂ :

੧. ਝਨਾਂ (ਕਵਿਤਾ)
੨. ਹਨੇਰੇ ਸਵੇਰੇ (ਕਵਿਤਾ)
੩. ਰੋਮਾਂਚਿਕ ਪੰਜਾਬੀ ਕਵੀ
੪. ਸਾਹਿੱਤ ਦੀ ਪਰਖ
੫. ਗੁਰੂ ਗ੍ਰੰਥ ਸਾਹਿਬ ਦੀ ਸਾਹਿੱਤਕ ਵਸ਼ੇਸ਼ਤਾ
੭. Tendencies in Modern Punjabi Literature
੬. ਪੰਜਾਬੀ ਲੇਖ
੮. ਲਾਲੀ (ਨਾਟਕ)
੯. ਛੇ ਕਵੀ

ਪਹਿਲੀ ਐਡੀਸ਼ਨ (ਉਰਦੂ ਅੱਖਰਾਂ ਵਿਚ) ੧੯੪੬
ਪਹਿਲੀ ਐਡੀਸ਼ਨ (ਗੁਰਮੁਖੀ ਅੱਖਰਾਂ ਵਿਚ) ੧੯੪੯
ਦੂਜੀ ਐਡੀਸ਼ਨ (ਗੁਰਮੁਖੀ ਅੱਖਰਾਂ ਵਿਚ) ੧੯੫੦

Printed at
ASIAN PRINTING WORKS, 6, Darya Ganj, DEHLI.

# ਮੁੱਢਲੀ ਬੇਨਤੀ

(ਪਹਿਲੀ ਐਡੀਸ਼ਨ)

ਪੰਜਾਬੀ ਜ਼ਬਾਨ ਵਿਚ ਪੰਜਾਬੀ ਸਾਹਿੱਤ ਦਾ ਇਹ ਪਹਿਲਾ ਇਤਿਹਾਸ ਹੈ। ਅਸੀਂ, ਜਿਥੋਂ ਤਕ ਸੰਭਵ ਹੋ ਸਕਿਆ ਹੈ, ਇਸਨੂੰ ਸੰਖੇਪ ਪਰ ਵਾਕਫ਼ੀ ਭਰਪੂਰ ਬਣਾਣ ਦੀ ਕੋਸ਼ਸ਼ ਕੀਤੀ ਹੈ। ਪਰਖ ਦੇ ਜਿਹੜੇ ਨਿੱਯਮ ਅੰਗਰੇਜ਼ੀ ਸਾਹਿੱਤ ਦੇ ਪਾਰਖੂਆਂ ਨੇ ਬੱਧੇ ਹਨ, ਬਹੁਤੀ ਪ੍ਰੇਰਨਾ ਉਨ੍ਹਾਂ ਤੋਂ ਲਈ ਗਈ ਹੈ। ਪਰ ਸੰਸਕ੍ਰਿਤ ਤਰਜ਼-ਤ੍ਰੀਕੇ ਨੂੰ ਵੀ ਮੂਲੋਂ ਹੀ ਅਖੋਂ ਓਹਲੇ ਨਹੀਂ ਕਰ ਦਿਤਾ ਗਿਆ। ਪੰਜਾਬੀ ਸਾਹਿੱਤ ਵਿਚ ਪਰਖ ਇਕ ਬਿਲਕੁਲ ਨਵਾਂ ਅੰਗ ਹੋਣ ਕਰਕੇ ਇਸ ਸਬੰਧੀ ਕੀਤੀ ਗਈ ਰਚਨਾਂ ਪਾਠਕਾਂ ਨੂੰ ਕੁਝ ਔਖੇਰੀ ਜਾਪੇਗੀ ਤੇ ਕਈ ਥਾਂਵੇਂ ਬੜੀ ਸੂਝ ਨਾਲ ਤੇ ਹੌਲੀ ਹੌਲੀ ਤੁਰਨਾ ਪਏਗਾ, ਪਰ ਇਹ ਇਕ ਅਜੇਹੀ ਮਜਬੂਰੀ ਹੈ ਜਿਸ ਲਈ ਸਿਵਾਇ ਪਾਠਕਾਂ ਤੋਂ ਖਿਮਾਂ ਮੰਗਣ ਦੇ ਹੋਰ ਕੋਈ ਹੀਲਾ ਨਹੀਂ। ਪਾਠਕਾਂ ਨੂੰ ਇਸ ਪੁਸਤਕ ਵਿਚੋਂ ਪੰਜਾਬੀ ਸਾਹਿਤ ਉਤੇ ਲੜੀਵਾਰ ਤੇ ਮੁਕੰਮਲ ਵਿਚਾਰ ਮਿਲੇਗੀ। ਹਰ ਇਕ ਉੱਘੇ ਲਿਖਾਰੀ ਉਤੇ ਇਕੱਲੇ ਇਕੱਲੇ ਤੌਰ ਤੇ ਪਰਖ ਕੀਤੀ ਹੋਈ ਲੱਭੇਗੀ, ਤੇ ਸਾਹਿੱਤ ਤੇ ਉਸਦੇ ਆਲੇ ਦੁਆਲੇ ਨਾਲ ਤੇ ਹੋਰਨਾਂ ਜ਼ਬਾਨਾਂ ਦੇ ਉਜੇਹੇ ਸਾਹਿਤ ਨਾਲ ਸਬੰਧ ਸਬੰਧੀ ਮੁਕੰਮਲ ਜਾਣਕਾਰੀ ਹੋਵੇਗੀ। ਕਵਿਤਾ

ਤੇ ਵਾਰਤਕ ਦੀਆਂ ਛਪੀਆਂ, ਅਣ-ਛਪੀਆਂ ਪੁਸਤਕਾਂ ਵਿਚੋਂ ਨਮੂਨੇ ਉਹਨਾਂ ਦੇ ਸੁਆਦ ਵਿਚ ਵਾਧਾ ਕਰਨਗੇ। ਅੰਗਰੇਜ਼ੀ ਪਰਖ ਦੀਆਂ ਆਮ ਪੁਸਤਕਾਂ ਵਿਚ ਨਮੂਨੇ ਬੜੇ ਘਟ ਦਿਤੇ ਜਾਂਦੇ ਹਨ ਕਿਉਂਕਿ ਉਥੇ ਪਾਰਖੂ ਇਹ ਫ਼ਰਜ਼ ਕਰ ਲੈਂਦਾ ਹੈ, ਕਿ ਉਸਦੇ ਪਾਠਕ ਨੇ ਉਹ ਰਚਨਾ ਪੜ੍ਹੀ ਹੋਈ ਹੈ ਜਾਂ ਉਸ ਪਾਸ ਉਸਨੂੰ ਪੜ੍ਹਨ ਦੇ ਵਸੀਲੇ ਮੌਜੂਦ ਹਨ, ਜਿਨ੍ਹਾਂ ਦੀ ਉਹ ਪਰਖ ਕਰ ਰਿਹਾ ਹੈ। ਪੰਜਾਬੀ ਪਾਠਕਾਂ ਸਬੰਧੀ ਹਾਲੇ ਅਜੇਹੀ ਰਾਇ ਕਾਇਮ ਕਰਨੀ ਬੜੀ ਔਖੀ ਹੈ। ਕੁਝ ਸਾਡਾ ਸਾਹਿਤ ਅਣ-ਛਪਿਆ ਹੈ, ਕੁਝ ਅਜੇਹੀ ਲਿਪੀ ਵਿਚ ਛਪਿਆ ਹੈ, ਜਿਸਨੂੰ ਪੰਜਾਬੀ ਬੋਲਣ ਵਾਲਿਆਂ ਦੀ ਬੜੀ ਘਟ ਗਿਣਤੀ ਜਾਣਦੀ ਹੈ। ਇਸ ਲਈ ਚੋਣਵੇਂ ਨਮੂਨੇ ਦੇਣ ਦੀ ਲੋੜ ਪਰਤੱਖ ਸੀ, ਜੋ ਅਸਾਂ ਪੂਰੀ ਕੀਤੀ ਹੈ। ਅਸੀਂ ਇਹ ਵੀ ਨਹੀਂ ਸਾਂ ਚਾਹੁੰਦੇ ਕਿ ਲਿਖਾਰੀਆਂ ਸਬੰਧੀ ਬਿਨਾਂ ਉਨ੍ਹਾਂ ਦੀ ਰਚਨਾਂ ਨਾਲ ਸਾਂਝ ਪਾਏ ਦੇ, ਰਾਂਵਾਂ ਪਰਚਲਤ ਹੋ ਜਾਣ। ਨਮੂਨੇ ਵੇਖ ਕੇ ਪਾਠਕ ਆਪ ਭੀ ਅੰਦਾਜ਼ਾ ਲਗਾ ਸਕਣਗੇ, ਕਿ ਸਾਡੀ ਦਿੱਤੀ ਰਾਇ ਨਾਲ ਉਨ੍ਹਾਂ ਦੀ ਕਿਥੋਂ ਤਕ ਸੰਮਤੀ ਹੈ।

ਆਸ ਹੈ, ਇਸ ਪੁਸਤਕ ਵਿਚ ਪਾਠਕਾਂ ਨੂੰ ਪੱਖਬਾਦ ਤੋਂ ਉਚੇਰੀ, ਹਰ ਖੋਜੀ ਦੀ ਖੋਜ ਦਾ ਸਤਕਾਰ ਕਰਦੀ, ਬੇਲਾਗ ਰਾਵਾਂ ਦੇਂਦੀ ਤੇ ਹਰ ਸਾਹਿਤਕਾਰ ਨਾਲ ਇਨਸਾਫ਼ ਕਰਦੀ ਰੁਚੀ ਦਿਸ ਆਏਗੀ। ਸਾਡੀ ਖ਼ੁਸ਼ਕਿਸਮਤੀ ਹੋਵੇ ਜੇ ਪਾਠਕ ਇਹੀ ਰੁਚੀ ਹਰ ਥਾਂਈਂ ਲਭ ਸਕਣ।

ਰਾਵਾਂ ਗ਼ਲਤ ਵੀ ਹੋ ਸਕਦੀਆਂ ਹਨ। ਪਰ ਹਰ ਪਾਰਖੂ, ਜਿਸਦੀ ਨੀਅਤ ਸਾਫ਼ ਹੈ, ਕਿਸੇ ਰਚਨਾ ਸਬੰਧੀ ਆਪਣੀ ਜ਼ਾਤੀ ਰਾਏ ਹੀ ਦੇ ਸਕਦਾ ਹੈ। ਇਸ ਲਈ ਇਨ੍ਹਾਂ ਨਾਲ ਕਿਧਰੇ ਕਿਧਰੇ ਮਤ ਭੇਦ ਹੋਣਾ ਵੀ ਗ਼ੈਰ ਕੁਦਰਤੀ ਨਹੀਂ। ਪਰ ਸਾਡੇ ਨਾਲ ਏਹ ਬੇ-ਇਨਸਾਫ਼ੀ ਹੋਵੇਗੀ ਜੇ ਉਨ੍ਹਾਂ ਰਾਵਾਂ ਪਿਛੇ ਕਿਸੇ ਮੰਦੀ ਨੀਅਤ ਨੂੰ ਕੰਮ ਕਰਦਾ ਵੇਖਿਆ ਜਾਏ, ਜਾਂ ਇਸ ਰਚਨਾਂ ਨੂੰ ਕਾਹਲੀ ਜਾਂ ਬੇ-ਸਬਰੀ ਦਾ ਨਤੀਜਾ ਆਖਿਆ ਜਾਏ। ਅਸਾਂ ਜੋ ਲਿਖਿਆ ਹੈ, ਰਚਨਾਂ ਨੂੰ ਕਈ ਵੇਰ ਪੜ੍ਹਕੇ, ਜਾਂਚ ਤੋਲਕੇ, ਹੋਰ ਰਾਵਾਂ ਨਾਲ ਟਾਕਰਾ ਕਰਕੇ, ਪਰਖ ਕੇ, ਲਿਖਿਆ ਹੈ ਤੇ ਕਈ ਸਾਲਾਂ ਤੋਂ ਉਘੇ ਲਿਖਾਰੀਆਂ ਉਤੇ ਪਰਖ ਦੇ ਮਜ਼ਮੂਨ ਲਿਖਕੇ ਤੇ ਉਨ੍ਹਾਂ ਉਤੇ ਹੋਰ ਪ੍ਰਸਿੱਧ ਪਾਰਖੂਆਂ ਦੀ ਰਾਏ ਨੂੰ ਤੋਲ ਕੇ ਮੁੜ ਅਪਣੀ ਰਾਏ ਇਸ ਇਤਿਹਾਸ ਵਿਚ ਦਰਜ ਕੀਤੀ ਹੈ।

ਸਾਨੂੰ ਆਪਣੇ ਮਨੋਰਥ ਵਿਚ ਕਾਮਯਾਬੀ ਲਈ ਇਸਤੋਂ ਕਿਤੇ ਵਧੀਕ ਤਰੱਦਦ ਕਰਨਾ ਪੈਂਦਾ ਜੇ ਸਾਡੇ ਸਾਹਮਣੇ ਸਾਡੇ ਖੋਜੀ ਮਿੱਤਰ, ਡਾਕਟਰ ਮੋਹਣ ਸਿੰਘ, ਦੀਆਂ ਕਈ ਖੋਜਾਂ ਨਾ ਹੁੰਦੀਆਂ। ਇਸੇ ਤਰ੍ਹਾਂ ਪ੍ਰੋਫ਼ੈਸਰ ਤੇਜਾ ਸਿੰਘ, ਬਾਵਾ ਬੁਧ ਸਿੰਘ ਤੇ ਹੋਰ ਉਨ੍ਹਾਂ ਸਾਰੇ ਵਿਦਵਾਨਾਂ ਦੀ, ਜਿਨ੍ਹਾਂ ਪੰਜਾਬੀ ਸਾਹਿਤ ਦੀ ਪਰਖ ਬਾਰੇ ਕੁਝ ਵੀ ਕਦੀ ਲਿਖਿਆ, ਆਖਿਆ ਹੈ, ਸਦਾ ਇਤਾ ਲਈ ਅਸੀ ਦਿਲੋਂ ਧੰਨਵਾਦੀ ਹਾਂ।

[ਕਰਤਾ

# ਇਸ ਐਡੀਸ਼ਨ ਦੇ ਵਾਧੇ

ਇਸ ਐਡੀਸ਼ਨ ਵਿਚ ਛਪਾਈ ਦੀਆਂ ਉਹ ਤ੍ਰੁੱਟੀਆਂ, ਜੋ ਪਹਿਲੀ ਐਡੀਸ਼ਨ ਵਿਚ ਰਹਿ ਗਈਆਂ ਸੱਨ,ਦੂਰ ਕਰ ਦਿੱਤੀਆਂ ਗਈਆਂ ਹਨ ।

ਰਾਂਵਾਂ ਵਿਚ ਆਮ ਕਰਕੇ ਕੋਈ ਤਬਦੀਲੀ ਨਹੀਂ ਕੀਤੀ ਗਈ। ਪਰ ਨਵੀਆਂ ਖੋਜਾਂ ਦੇ ਆਧਾਰ ਤੇ ਜੋ ਕੁਝ ਪੁਰਾਤਨ ਲਿਖਾਰੀਆਂ (ਖ਼ਾਸ ਕਰ ਬੁਲ੍ਹੇ ਸ਼ਾਹ, ਹਾਸ਼ਮ, ਦਮੋਦਰ, ਵਾਰਸ ਤੇ ਅਹਿਮਦ ਯਾਰ) ਸਬੰਧੀ ਹੋਰ ਮਿਲ ਸਕਿਆ ਹੈ, ਦਰਜ ਕਰ ਦਿਤਾ ਹੈ । ਸਜਰੀਆਂ ਪ੍ਰਕਾਸ਼ਤ ਹੋਈਆਂ ਕੁਝ ਕੁ ਵਧੀਆ ਪੁਸਤਕਾਂ ਦਾ ਹਵਾਲਾ ਵੀ ਇਸ ਵਿਚ ਆ ਗਿਆ ਹੈ । ਪੰਜਾਬੀ ਬੋਲੀ ਤੇ ਲਿਪੀ ਸਬੰਧੀ ਕੁਝ ਵਿਚਾਰਾਂ ਨਵੀਆਂ ਦਿਤਆਂ ਹਨ। ਕਿਤੇ ਕਿਤੇ ਉਦਾਹਰਣਾਂ ਵਧਾ ਦਿਤੀਆਂ ਗਈਆਂ ਹਨ, ਜਾਂ ਮੂਲ–ਮਸਾਲਾ, ਜਿਸ ਨਾਲ ਵਾਕਫ਼ੀ ਵਿਚ ਵਾਧਾ ਹੋਵੇਗਾ ।

ਕਾਗ਼ਜ਼ ਤੇ ਛਪਾਈ ਦਾ ਮਿਆਰ ਅਗੇ ਨਾਲੋਂ ਕਈ ਗੁਣਾਂ ਵਧਾ ਦਿਤਾ ਗਿਆ ਹੈ। ਜਿਲਦ ਵੀ ਵਲਾਇਤੀ ਕਪੜੇ ਦੀ, ਜੈਕਟ ਸਮੇਤ, ਬੰਨ੍ਹਵਾਈ ਗਈ ਹੈ।

[ਪ੍ਰਕਾਸ਼ਕ

# ਪੁਸਤਕਾਂ ਦੀ ਸੂਚੀ

(ਪੰਜਾਬੀ)

ਡਾਕਟਰ ਮੋਹਣ ਸਿੰਘ:—

(੧) ਪੰਜਾਬੀ ਭਾਖਾ ਤੇ ਛੰਦਾ ਬੰਦੀ।

(੨) ਆਧੁਨਕ ਪੰਜਾਬੀ ਕਵਿਤਾ।

(੩) ਵਾਰਸ ਸ਼ਾਹ ਦੀ ਹੀਰ।

(੪) ਸੂਫ਼ੀਆਂ ਦੇ ਕਲਾਮ।

(੫) ਕਲਾਮ ਸ਼ਾਹ ਹੁਸੈਨ।

(੬) ਬੁਲ੍ਹੇ ਸ਼ਾਹ।

ਬਾਵਾ ਬੁਧ ਸਿੰਘ:—

(੧) ਹੰਸ ਚੋਗ।

(੨) ਬੰਬੀਹਾ ਬੋਲ।

(੩) ਕੋਇਲ ਕੂ।

ਪ੍ਰੋਫ਼ੈਸਰ ਤੇਜਾ ਸਿੰਘ:—

(੧) ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ।

(੨) ਚੋਣਵੀਂ ਪੰਜਾਬੀ ਕਵਿਤਾ

(ਭੂਮਿਕਾ, ਹਿਸਾ ਪਹਿਲਾ)

ਡਾਕਟਰ ਗੋਪਾਲ ਸਿੰਘ:-

(੧) ਰੋਮਾਂਚਿਕ ਪੰਜਾਬੀ ਕਵੀ।

(੨) ਸਾਹਿੱਤ ਦੀ ਪਰਖ।

(੩) ਗੁਰੂ ਗ੍ਰੰਥ ਸਾਹਿਬ ਦੀ ਸਾਹਿਤਕ ਵਸ਼ੇਸ਼ਤਾ।

(੪) ਛੇ ਕਵੀ

ਮੌਲਾ ਬਖਸ਼ ਕੁਸ਼ਤਾ।

ਪੰਜਾਬ ਦੇ ਹੀਰੇ।

ਪ੍ਰੋਫ਼ੈਸਰ ਹਰਦਿਆਲ ਸਿੰਘ:-

ਪੰਜਾਬੀ ਸਾਹਿਤ (ਰੂਪ ਤੇ ਵਿਚਾਰ)

ਭਾਈ ਕਾਹਨ ਸਿੰਘ ਨਾਭਾ-

(੨) ਗੁਰ ਸ਼ਬਦ ਰਤਨਾਕਰ ਮਹਾਨ ਕੋਸ਼।

(੨) ਗੁਰ ਛੰਦ ਦਿਵਾਕਰ।

(੩) ਗੁਰ ਸ਼ਬਦ ਅਲੰਕਾਰ।

ਭਾਈ ਜੋਧ ਸਿੰਘ-

ਗੁਰਮਤ ਨਿਰਣੈ।

ਡਾਕਟਰ ਬਨਾਰਸੀ ਦਾਸ-

ਪੰਜਾਬੀ ਲਿਟਰੇਚਰ।

ਪ੍ਰੋਫ਼ੈਸਰ ਸੰਤ ਸਿੰਘ-

ਪ੍ਰਸਿਧ ਪੰਜਾਬੀ ਕਵੀ

(ਉਰਦੂ)

ਐਜਾਜ਼ ਹੁਸੈਨ ਤੇ ਰਾਮ ਬਾਬੂ ਸਕਸੈਨਾ—
ਤਾਰੀਖ਼ ਅਦਬਿ ਉਰਦੂ ।

ਮੌਲਾਨਾ ਮੁਹੰਮਦ ਹੁਸੈਨ ਆਜ਼ਾਦ—
ਆਬਿ ਹਯਾਤ

ਪ੍ਰੋਫ਼ੈਸਰ ਫ਼ਿਦਾ ਮੁਹੰਮਦ—
ਵਾਰਸ ਸ਼ਾਹ ਕੇ ਕਲਾਮ ਪਰ ਏਕ ਨਜ਼ਰ

(ਅੰਗਰੇਜ਼ੀ)

ਜਾਰਜ ਗਿਰੀਅਰਸਨ—
A Linguistic survey of India, Vol. 12

ਡਾਕਟਰ ਮੋਹਨ ਸਿੰਘ—
A History of Punjabi Literature

ਡਾਕਟਰ ਗੋਪਾਲ ਸਿੰਘ—
Tendencies in Modern Punjabi Literature

ਲਾਜਵੰਤੀ ਰਾਮਾ ਕਿਸ਼ਨਾ—
Sufi Punjabi Poets

ਐਫ. ਈ. ਕੀ—
A History of Hindi Literature

ਕੇ. ਐਮ. ਮੁਨਸ਼ੀ—
Gujrat and Its Literature

ਰਾਨਾਡੇ—
Mysticism in Maharashtra

ਡਾਕਟਰ ਸਯਦ ਅਬਦੁਲ ਲਤੀਫ਼—

Influence of English on Urdu

ਅਲਾਮਾ ਯੂਸਫ਼ ਅਲੀ—

A Cultural History of India

ਕੇ. ਸੀ. ਬਰਾਊਨ—

A Literary History of Persia

ਏ. ਬੀ. ਕੀਥ—

Classical Sanskrit Literatuare

ਮੁਹੰਮਦ ਲਤੀਫ਼—

A History of the Punjab

ਐਚ. ਐਮ. ਦਾਸ ਗੁਪਤਾ—

Western Influence on Bengali Poetry

ਐਸ. ਰਾਧਾ ਕ੍ਰਿਸ਼ਨਨ—

(1) Philosophy of Tagore
(2) Hindu Philosophy

ਆਰ. ਕੇ. ਯਜਨੀਕ—

Indian Theatre

ਲੈਜ਼ਲੀ ਐਬਰ ਕਰਾਂਬੀ—

Romanticism

ਐਫ—ਈ. ਸਪੀਅਰਜਨ—

Mysticism in English Literature

ਡੇਵਿਡ ਡਿਚਿਸ—

(1) Litarature and Society
(2) A Study of Literature

ਕੌਮੀ ਕੁਤਬ ਖਾਨਾ—

Aspects of Iqbal

ਡਾਕਟਰ ਇੰਦਰ ਨਾਥ–
Modern Hindi Litsraure

ਸੀ. ਕਾਡਵੈਲ–
(1) Illusion and Reality
(2) Studies in a dying Culture

ਮਾਰਕਸ ਤੇ ਐਂਗਲਜ਼–
Art & Literature

ਜੇ. ਟੀ. ਸ਼ਿਪਲੇ–
A dictionary of World Literature

ਆਰ. ਵੀ. ਜਾਗੀਰਦਾਰ–
Sanskrit Drama

ਵਾਲਟਰ ਐਲਨ–
Writers on Writing

ਇਨ੍ਹਾਂ ਤੋਂ ਬਿਨਾਂ ਬਹੁਤ ਸਾਰੀਆਂ ਪੁਸਤਕਾਂ ਦੇ ਹਵਾਲੇ ਥਾਂਉਂ ਥਾਂਈਂ ਪੈਰੀ – ਨੋਟਾਂ ਵਿਚ ਦਿਤੇ ਗਏ ਹਨ ।

# ਕਾਂਡਾਂ ਦਾ ਵੇਰਵਾ



*

# ਪਹਿਲਾ ਕਾਂਡ

## ਪੰਜਾਬ ਤੇ ਪੰਜਾਬੀ

ਪੰਜਾਬੀ ਸਾਹਿਤ ਦਾ ਇਤਿਹਾਸ ਲਿਖਣ ਤੋਂ ਪਹਿਲਾਂ ਪੰਜਾਬ ਦੇ ਵਸਨੀਕਾਂ ਦੀ ਬਣਤਰ ਤੇ ਉਨ੍ਹਾਂ ਉਤੇ ਸਮੇਂ ਸਮੇਂ ਸਿਰ ਪਏ ਸਭਿਆਚਾਰਕ ਪ੍ਰਭਾਵਾਂ ਦਾ ਜਾਣਨਾ ਅਤੀ ਜ਼ਰੂਰੀ ਹੈ।

ਹੜੱਪਾ ਤੇ ਮਹਿੰਜੋਦਾਰੋ ਦੀ ਬੁੱਢੀ ਹਿੱਕ ਵਿਚੋਂ ਲੱਭੀਆਂ ਥੇਹਾਂ ਦਸਦੀਆਂ ਹਨ, ਕਿ ਮਸੀਹ ਤੋਂ ਤਿੰਨ ਹਜ਼ਾਰ ਵਰ੍ਹੇ ਪਹਿਲਾਂ ਜਦੋਂ ਅਜੇ ਆਰੀਆਂ ਦੇ ਪੈਰ ਸਾਡੀ ਪਵਿੱਤਰ ਭੂਮੀ ਉਤੇ ਨਹੀਂ ਸੀ ਪਏ, ਇਥੋਂ ਦੇ ਮੁੱਢਲੇ ਵਸਨੀਕਾਂ ਦੀ ਤਹਿਜ਼ੀਬ ਚੋਖੀ ਤਰੱਕੀ ਕਰ ਚੁਕੀ ਸੀ। ਮੁੱਢ ਵਿਚ ਇਹ ਲੋਕ ਆਮ ਕਰਕੇ ਬੱਦੂ ਜਾਂ ਖ਼ਾਨਾਂ ਬਦੋਸ਼ ਹੁੰਦੇ ਸਨ, ਤੇ ਬਿਨਾਂ ਜਨੌਰਾਂ ਦੀਆਂ ਸੁੱਕੀਆਂ ਖੱਲਾਂ ਦੇ ਹੋਰ ਕਿਸੇ ਕਪੜੇ ਨਾਲ ਆਪਣੇ ਤਨ ਨੂੰ ਨਹੀਂ ਸਨ ਕਜਦੇ, ਸਜਾਂਦੇ। ਪੱਕੀ ਰੋਟੀ ਦਾ

ਸੁਆਦ ਭੀ ਅਜੇ ਉਨ੍ਹਾਂ ਦੀ ਨਰੋਈ ਜੀਭ ਨੇ ਨਹੀਂ ਸੀ ਮਾਣਿਆਂ। ਨਾ ਹੀ ਧਰਤੀ ਦੀ ਸੁੱਤੀ ਛਾਤੀ ਨੂੰ ਅਜੇ ਹਲਾਂ ਦੀ ਤਿਖੀ ਚੁੰਜ ਨੇ ਫਰੋਲਿਆ ਸੀ। ਜੋ ਕੁਝ ਤੇ ਜਿੰਨਾ ਕੁਝ ਧਰਤੀ ਆਪਣੇ ਕੁਦਰਤੀ, ਦਾਤਾ-ਰੂਪ ਵਿਚ ਉਗਾਉਂਦੀ ਸੀ, ਉਸੇ ਨਾਲ ਉਦਰ ਪੂਰਿਆ ਜਾਂਦਾ ਸੀ। ਰਹਿਣ ਲਈ ਟਿੱਲਿਆਂ ਜਾਂ ਪਹਾੜਾਂ ਦੀਆਂ ਮੂਹ ਅੱਡੀਆਂ ਗਾਰਾਂ ਸਨ। ਪਹਿਲੇ ਪਹਿਲ ਭਾਵ ਸਮਝਾਣ ਲਈ ਤਸਵੀਰਾਂ, ਇਸ਼ਾਰਿਆਂ ਦੀ ਸਹਾਇਤਾ ਲਈ ਗਈ ਹੋਵੇਗੀ। ਪਰ ਆਰੀਆਂ ਦੇ ਆਉਣ ਤੋਂ ਪਹਿਲਾਂ ਉਨ੍ਹਾਂ ਦੀ ਬੋਲੀ ਵੀ ਪਰਚਲਤ ਹੋ ਚੁਕੀ ਸੀ, ਭਾਵੇਂ ਉਹ ਕਾਫ਼ੀ ਭੱਦੀ ਹੋਣੀ ਹੈ। ਇਹ ਮੁੱਢਲੇ ਲੋਕ ਰੰਗ ਦੇ ਕਾਲੇ ਤੇ ਜਾਦੂ ਟੂਣੇ ਦੇ ਵਿਸ਼ਵਾਸ਼ੀ ਸਨ। ਜਿਉਂ ਜਿਉਂ ਇਨ੍ਹਾਂ ਦੀ ਤਹਿਜ਼ੀਬ ਨੇ ਤਰੱਕੀ ਕੀਤੀ ਇਨ੍ਹਾਂ ਵਿਚ ਸ਼ਿਕਾਰ ਦਾ ਸ਼ੌਕ ਜਾਗਿਆ। ਥੋੜੇ ਚਿਰ ਪਿਛੋਂ ਜਦ ਇਨ੍ਹਾਂ ਦੀ ਗਿਣਤੀ ਵਧੀਕ ਹੋ ਗਈ, ਉਹ ਨਿਕੇ ਨਿਕੇ ਗਰੋਹਾਂ ਵਿਚ ਵੰਡੇ ਗਏ ਤੇ ਇੱਜੜ ਚਰਾਣ ਲਗੇ। ਜ਼ਮੀਨ ਦੀ ਮਾਲਕੀ ਵਿਚ ਦਿਲਚਸਪੀ ਵਧਣ ਲਗੀ ਤੇ ਉਸ ਤੋਂ ਤਨਾਜ਼ੇ ਵੀ ਫੁਟਣ ਲਗੇ। ਇਸ ਦੇ ਕਾਰਨ ਲੋਕਾਈ ਨੂੰ ਆਪਣੇ ਬਚਾਉ ਲਈ ਹਥਿਆਰਾਂ ਦੀ ਵੀ ਲੋੜ ਭਾਸੀ। ਇਨ੍ਹਾਂ ਲੋਕਾਂ ਨੂੰ ਮਿੱਟੀ ਦੇ ਭਾਂਡੇ ਬਣਾਣ ਵਿਚ ਖ਼ਾਸ ਪ੍ਰਬੀਨਤਾ ਹਾਸਲ ਸੀ ਤੇ ਉਨ੍ਹਾਂ ਦੇ ਭਾਂਡੇ ਸ਼ਕਲ-ਵੰਦ ਹੁੰਦੇ ਸਨ। ਆਖਿਆ ਜਾਂਦਾ ਹੈ ਕਿ ਇਨ੍ਹਾਂ ਨੂੰ ਡਾਇਉਨੀਸਸ ਨੇ ਜ਼ਮੀਨ ਦੀ ਵਾਹੀ ਕਰਨੀ ਸਿਖਾਈ ਤੇ ਨੱਚਣਾ, ਪੱਗ ਬੰਨ੍ਹਣੀ ਤੇ ਛੈਣਿਆਂ ਤੇ ਢੋਲਕੀ ਨਾਲ ਦੇਵਤਿਆਂ ਦੀ ਪੂਜਾ ਕਰਨੀ ਦਸੀ। ਜਿਵੇਂ ਕਿ ਸਾਨੂੰ ਵੇਦ ਇਸ਼ਾਰੇ ਦੇਂਦੇ ਹਨ, ਆਰੀਆਂ ਦੇ ਇਥੇ ਆਉਣ ਤੋਂ ਪਹਿਲਾਂ ਇਨ੍ਹਾਂ ਲੋਕਾਂ ਦੀ ਤਹਿਜ਼ੀਬ ਚੋਖੀ ਉਨਤੀ ਕਰ ਚੁਕੀ ਸੀ। ਇਹ ਪੱਕੇ, ਚੰਗੀ ਢੱਬ ਦੇ ਮਕਾਨਾਂ ਵਿਚ ਰਹਿੰਦੇ ਸਨ ਤੇ ਕਿਲ੍ਹੇ ਤੇ ਬੁਰਜ ਵੀ ਬਣਾ ਚੁਕੇ ਸਨ॥ ਤਾਮਲ ਜ਼ਬਾਨ ਦੀ ਪੂਰਨਤਾ, ਜਿਸ ਉਤੇ ਸੰਸਕ੍ਰਿਤ ਦਾ

ਅਸਰ ਬੜਾ ਹੀ ਘਟ ਪਿਆ ਹੈ, ਅਤੇ ਹਿੰਦੀ ਵਿਚ ਲਗ ਭਗ ਦੱਸਵਾਂ ਤੇ ਮਰਾਠੀ ਵਿਚ ਲਗ ਭਗ ਪੰਜਵਾਂ ਹਿਸਾ ਸ਼ਬਦ ਸੰਸਕ੍ਰਿਤ ਤੋਂ ਬਾਹਰਲੇ ਹੋਣੇ ਦਸਦੇ ਹਨ, ਕਿ ਇਥੋਂ ਦੇ ਅਸਲੀ ਵਸਨੀਕ ਆਰੀਆਂ ਨਾਲੋਂ ਘਟੀਆ ਤਹਿਜ਼ੀਬ ਦੇ ਮਾਲਕ ਨਹੀਂ ਸਨ ।"

ਅਜ ਕਲ੍ਹ ਦੀ ਪੰਜਾਬੀ ਵਸੋਂ ਉਹਨਾਂ ਆਰੀਆਂ ਦੀ ਔਲਾਦ ਮੰਨੀ ਜਾਂਦੀ ਹੈ ਜਿਹੜੀ ਮਸੀਹ ਤੋਂ ਲਗ ਭਗ ਤਿੰਨ ਹਜ਼ਾਰ ਵਰ੍ਹੇ ਪਹਿਲਾਂ ਯੋਰਪ ਤੇ ਏਸ਼ੀਆ ਦੀ ਸਰਹੱਦ ਤੋਂ ਕਾਬਲ ਦੇ ਰਸਤੇ ਹਿੰਦੁਸਤਾਨ ਵਿਚ ਆਏ । ਇਨ੍ਹਾਂ ਨੇ ਇਥੋਂ ਦੇ ਅਸਲੀ ਵਸਨੀਕਾਂ ਨੂੰ ਜੰਗਲਾਂ ਤੇ ਪਹਾੜਾਂ ਵਲ ਨਠਾ ਕੇ ਜਾ ਕੰਮੀਂ, ਨੀਚ ਦੇ ਅਛੂਤ ਜਾਤਾਂ ਵਾਂਗ ਦੁਰਕਾਰ ਕੇ ਪਰੇਡੇ ਧੱਕ ਦਿਤਾ । ਆਰੀਆ ਲੋਕ ਕੁਦਰਤੀ ਕਰਾਮਾਤਾਂ ਦੇ ਪੁਜਾਰੀ ਸਨ ਤੇ ਕੁਦਰਤ ਦੀਆਂ ਤਾਕਤਾਂ—ਸੂਰਜ, ਚੰਨ, ਹਵਾ, ਮੀਂਹ—ਨੂੰ ਦੇਵਤਾ ਜਾਣ ਕੇ ਪੂਜਦੇ ਸਨ । ਇਹ ਕਈ ਹੁਨਰਾਂ ਵਿਚ ਪਰਬੀਨ ਸਨ, ਤੀਂਵੀਆਂ ਦੀ ਕਾਫ਼ੀ ਇੱਜ਼ਤ ਕੀਤੀ ਜਾਂਦੀ ਸੀ ਤੇ ਉਨ੍ਹਾਂ ਦੇ ਦੋ ਗੁਤਾਂ ਵਿਚ ਗੁੰਦੇ ਵਾਲਾਂ ਦੀ ਪਰਸੰਸਾ ਕੀਤੀ ਜਾਂਦੀ ਸੀ ।

ਆਪਣੇ ਸਾਥੀ ਚੁਣਨ ਦੀ ਉਨ੍ਹਾਂ ਨੂੰ ਖੁਲ੍ਹ ਸੀ ਤੇ ਨੱਚਣ, ਗਾਉਣ ਦਾ ਉਨ੍ਹਾਂ ਨੂੰ ਖ਼ਾਸ ਸ਼ੌਕ ਸੀ । ਖੇਤੀ ਬਾੜੀ ਤੇ ਡੰਗਰ ਚਰਾਣੇ ਇਨ੍ਹਾਂ ਦੇ ਦੋ ਵਡੇ ਪੇਸ਼ੇ ਸਨ । ਇਹ ਲੋਕ ਪਿੰਡਾਂ ਵਿਚ ਰਹਿੰਦੇ ਸਨ । ਇਨ੍ਹਾਂ ਨੂੰ ਲਿਖਣਾ ਪੜ੍ਹਨਾ ਨਹੀਂ ਸੀ ਆਉਂਦਾ । ਪਰ ਇਨ੍ਹਾਂ ਦੀ ਬੋਲੀ ਜ਼ਰੂਰ ਸੀ, ਜਿਸ ਵਿਚ ਇਨ੍ਹਾਂ ਆਪਣਾ ਸਾਹਿੱਤ ਰਚਿਆ, ਜਿਹੜਾ ਸੀਨਾ-ਬ-ਸੀਨਾ ਜ਼ਬਾਨੀ ਯਾਦ ਕੀਤਾ ਜਾਂਦਾ ਰਿਹਾ । ਰਿਗ ਵੇਦ ਇਨ੍ਹਾਂ ਦੀ ਸਭ ਤੋਂ ਪੁਰਾਣੀ ਧਰਮ ਪੁਸਤਕ ਹੈ, ਜੋ ਪੰਜਾਬ ਦੇ ਸੁਨਿਹਰੀ ਦਰਿਆਂਵਾਂ ਨੇ ਆਪਣੇ ਕੰਢਿਆਂ ਉਤੇ ਉਚਾਰਨ ਲਈ

ਪ੍ਰੇਰਨਾ ਦਿਤੀ। ਇਸ ਵੇਦ ਵਿਚ ਕੁਦਰਤ ਦੀਆਂ ਅਡੋ ਅਡ ਤਾਕਤਾਂ ਦੀ ਸਿਫ਼ਤ-ਸਨਾ ਵਿਚ ਡਾਢੇ ਖਿੱਚਦੇ, ਕਲਾ ਭਰਪੂਰ, ਗੀਤ ਲਿਖੇ ਪਏ ਹਨ। ਜਿਵੇਂ ਸਵੇਰ ਦੀ ਦੇਵੀ, ਊਸ਼ਾ, ਬਾਰੇ ਇਹ ਗੀਤ ਹੈ :—

"ਉਹ ਊਸ਼ਾ ਜਾਗੀ, ਸਭ ਨੂਰਾਂ ਤੋਂ ਤ੍ਰਿਖੀ, ਚੁੰਧਿਆਂਦੀ,
ਮਠੀ ਮਠੀ ਅਗੇ ਵਧਦੀ ਹੈ ਇਸਦੀ ਰੋਸ਼ਨੀ।
ਰਾਤ ਹੁਣ ਸਵੇਰ ਨੂੰ ਆਪਣਾ ਸਿੰਘਾਸਨ ਦੇਂਦੀ ਹੈ।
ਉਠੋ, ਜਾਗੋ ਕਿ ਜੀਵਨ ਸਤਾ ਸਾਨੂੰ ਆ ਮਿਲੀ ਹੈ।
ਹਨੇਰਾ ਕਿਥੇ ? ਹੁਣ ਤਾਂ ਚਟਾਕ ਚਾਨਣਾ ਹੀ ਚਾਨਣਾ ਹੋ ਨਿਖਰਿਆ ਹੈ;
ਜਿਹੜਾ ਪਿਛੋਂ ਆਉਂਦੇ ਸੂਰਜ ਦੇ ਤੁਰਨ ਲਈ ਇਕ ਸ਼ਾਹਰਾਹ ਬਣਾ ਰਿਹਾ ਹੈ।
ਅਸੀਂ ਹੁਣ ਉਥੇ ਆ ਪੁਜੇ ਹਾਂ ਜਿਥੇ ਜੀਵਨ ਆਪਣੀ ਉਮਰ ਲੰਮੀ ਕਰਦਾ ਹੈ।"

ਪਹਿਲੇ ਪਹਿਲ ਆਰੀਏ ਪੰਜਾਬ ਵਿਚ ਆਏ, ਪਰ ਜਿਉਂ ਜਿਉਂ ਇਨ੍ਹਾਂ ਦੀ ਗਿਣਤੀ ਵਧਦੀ ਗਈ, ਇਹ ਪੂਰਬ ਵਲ ਫੈਲਦੇ ਗਏ। ਹੌਲੀ ਹੌਲੀ ਇਹ ਸਾਦੀ, ਬਾਹਰ-ਮੁਖੀ, ਪੂਜਾ ਤੋਂ ਵਧ ਕੇ ਫ਼ਲਸਫ਼ੀ ਤੇ ਗੁੰਝਲਦਾਰ ਹੋ ਗਏ। ਇਨ੍ਹਾਂ ਦੇ ਧਰਮ ਵਿਚ ਉਲਝਾਉ ਪੈ ਗਿਆ। ਇਨ੍ਹਾਂ ਵਿਚ ਜ਼ਾਤ ਪਾਤ ਦੀ ਤਮੀਜ਼ ਉਭਰੀ। ਬ੍ਰਾਹਮਣ ਦਾ ਜ਼ਿੰਦਗੀ ਦੇ ਹਰ ਪਹਿਲੂ ਉਤੇ ਰਾਜ ਹੋ ਗਿਆ। ਇਨ੍ਹਾਂ ਦੀ ਬੋਲੀ ਦੇ ਨਿਯੱਮ ਬੱਧੇ ਗਏ ਤੇ ਆਮ ਲੋਕਾਂ ਲਈ ਇਹ ਬੋਲੀ ਬੋਲਣ ਦੀ ਮਨਾਹੀ ਕੀਤੀ ਗਈ। ਏਹੀ ਬੋਲੀ ਨਿਯੱਮ ਬੰਧ ਹੋਕੇ ਸੰਸਕ੍ਰਿਤ ਅਖਵਾਈ। ਪੰਜਾਬੀ ਆਰੀਆਂ ਨੂੰ ਕਿਉਂਕਿ ਨਿੱਤ ਦਿਹਾੜੇ ਬਾਹਰੋਂ ਆਏ ਹੋਰ ਲੋਕਾਂ ਨਾਲ

ਮੇਲ ਜੋਲ ਯਾ ਟਾਕਰਾ ਕਰਨਾ ਪੈਂਦਾ ਸੀ, ਇਸ ਲਈ ਇਹ ਵਧੀਕ ਖੁਲ੍ਹੇ ਸੁਭਾ ਦੇ ਤੇ ਬੱਝੀਆਂ ਲੀਹਾਂ ਵਿਚ ਤੁਰਨ ਤੋਂ ਇਨਕਾਰੀ ਸਨ। ਇਸ ਲਈ ਗੰਗਾ ਜਮਨਾ ਦੇ ਮੈਦਾਨਾਂ ਉਤੇ ਵਸਦੇ ਆਰੀਆ ਇਹਨਾਂ ਨੂੰ ਘਿਰਣਾਂ ਦੀ ਨਜ਼ਰ ਨਾਲ ਵੇਖਣ ਲਗੇ। ਹੌਲੀ ਹੌਲੀ ਬਰਾਹਮਣ-ਵਾਦ ਪੰਜਾਬ ਉਤੇ ਵੀ ਭਾਰੂ ਹੋ ਗਿਆ। ਇਸ ਦੇ ਵਿਰੁੱਧ ਮਹਾਤਮਾ ਬੁਧ ਨੇ (ਜੋ ਮਸੀਹ ਤੋਂ ੨੬੩ ਵਰ੍ਹੇ ਪਹਿਲਾਂ ਹੋਏ) ਜਹਾਦ ਖੜਾ ਕੀਤਾ ਤੇ ਧਰਮ ਨੂੰ ਜ਼ਾਤੀ ਤਜਰਬੇ ਤੇ ਮੁਕਤੀ ਦਾ ਸਾਧਨ ਬਣਾ ਕੇ ਇਸ ਵਿਚੋਂ ਸਭ ਗੁੰਝਲਾਂ, ਰਸਮਾਂ ਤੇ ਭਰਮ ਬਾਹਰ ਧਰੂ ਕਢੇ। ਇਨ੍ਹਾਂ ਨੇ ਬੋਲੀ ਵੀ ਸੰਸਕ੍ਰਿਤ ਦੀ ਥਾਂ ਆਮ ਲੋਕਾਂ ਦੀ—ਪਾਲੀ—ਵਰਤੀ। ਪਰ ਬਰਾਹਮਣ-ਵਾਦ ਤੇ ਸੰਸਕ੍ਰਿਤ-ਤਹਿਜ਼ੀਬ ਦੀ ਇਕ ਵੇਰ ਫਿਰ ਜੈ ਬੋਲੀ। ਭਾਵੇਂ ਬੁਧ-ਮਤ ਦਾ ਮੁੱਢਲਾ ਅਸੂਲ —ਅਹਿੰਸਾ— ਹਿੰਦੂ ਮਤ ਨੇ ਸਦਾ ਲਈ ਅਪਣਾ ਲਿਆ ਤੇ ਬੁਧ ਨੂੰ ਹਿੰਦੂ ਅਵਤਾਰਾਂ ਦੀ ਲੜੀ ਵਿਚ ਪਰੋ ਘਤਿਆ ਗਿਆ।

ਯੂਨਾਨੀਆਂ ਦੇ ਹੱਲੇ ਨੇ (ਜੋ ਮਸੀਹ ਤੋਂ ੩੨੬ ਵਰ੍ਹੇ ਪਹਿਲਾਂ ਹੋਇਆ) ਭਾਵੇਂ ਉਸਦੀ ਮਿਆਦ ਥੋੜੇ ਚਿਰ ਲਈ ਸੀ, ਸਾਡੀ ਤਹਿਜ਼ੀਬ ਉਤੇ ਕੁਝ ਅਸਰ ਜ਼ਰੂਰ ਪਾਇਆ, ਕਿਉਂਕਿ ਇਸ ਤੋਂ ਪਿਛੋਂ ਯੂਨਾਨੀ ਸਾਡੀ ਸਰਹੱਦ ਦੇ ਨੇੜੇ ਤੇੜੇ ਲਗ ਭਗ ਦੋ ਸੌ ਵਰ੍ਹੇ ਰਾਜ ਕਰਦੇ ਰਹੇ। ਇਨ੍ਹਾਂ ਅਸਰਾਂ ਵਿਚੋਂ (੧) ਬੁਤ ਪੂਜਾ, (੨) ਯੂਨਾਨੀ ਲਿੱਪੀ ਦਾ ਅਸਰ ਬ੍ਰਹਮੀ ਲਿਪੀ ਉਤੇ, ਜਿਸ ਲਿਪੀ ਨੇ ਹੋਰ ਕਈ ਲਿਪੀਆਂ ਨੂੰ ਜਨਮ ਦਿਤਾ, (੩) ਬੁਤ ਘਾੜੀ ਦੇ ਗੰਧਾਰਾ ਸਕੂਲ ਉਤੇ ਯੂਨਾਨੀ ਹੁਨਰ ਦਾ ਅਸਰ, (੪) ਕਈ ਇਕ ਲੋਕ-ਕਹਾਣੀਆਂ (ਜਿਵੇਂ ਸੋਹਣੀ ਮਹੀਂਵਾਲ ਬਾਬਤ ਖ਼ਿਆਲ ਕੀਤਾ ਜਾਂਦਾ ਹੈ) ਤੇ ਕਈ ਯੂਨਾਨੀ ਕਵਿਤਾ ਦੇ ਭੇਦ ਜਿਵੇਂ ਓਡ (ਜਿਸਦੀ ਬਣਤਰ ਸਾਡੀ ਵਾਰ ਨਾਲ ਮਿਲਦੀ ਹੈ) ਦਾ ਪ੍ਰਚਲਤ ਹੋਣਾ ਖ਼ਾਸ ਵਰਨਨ ਯੋਗ ਹਨ। ੬੦੦ ਈ:

ਤੋਂ ੧੨੦੦ ਈ: ਤਕ ਬੁਧ ਮਤ ਦੀ ਥਾਂ ਹਿੰਦੂ ਮਤ ਤੇ ਸੰਸਕ੍ਰਿਤ ਤਹਿਜ਼ੀਬ ਦਾ ਜ਼ੋਰ ਰਿਹਾ । ਪਰ ਮੁਸਲਮਾਨਾਂ ਦੀ ਆਵੰਦ ਤੇ (ਜੋ ਯਾਰ੍ਹਵੀਂ ਸਦੀ ਵਿਚ ਪੂਰੇ ਜ਼ੋਰ ਨਾਲ ਸ਼ੁਰੂ ਹੋ ਗਈ ਸੀ) ਇਕ ਨਵੀਂ ਰਲੀ ਮਿਲੀ ਤਹਿਜ਼ੀਬ ਦਾ ਵਿਕਾਸ਼ ਹੋਣ ਲਗਾ। ਪੰਜਾਬੀ ਸਾਹਿੱਤ ਦਾ ਮੁਢ ਵੀ ਇਸੇ ਵੇਲੇ ਬਝਾ। ਇਸ ਵੇਲੇ ਸਾਡਾ ਦੇਸ਼ ਹੰਨੇ ਹੰਨੇ ਵੰਡਿਆ ਹੋਇਆ ਸੀ ਤੇ ਹਰ ਹਿੱਸੇ ਦੇ ਸਰਦਾਰ ਜਾਂ ਰਾਜੇ ਦਾ ਦੂਜੇ ਕਿਸੇ ਨਾਲ ਯੁਧ ਦਾ ਅਵਸਰ ਬਨਿਆ ਰਹਿੰਦਾ ਸੀ। ਮੁਗ਼ਲਾਂ ਦੇ ਆਉਣ ਤੇ ਇਕ ਤਕੜੀ ਕੇਂਦਰੀ ਹਕੂਮਤ ਕਾਇਮ ਹੋ ਗਈ। ਦੋ ਧਰਮਾਂ, ਤਹਿਜ਼ੀਬਾਂ, ਦੀ ਰਲ-ਗਡ ਨੇ ਜਿਹੜੀ ਅਵਸਥਾ ਪੈਦਾ ਕੀਤੀ, ਉਸਦੇ ਖ਼ਾਸ ਖ਼ਾਸ ਅੰਗ ਇਹ ਸਨ :

(੧) ਭਗਤੀ ਲਹਿਰ – ਜਿਹੜੀ ਹਿੰਦੂਆਂ ਉਤੇ ਮੁਸਲਮਾਨਾਂ ਦੀ ਤਹਿਜ਼ੀਬ ਦੇ ਪ੍ਰਤੀਕਰਮ ਦਾ ਨਤੀਜਾ ਸੀ, ਜਾਂ ਰੱਬ ਅਗੇ ਬਾਹਰੋਂ ਆਇ ਜਰਵਾਣਿਆਂ ਵਿਰੁਧ ਤਰਸ ਦੀ ਅਪੀਲ ।*

(੨) ਉਰਦੂ ਦਾ ਜਨਮ – ਜਿਹੜੀ ਪਹਿਲੇ ਪਹਿਲ ਪੱਛਮੀ ਪੰਜਾਬੀ ਦੀ ਬੁਨਿਆਦ ਤੇ ਖਲ੍ਹਾਰੀ ਗਈ ਤੇ ਜਿਸਨੇ ਪਿਛੋਂ ਤੇਰ੍ਹਵੀਂ ਸਦੀ ਵਿਚ ਮੁਸਲਮਾਨਾਂ ਦੀ ਰਾਜਧਾਨੀ ਲਾਹੌਰ ਤੋਂ ਦਿੱਲੀ ਬਣ ਜਾਣ ਤੇ ਦਿਲੀ ਤੇ ਇਸਦੇ ਆਸ ਪਾਸ ਦੇ ਮੁਹਾਵਰੇ ਨੂੰ ਕਬੂਲ ਕੀਤਾ। ਉਰਦੂ ਕੋਈ ਨਵੀਂ ਜਾਂ ਓਪਰੀ ਬੋਲੀ ਨਹੀਂ। ਇਹ ਮੁਸਲਮਾਨ ਉਰਦ-ਬਾਜ਼ਾਰ (ਜਾਂ ਫ਼ੌਜ) ਦੀ ਇਸ ਦੇਸ਼ ਦੇ ਵਾਸੀਆਂ ਨਾਲ ਗਲ ਬਾਤ ਕਰਨ ਦੀ ਨਿਮਾਣੀ ਜੇਹੀ ਕੋਸ਼ਸ਼ ਸੀ। ਦੇਸ਼ ਦੀ ਪਰਚਲਤ ਬੋਲੀ ਵਿਚ ਕੁਝ ਫ਼ਾਰਸੀ,

---

* ਦੇਖੋ ਡਾਕਟਰ ਤਾਰਾ ਚੰਦ ਦੀ ਕਿਤਾਬ :
"Influence of Islam on Indian culture"

ਕੁਝ ਤੁਰਕੀ ਤੇ ਕੁਝ ਅਰਬੀ ਦਾ ਰਲਾ ਪਾਕੇ ਇਕ ਨਵੀਂ ਰਚਨਾ ਰਚ ਲਈ ਗਈ ਜਿਸਨੂੰ ਮੁਸਲਮਾਨ ਹਾਕਮਾਂ ਦੀ ਸਹਾਇਤਾ ਤੇ ਸਰਪ੍ਰਸਤੀ ਨੇ ਹੌਲੀ ਹੌਲੀ ਸਾਹਿਤਕ ਬੋਲੀ ਬਣਾ ਦਿਤਾ।*

(੩) ਰਾਗ, ਧਰਮ, ਇਮਾਰਤਾਂ ਦੇ ਹੁਨਰ, ਚਿਤ੍ਰਕਾਰੀ, ਲਿਬਾਸ ਤੇ ਪੁਸ਼ਾਕ ਉਤੇ ਮੁਸਲਮਾਨਾਂ ਦਾ ਅਸਰ ਜੇਹੜਾ ਸਿਖ ਮਤ ਵਿਚ ਖ਼ਾਸ ਪ੍ਰਗਟ ਹੈ। ਗੁਰੂ ਸਾਹਿਬਾਨ ਨੇ ਦੀਪਕ ਤੇ ਜੋਗ ਰਾਗ, ਜੋ ਬਹੁਤ ਵੈਰਾਗ ਪੈਦਾ ਕਰਨ ਵਾਲੇ ਹਨ ਜਾਂ ਮੇਘ ਤੇ ਹਿੰਡੋਲ, ਜੋ ਬਹੁਤ ਖ਼ੁਸ਼ੀ ਦੇ ਉਛਾਲੇ ਵਿਚ ਲੈ ਆਉਂਦੇ ਹਨ, ਨੂੰ ਤਿਲਾਂਜਲੀ ਦੇ ਦਿਤੀ ਤੇ ਇਹਨਾਂ ਨੂੰ ਬਸੰਤ ਤੇ ਗੌੜੀ ਰਾਗ ਨਾਲ ਮਿਲਾਕੇ ਵਧੀਕ ਸੁੰਦਰ ਤੇ ਠਰ੍ਹੰਮੇ ਵਾਲੇ ਬਣਾ ਦਿਤਾ। ਧਰਮ ਵਿਚ ਰੱਬ ਨੂੰ ਆਰੀਆ ਖ਼ਿਆਲ ਦੇ ਮੁਤਾਬਿਕ ਕੁਦਰਤ ਵਿਚ ਵਸਿਆ ਰਸਿਆ ਭੀ ਤੇ ਮੁਸਲਮਾਨੀ ਖ਼ਿਆਲ ਅਨੁਸਾਰ ਉਸਤੋਂ ਬਾਹਰ ਵੀ ਮੰਨ ਲਿਆ ਗਿਆ। ਸੰਸਕ੍ਰਿਤ ਕਵਿਤਾ ਦੀ ਮੂਰਤਾ-ਕਾਰੀ (Picturesqueness) ਤੇ ਅਰਬੀ ਫ਼ਾਰਸੀ ਦੀ ਸੂਰਤਕਾਰੀ (Sculptural beauty) ਦੋਵੇਂ ਉਰਦੂ ਕਵਿਤਾ ਵਿਚ ਆ ਇਕੱਠੀਆਂ ਹੋਈਆਂ। ਦੀਨ ਇਲਾਹੀ ਤੇ ਰੋਸ਼ਨੀਆਂ ਫ਼ਿਰਕੇ ਆਦਿਕ ਸਾਂਝੇ ਧਰਮਾਂ ਦੀ ਬੁਨਿਆਦ ਬੱਝੀ। ਹਿੰਦੂ ਤੇ ਮੁਸਲਮਾਨ ਹੁਨਰਾਂ ਦੇ ਮਿਲਾਪ ਨੇ ਇੰਡੋ-ਸਾਰਸਨਿਕ— ਇਮਾਰਤ ਸਾਜ਼ੀ, ਪਗੜੀ, ਦਾੜ੍ਹੀ, ਕਈ ਇਕ ਖਾਣਿਆਂ, ਮੇਵਿਆਂ, ਸਜਾਵਟਾਂ, ਯੂਨਾਨੀ ਹਿਕਮਤ ਤੇ ਚੀਜ਼ਾਂ ਦੇ ਮੁਸਲ-

---

* ਵੇਖੋ 'ਪੰਜਾਬ ਮੇਂ ਉਰਦੂ', ਕ੍ਰਿਤ ਮਹਿਮੂਦ ਸ਼ੇਰਾਨੀ। ਨਾਲੇ ਵੇਖੋ ਚਾਂਦ (੧੧੩੯), ਅਮੀਰ ਖ਼ੁਸਰੋ (੧੩੨੫), ਕਬੀਰ (੧੪੪੦-੧੫੧੫), ਗੁਰੂ ਨਾਨਕ ਅਤੇ ਇਨ੍ਹਾਂ ਦੇ ਸਮਕਾਲੀ ਸ਼ਾਹ ਮੀਰਾਂ ਜੀ ਦੀ ਕਵਿਤਾ।

ਮਾਨੀ ਨਾਵਾਂ ਨੂੰ ਰਿਵਾਜ ਦਿਤਾ।

(੪) ਵੇਦਾਂਤ ਤੇ ਵੈਸ਼ਨੂ ਮਤ ਦਾ ਮੁਸਲਮਾਨ ਸੂਫ਼ੀਆਂ ਤੇ ਅਸਰ। (ਵੇਖੋ ਕਾਂਡ ਪੰਜਵਾਂ)।

(੫) ਸੂਫ਼ੀ ਮਤ ਦਾ ਹਿੰਦੂਆਂ ਉਤੇ ਅਸਰ ਤੇ ਸੂਫ਼ੀ ਕਵਿਤਾ ਤੇ ਫ਼ਾਰਸੀ, ਅਰਬੀ, ਬੋਲੀਆਂ ਦਾ ਸਾਡੀ ਕਵਿਤਾ ਤੇ ਬੋਲੀ ਉਤੇ ਅਸਰ।

(੬) ਪਰਦੇਸੀਆਂ ਦਾ ਹੌਲੀ ਹੌਲੀ ਸਾਡੇ ਵਿਚ ਜਜ਼ਬ ਹੁੰਦੇ ਜਾਣਾ ਤੇ ਇਥੋਂ ਦੀ ਬੋਲੀ, ਲੋਕ ਗੀਤ, ਰਿਵਾਜ, ਲਿਬਾਸ, ਖ਼ੁਰਾਕ, ਰਾਗ ਤੇ ਸ਼ੌਕ ਆਦਕ ਵਿਚ ਦੇਸੀ ਲੋਕਾਂ ਦੇ ਕਾਫ਼ੀ ਨੇੜੇ ਆਂਦਾ ਜਾਣਾ ਤੇ ਹੌਲੀ ਹੌਲੀ ਇਕ-ਮਿਕ ਹੋ ਜਾਣਾ।

(੭) ਅਕਬਰ ਜਹੇ ਮਹਾਰਾਜਿਆਂ, ਸੁਲਤਾਨ ਹੁਸੈਨ ਸ਼ਾਹ, ਸਾਧੂ ਰਤਨ ਨਾਥ ਤੇ ਸਖ਼ੀ ਸਰਵਰ ਆਦਿਕ ਦੀਆਂ ਦੋਹਾਂ ਧਰਮਾਂ ਨੂੰ ਇਕ ਕਰਨ ਦੀਆਂ ਕੋਸ਼ਸ਼ਾਂ।

(੮) ਇਸਤ੍ਰੀ ਜਾਤੀ ਦੀ ਅਧੋਗਤੀ, ਪਰਦੇ ਦਾ ਰਿਵਾਜ, ਬਾਲ-ਵਿਵਾਹ, ਆਦਿਕ।

(੯) ਸਿਖ ਮਤ ਦਾ ਵਿਕਾਸ਼, ਜਿਹੜਾ ਇਸ ਸਾਂਝੀ ਰਲ ਗੱਡ ਦਾ ਸਭ ਤੋਂ ਉਤਮ ਤੇ ਕਾਮਯਾਬ ਨਮੂਨਾ ਹੈ। ਸੂਫ਼ੀ ਤੇ ਸਿਖ ਮਤ ਨੇ ਲੋਕਾਂ ਵਿਚ ਸਭਿਆਚਾਰਕ ਏਕਤਾ ਲਿਆਣ ਵਿਚ ਕਾਫ਼ੀ ਤਰਾਣ ਲਾਇਆ ਹੈ।

ਇਹ ਸਾਂਝ ਬੜੇ ਚੰਗੇ ਨਤੀਜੇ ਪੈਦਾ ਕਰਦੀ ਜੇ ਕੁਝ ਇਕ ਮੁਸਲਮਾਨ ਬਾਦਸ਼ਾਹ ਗ਼ੈਰਾਂ ਨੂੰ ਆਪਣੇ ਧਰਮ ਵਿਚ ਲਿਆਣ ਲਈ ਤਲਵਾਰ ਤੇ ਡਰ ਦਾ ਵਸੀਲਾ ਨਾ ਵਰਤਦੇ।

ਮਹਾਰਾਜਾ ਰਣਜੀਤ ਸਿੰਘ ਨੇ ਪਹਿਲੀ ਵਾਰ ਸਿਖ, ਹਿੰਦੂ ਤੇ ਮੁਸਲਮਾਨਾਂ ਦਾ ਸਾਂਝਾ ਪੰਜਾਬੀ ਰਾਜ ਕਾਇਮ ਕਰ ਕੇ ਤੇ ਧਰਮ ਨੂੰ ਰਾਜ-ਨੀਤੀ ਨਾਲੋਂ ਵਖਰਾ ਕਰ ਕੇ ਸਭਿਆਚਾਰਕ ਏਕਤਾ ਲਈ ਨਵਾਂ ਰਾਹ ਪੈਦਾ ਕੀਤਾ। ਪਰ ਇਨ੍ਹਾਂ ਦੇ ਰਾਜ ਦਾ ਸਮਾਂ ਇੰਨਾਂ ਥੋੜਾ ਸੀ ਕਿ ਇਸਦਾ ਅਸਰ ਚਿਰੰਜੀਵ ਨਾ ਰਹਿ ਸਕਿਆ। ਨਾਲੇ ਇਨ੍ਹਾਂ ਨੇ ਮੁਗ਼ਲਾਂ ਦੀ ਲੀਹ ਉਤੇ ਸਰਕਾਰੀ ਬੋਲੀ ਪੰਜਾਬੀ ਦੀ ਥਾਂ ਫ਼ਾਰਸੀ ਰਖੀ, ਜਿਸ ਨਾਲ ਸਭਿਆਚਾਰਕ ਵਿਕਾਸ ਦੇ ਰਾਹ ਵਿਚ ਰੋਕ ਪੈ ਗਈ।

ਅੰਗਰੇਜ਼ਾਂ ਦੀ ਆਵੰਦ ਨਾਲ ਸਾਡੀ ਤਹਿਜ਼ੀਬ ਵਿਚ ਕਈ ਇਕ ਮਹਾਨ ਤਬਦੀਲੀਆਂ ਹੋਈਆਂ, ਜਿਨ੍ਹਾਂ ਵਿਚੋਂ ਮੋਟੀਆਂ ਮੋਟੀਆਂ ਇਹ ਹਨ:

(੧) ਪਿੰਡਾਂ ਦੀ ਵੱਖਰਤ ਤੇ ਪੇਂਡੂ ਤਹਿਜ਼ੀਬ ਦਾ ਵਿਨਾਸ਼ ਤੇ ਸ਼ਹਿਰਾਂ ਤੇ ਸ਼ਹਿਰੀ ਤਹਿਜ਼ੀਬ ਦਾ ਵਿਕਾਸ਼ ਜਿਹੜੀ ਸਾਡੀ ਪੁਰਾਣੀ ਤਹਿਜ਼ੀਬ ਦੇ ਐਨ ਉਲਟ ਸੀ।

(੨) ਦਰਮਿਆਨੇ ਤਬਕੇ ਦਾ ਚੜ੍ਹਾ, ਕਾਰਖ਼ਾਨੇਦਾਰੀ ਦਾ ਜ਼ੋਰ ਤੇ ਅੰਧ-ਵਿਸ਼ਵਾਸ਼ੀ ਦੀ ਥਾਂ ਸਾਂਵਾਂ ਪੱਧਰਾ ਸੋਚਣਾ।

(੩) ਸਮਾਜਕ ਤੇ ਧਾਰਮਕ ਆਜ਼ਾਦੀ ਤੇ ਵਖੋ ਵਖ ਕੌਮਾਂ ਦਾ ਮੁਕਾਬਲੇ ਦੀ ਸਪਿਰਟ ਵਿਚ ਆਪੋ ਆਪਣੀ ਕੌਮ ਨੂੰ ਅੱਡਰਾ, ਪਵਿਤ੍ਰ ਤੇ ਸਮੇਂ ਦੀ ਰੌਂ ਦੇ ਟਾਕਰੇ ਉਤੇ ਜਾਂ ਨਾਲ ਖਲ੍ਹਾਰਨ ਦੇ ਯਤਨ।

(ਸਿੰਘ ਸਭਾ ਤੇ ਸ਼ੁਧੀ, ਅਲੀ ਗੜ੍ਹ ਲਹਿਰ, ਆਰੀਆ ਸਮਾਜ ਤੇ ਬਰ੍ਹਮੋ ਸਮਾਜ ਇਸੇ ਆਜ਼ਾਦੀ ਦੇ ਕ੍ਰਿਸ਼ਮੇ ਸਨ)।

(੪) ਕੌਮ ਪ੍ਰਸਤੀ ਤੇ ਦੇਸ਼-ਭਗਤੀ, ਜੋ ਸਾਂਝੇ ਪਰਦੇਸੀ ਹਾਕਮਾਂ ਦੀ ਗ਼ੁਲਾਮੀ ਨੇ ਹਿੰਦੂ ਮੁਸਲਮਾਨ ਦੋਹਾਂ ਵਿਚ ਪੈਦਾ ਕੀਤੀ ਤੇ ਫ਼ਿਰਕਾਪ੍ਰਸਤੀ ਦੀ ਲਹਿਰ, ਜੋ ਅਡਰੀਆਂ ਚੋਣਾਂ ਤੇ ਨੌਕਰੀਆਂ ਵਿਚ ਫ਼ਿਰਕੇਦਾਰੀ ਤਨਾ-ਸਬ ਨੇ ਫੈਲਾਈ।

(੫) ਅਮਨ ਦਾ ਰਾਜ, ਰਾਜ ਪ੍ਰਬੰਧ ਦੀ ਪਕਿਆਈ, ਇਕ-ਸਾਰਤਾ ਤੇ ਚੰਗੀ ਤੋਰ ।

(੬) ਕਾਨੂੰਨ ਅਗੋ ਸਭ ਦੀ ਬਰਾਬਰੀ, ਸਾਰੇ ਦੇਸ਼ ਵਿਚ ਕਾਨੂੰਨ ਦੀ ਏਕਤਾ ਤੇ ਹਰ ਸ਼ਹਿਰੀ ਦਾ ਇਨਸਾਫ਼ ਮੰਗਣ ਦਾ ਹੱਕ ।

(੭) ਲੋਕ ਰਾਜ ਦੇ ਖ਼ਿਆਲ ਤੇ ਹੌਲੀ ਹੌਲੀ ਕ਼ਿਸ਼ਤਾਂ ਵਿਚ ਖ਼ੁਦਮੁਖ਼ਤਾਰੀ ਦਾ ਮਿਲਣਾ ।

(੮) ਅੰਗ੍ਰੇਜ਼ੀ ਵਿਦਿਆ, ਜਿਸ ਨੇ ਸਾਡੇ ਸਾਹਿੱਤ ਦੇ ਖ਼ਿਆਲਾਂ ਤੇ ਬਣਤਰ ਵਿਚ ਕਈ ਮਹਾਨ ਤਬਦੀਲੀਆਂ ਲਿਆਂਦੀਆਂ ਪਰ ਜਿਸ ਨੇ ਨਾਲ ਹੀ ਸਾਡੇ ਸਾਹਿੱਤ ਦੇ ਵਾਧੇ ਦੇ ਰਾਹ ਵਿਚ ਬੇਅੰਤ ਔਕੜਾਂ ਵੀ ਲਿਆ ਖਲ੍ਹਾਰੀਆਂ ।

(੯) ਪ੍ਰਾਇਮਰੀ ਵਿਦਿਆ ਦਾ ਲਾਜ਼ਮੀ ਬਣਾਇਆ ਜਾਣਾ, ਵਿਦਿਅਕ ਸਿਸਟਮ ਦੀ ਬਾਕਾਇਦਗੀ ਤੇ ਯੂਨੀਵਰਸਿਟੀਆਂ ਦਾ ਖੁਲ੍ਹਣਾ ।

(੧੦) ਅੰਗਰੇਜ਼ੀ ਤਹਿਜ਼ੀਬ, ਖ਼ੁਰਾਕ, ਪੁਸ਼ਾਕ, ਰਸਮ ਰਵਾਜ ਆਦਿਕ ਦਾ ਸ਼ਹਿਰੀ ਲੋਕਾਂ ਉਤੇ ਅਸਰ ਜਿਸਨੇ ਪੇਂਡੂ ਤੇ ਸ਼ਹਿਰੀ ਹਲਕਿਆਂ ਨੂੰ ਇਕ ਦੂਜੇ ਤੋਂ ਸਦਾ ਲਈ ਨਖੇੜ ਦਿਤਾ ਹੈ ।

(੧੧) ਅੰਗਰੇਜ਼ੀ ਦਾ ਵਿਦਿਆ ਦੇਣ ਦਾ ਸਾਧਨ ਬਣਾਇਆ ਜਾਣਾ ਤੇ ਸਾਰੇ ਦੇਸ਼ ਲਈ ਇਕ ਸਾਂਝੀ ਬੋਲੀ (ਜੋ ਹਿੰਦੁਸਤਾਨੀ ਹੋ ਸਕਦੀ ਸੀ) ਦੇ ਵਿਕਾਸ਼ ਵਿਚ ਰੋਕ ।

(੧੨) ਮਨੁੱਖ ਦੇ ਆਪੇ ਦੇ ਵਿਕਾਸ਼ ਲਈ ਯਤਨ ਤੇ ਉਸਦੇ ਪੁਰਾਣੇ ਸਮਾਜ ਤੋਂ ਹੌਲੀ ਹੌਲੀ ਵਖਰਾ ਹੁੰਦੇ ਜਾਣ ਦੇ ਵਸੀਲੇ ।

(੧੩) ਰਾਏ ਦੀ ਆਜ਼ਾਦੀ ਤੇ ਤੀਵੀਆਂ ਦੀ ਆਜ਼ਾਦੀ ਬਾਰੇ ਵਧਦੇ ਖ਼ਿਆਲ । ਨਾਟਕ, ਨਾਵਲ, ਕਹਾਣੀ, ਸਾਹਿੱਤਕ ਲੇਖ, ਕਵਿਤਾ, ਪਰਖ, ਹੁਨਰ ਦੇ ਨਵੇਂ ਮਿਆਰ ਤੇ ਨਵੀਆਂ ਸਾਹਿੱਤਕ ਕੀਮਤਾਂ ਦਾ ਪਰਚਲਤ ਹੋਣਾ, ਆਦਿਕ ਆਦਿਕ ।

# *ਪੰਜਾਬੀ ਬੋਲੀ

ਪੰਜਾਬੀ ਉਤਰੀ ਹਿੰਦੁਸਤਾਨ ਦੀਆਂ ਬਾਕੀ ਬੋਲੀਆਂ–ਹਿੰਦੀ, ਸਿੰਧੀ, ਕਸ਼ਮੀਰੀ, ਗੁਜਰਾਤੀ, ਮਰਾਠੀ, ਬੰਗਾਲੀ, ਆਸਾਮੀ ਆਦਿਕ

---

*ਪੰਜਾਬੀ ਬੋਲੀ ਦੇ ਨਾਂ ਦੇ ਤੌਰ ਤੇ ਸਭ ਤੋਂ ਪਹਿਲਾਂ ਹਾਫ਼ਜ਼ ਬਰਖ਼ੁਰਦਾਰ ਨੇ ਅਪਣੀ ਰਚਨਾਂ 'ਮਿਫਤਾਹਲ ਫ਼ਿੱਕਾ' ਵਿਚ ਵਰਤਿਆ। ਹਾਫ਼ਜ਼ ਔਰੰਗਜ਼ੇਬ ਦੇ ਵੇਲੇ ਹੋਇਆ। ਇਸ ਤੋਂ ਪਹਿਲਾਂ ਤੇ ਇਸਤੋਂ ਫੇਰ ਚਿਰੁ ਪਿਛੋਂ ਵੀ ਇਸ ਨੂੰ ਹਿੰਦੀ ਜਾਂ ਹਿੰਦਵੀ ਕਿਹਾ ਜਾਂਦਾ ਰਿਹਾ (ਜਿਵੇਂ ਅਹਿਮਦ ਯਾਰ "ਕਾਮਰੂਪ" ਦੇ ਕਿੱਸੇ ਵਿਚ ਲਿਖਦਾ ਹੈ)। ਦੱਤਾਸੀ ਇਸ ਬੋਲੀ ਨੂੰ 'ਭਾਖਾ' ਆਖਦਾ ਹੈ। ਸਰਹੱਦੀ ਸੂਬੇ (ਪਾਕਿਸਤਾਨ) ਵਿਚ ਹੁਣ ਤਾਈਂ ਅਨਪੜ੍ਹ ਪਠਾਣ ਇਸਨੂੰ 'ਹਿੰਦਕੋ' ਆਖਦੇ ਹਨ। ਹਾਮਦ ਨੇ ਆਪਣੀ "ਹੀਰ" ਵਿਚ (ਜੋ ੧੧੭੩ ਹਿਜਰੀ ਵਿਚ ਲਿਖੀ ਗਈ) ਪੰਜਾਬੀ ਨੂੰ 'ਜਟਕੀ' ਆਖਿਆ ਹੈ। "ਦਬਿਸਤਾਨਿ ਮਜ਼ਾਹਬ" ਵਿਚ (ਜੋ ੧੬੪੫ ਈ: ਵਿਚ ਲਿਖੀ ਗਈ) ਗੁਰੂ ਨਾਨਕ ਦੇਵ ਜੀ ਦੀ ਬੋਲੀ ਨੂੰ "ਪੰਜਾਬ ਦੇ ਜੱਟਾਂ ਦੀ ਭਾਖਾ" ਆਖਿਆ ਗਿਆ ਹੈ। ਚਾਰਲਸ ਵਿਲਕਨਜ਼ ਨੇ ੧੭੮੮ ਈ: ਵਿਚ ਆਪਣੇ ਇਕ ਲੇਖ (ਦੀ ਸਿਖਸ ਐਂਡ ਦਿਅਰ ਕਾਲਜ ਐਟ ਪਟਨਾ) ਵਿਚ ਗੁਰੂ ਗਰੰਥ ਸਾਹਿਬ ਦੀ ਬੋਲੀ ਨੂੰ ਇਕ ਕਿਸਮ ਦੀ ਹਿੰਦਵੀ ਆਖਿਆ ਹੈ।

ਸਭ ਤੋਂ ਪਹਿਲਾਂ ਪੰਜਾਬੀ ਸ਼ਬਦ ਬੋਲੀ ਦੇ ਨਾਂ ਦੇ ਤੌਰ ਤੇ ਵਰਤੇ ਜਾਣ ਲਈ ਇਕ ਹੋਰ ਹਵਾਲਾ ਹੈ ਜੋ ਅਸਾਂ ਨਹੀਂ ਵੇਖਿਆ। ਵੇਖੋ ਐਂਡੀਲਿੰਗ ਦੀ ਮਿਥਰੀਡੇਟਸ, ਬਰਲਿਨ (੧੮੦੬–੧੮੧੪) ਜਿਲਦ ੧, ਸਫ਼ਾ ੧੯ ।

ਵਾਂਗ ਉਸ ਬੋਲੀ ਵਿਚੋਂ ਨਿਕਲੀ ਹੈ, ਜੋ ਹਿੰਦੀ ਆਰੀਆ ਦੇ ਹਿੰਦੁ-ਸਤਾਨ ਵਿਚ ਆਉਣ ਸਮੇਂ ਦੀ ਬੋਲੀ ਸੀ।*

ਇਹ ਬੋਲੀ ਸਮਾਂ ਪਾ ਕੇ ਸਾਹਿਤਕ ਬਣ ਗਈ। ਇਸਦੇ ਲਿਖਣ ਦੇ ਨਿਯੱਮ ਬੱਧੇ ਗਏ। ਇਸ ਨੂੰ ਸਜਾਇਆ, ਸੰਵਾਰਿਆ ਤੇ ਕੋਮਲ ਬਣਾਇਆ ਗਿਆ ਤਾਂ ਇਸਦਾ ਨਾਂ ਸੰਸਕ੍ਰਿਤ ਪੈ ਗਿਆ। ਸੰਸਕ੍ਰਿਤ ਦੇ ਨਿਯਮ ਬੰਧ ਹੋ ਜਾਣ ਨਾਲ ਆਮ ਲੋਕਾਂ ਦੀ ਬੋਲ ਚਾਲ ਵਿਚੋਂ ਇਸ ਦਾ ਅੰਸ਼ ਘਟਦਾ ਗਿਆ ਕਿਉਂਕਿ ਆਮ ਲੋਕ ਬੋਲੀ ਨੂੰ ਵਰਤੋਂ ਨਾਲ ਘੜਦੇ, ਵਿਗਾੜਦੇ, ਬਣਾਂਦੇ ਤੇ ਬਦਲਦੇ ਜਾਂਦੇ ਹਨ। ਲੋਕਾਂ ਦੀ ਇਸ ਨਿਤ ਵਰਤੋਂ ਦੀ ਬੋਲੀ ਦਾ ਨਾਮ "ਪ੍ਰਾਕ੍ਰਿਤ" ਮਸ਼ਹੂਰ ਹੋਇਆ। ਪਹਿਲੇ ਪਹਿਲ ਉਤਰੀ ਹਿੰਦੁਸਤਾਨ ਦੀ ਪ੍ਰਾਕ੍ਰਿਤ ਇਕੋ ਸੀ ਪਰ ਜਿਉਂ ਜਿਉਂ ਆਰੀਆ ਲੋਕ, ਜੋ ਪਹਿਲਾਂ ਪੰਜਾਬ ਵਿਚ ਆ ਕੇ ਵਸੇ ਸਨ, ਥਾਂ ਤੇ ਉਪਜੀਵਕਾ ਦੇ ਵਸੀਲੇ ਢੂੰਡਣ ਲਈ ਪੂਰਬ ਵਲ ਵਧਦੇ ਗਏ, ਅੱਡੋ ਅੱਡ ਇਲਾਕਿਆਂ ਦੀ ਪ੍ਰਾਕ੍ਰਿਤ ਵੀ ਅੱਡੋ ਅੱਡਰੀ ਹੁੰਦੀ ਗਈ ਕਿਉਂਕਿ ਜਿਉਂ ਜਿਉਂ (ਆਵਾ ਜਾਈ ਦੇ ਸਾਧਨ ਘਟ ਹੋਣ ਕਰਕੇ)

---

*ਪ੍ਰੋ: ਤੇਜਾ ਸਿੰਘ ਲਿਖਦੇ ਹਨ :—

"ਇਸਦਾ ਇਕ ਸਬੂਤ ਇਹ ਹੈ, ਕਿ ਅਸੀਂ ਹਿੰਦੀ ਆਰੀਆਂ ਦੀ ਔਲਾਦ ਹਾਂ; ਦੂਜੇ ਵੇਦਕ ਬੋਲੀ ਦੇ ਅਨੇਕਾਂ ਸ਼ਬਦ ਪੰਜਾਬੀ ਨੇ ਸੰਭਾਲ ਕੇ ਰਖੇ ਹੋਏ ਹਨ, ਜੋ ਪਿਛੋਂ ਬਣਨ ਵਾਲੀਆਂ ਬੋਲੀਆਂ ਵਿਚ ਨਹੀਂ (ਵੇਖੋ ਅਗੇ); ਤੀਜੇ, ਸੰਸਕ੍ਰਿਤ ਵਾਂਗ, ਸਾਡੀ ਪੱਛਮੀ ਬੋਲੀ ਵੀ ਗੁੱਟ ਹੈ, ਜਿਵੇਂ "ਘਰ ਤੋਂ" ਦੀ ਥਾਂ ਘਰੋਂ, ਮਰੇਸਾਊਂ (ਮੈਂ ਤੈਨੂੰ ਮਾਰਾਂਗਾ) ਮਰੇਂਦਾਈਸ (ਤੂੰ ਵੇਖ, ਉਹ ਉਸ ਨੂੰ ਮਾਰਦਾ ਹੈ) ਆਦਿਕ। ਹਿੰਦੀ ਉਰਦੂ ਵਿਚ ਅਜੇਹਾ ਨਹੀਂ ਹੁੰਦਾ।"

ਵਖੋ ਵਖ ਇਲਾਕਿਆਂ ਦੇ ਲੋਕਾਂ ਦਾ ਮੇਲ ਜੋਲ ਆਪੋ ਵਿਚ ਘਟਦਾ ਗਿਆ, ਉਨ੍ਹਾਂ ਦੀ ਬੋਲੀ ਵੀ ਇਕ ਦੂਜੇ ਤੋਂ ਵਖਰੀ ਹੁੰਦੀ ਗਈ। ਪਰ ਇਹ ਗੱਲ ਯਾਦ ਰਖਣ ਵਾਲੀ ਹੈ ਕਿ ਇਨ੍ਹਾਂ ਸਭ ਬੋਲੀਆਂ ਦੀ ਮਾਂ "ਹਿੰਦੀ ਆਰੀਆਂ ਦੀ ਪਰਾਚੀਨ ਬੋਲੀ" ਹੀ ਸੀ। ਕਿਉਂਕਿ ਇਨ੍ਹਾਂ ਸਭ ਬੋਲੀਆਂ ਦੇ ਸ਼ਬਦਾਂ ਦਾ ਮੁੱਢ ਅਸੀਂ ਇਸ ਬੋਲੀ ਵਿਚੋਂ ਲਭ ਸਕਦੇ ਹਾਂ। ਇਨ੍ਹਾਂ ਬੋਲੀਆਂ ਵਿਚੋਂ ਕਈਆਂ ਵਿਚ ਸਾਹਿੱਤ ਬਣਨਾ ਪੁਰਾਣੇ ਸਮੇਂ ਵਿਚ ਹੀ ਸ਼ੁਰੂ ਹੋ ਗਿਆ, ਜਿਸਦੇ ਕਾਰਨ ਇਨ੍ਹਾਂ ਦੇ ਨਿਯੱਮ ਬਧੇ ਗਏ ਤੇ ਇਹ ਬੋਲੀਆਂ ਹੌਲੀ ਹੌਲੀ ਲੋਕਾਂ ਦੀ ਵਰਤੋਂ ਵਿਚ ਘਟ ਆਉਣ ਨਾਲ ਮੁਰਦਾ ਹੁੰਦੀਆਂ ਗਈਆਂ। ਪਾਲੀ ਇਕ ਅਜੇਹੀ ਬੋਲੀ ਸੀ, ਜੇਹੜੀ ਮਸੀਹ ਤੋਂ ਕਈ ਸੌ ਵਰ੍ਹੇ ਪਹਿਲਾਂ ਸਾਹਿਤਕ ਬੋਲੀ ਬਣ ਚੁਕੀ ਸੀ।

ਇਹ ਬੋਲੀਆਂ ਨਵੀਨ (੧੦੦੦ ਈ: ਤੋਂ ਪਿਛੋਂ ਦਾ) ਰੂਪ ਧਾਰਨ ਕਰਨ ਤੋਂ ਪਹਿਲਾਂ ਪ੍ਰਾਕ੍ਰਿਤ ਤੋਂ ਪਿਛੋਂ ਇਕ ਹੋਰ ਅਵਸਥਾ ਵਿਚੋਂ ਲੰਘੀਆਂ, ਜਿਸ ਨੂੰ ਅਪਭਰੰਸ਼ ਅਵਸਥਾ ਆਖਿਆ ਜਾਂਦਾ ਹੈ। ਇਹ ਅਵਸਥਾ ਸਾਡੀਆਂ ਬੋਲੀਆਂ ਉਤੇ ੫੦੦ ਈ: ਤੋਂ ੧੦੦੦ ਈ: ਦੇ ਲਗ ਭਗ ਆਈ ਹੋਣੀ ਹੈ। ੧੦੦੦ ਈ: ਤੋਂ ਪਿਛੋਂ ਸਾਡੀਆਂ ਬੋਲੀਆਂ ਦਾ ਨਵੀਨ ਯੁਗ ਸ਼ੁਰੂ ਹੁੰਦਾ ਹੈ, ਭਾਵੇਂ ਹਰ ਇਕ ਬੋਲੀ ਲਈ ਇਹ ਸਮਾਂ ਪੂਰਾ ਠੀਕ ਨਹੀਂ ਆਖਿਆ ਜਾ ਸਕਦਾ। ਨਵੀਨ ਤੇ ਪੁਰਾਣੀ ਬੋਲੀ ਦਾ ਵਡਾ ਫ਼ਰਕ ਇਹ ਹੈ, ਕਿ ਜਿਥੇ ਪੁਰਾਣੀ ਬੋਲੀ ਗੁੱਟ ਜਾਂ ਗੁੰਦਵੀਂ (Synthetic) ਸੀ ਉਥੇ ਨਵੀਨ ਬੋਲੀ ਨਖੇੜੂ (Analytical) ਬਣ ਗਈ। ਇਸ ਵਿਚ ਸਬੰਧਕ, ਕਿਰਿਆ ਵਸ਼ੇਸ਼ਣ ਤੇ ਯੋਜਕ ਦੀ ਵਧੀਕ ਵਰਤੋਂ ਤੋਂ ਕੰਮ ਲਿਆ ਗਿਆ। ਸਮੇਂ ਦੇ ਹੇਰ ਫੇਰ ਨਾਲ ਤੇ ਨਵੇਂ ਅਸਰਾਂ ਤੋਂ ਪ੍ਰਭਾਵਤ ਹੋ ਕੇ ਬੋਲੀ ਵਿਚ ਨਵੇਂ ਸ਼ਬਦਾਂ ਦਾ

ਵਾਧਾ, ਸ਼ਬਦਾਂ ਦਾ ਵਧੀਕ ਮਿਠ-ਆਵਾਜ਼ਾ ਅਤੇ ਚੰਗੇਰਾ ਬਣਨਾ ਤੇ ਨਵੀਆਂ ਜ਼ਰੂਰਤਾਂ ਦੇ ਮੁਤਾਬਕ ਵਰਤਿਆ ਜਾਣਾ ਤਾਂ ਜ਼ਰੂਰੀ ਸੀ ਹੀ। ਪੰਜਾਬੀ ਜਿਸ ਨੂੰ ਪੱਛਮੀ ਵਿਦਵਾਨ ਪੂਰਬੀ ਤੇ ਪੱਛਮੀ (ਜਾਂ ਲਹਿੰਦੀ) ਬੋਲੀ ਵਿਚ ਵੰਡਦੇ ਹਨ,* ਦੋਹਾਂ ਅਪਭਰੰਸ਼ਾਂ ਦੀ ਜਮੋੜ ਹੈ। ਪੂਰਬੀ ਪੰਜਾਬੀ ਸੋਰਸੈਣੀ ਅਪਭਰੰਸ਼ ਤੋਂ ਜੰਮੀ ਮੰਨੀ ਜਾਂਦੀ ਹੈ, ਜੇਹੜੀ ਮਥਰਾ ਦੇ ਆਸੇ ਪਾਸੇ ਦੀ ਬੋਲੀ ਸੀ, ਜਿਹੜੀ ਪੱਛਮੀ ਹਿੰਦੀ ਦੀ ਵੀ ਮਾਂ ਹੈ ਤੇ ਜਿਸ ਉਤੇ ਸੰਸਕ੍ਰਿਤ ਦਾ ਸਿੱਧਾ ਅਸਰ ਪਿਆ ਹੈ। ਪੱਛਮੀ ਪੰਜਾਬੀ ਦਾ ਅਪਭਰੰਸ਼ ਅਜੇ ਤਕ ਲਭਿਆ ਨਹੀਂ ਜਾ ਸਕਿਆ†, ਭਾਵੇਂ ਕਈ ਵਿਦਵਾਨ "ਪਿਸਾਚੀ ਅਪਭਰੰਸ਼" ਨਾਲ ਭੀ ਇਸ ਦਾ ਸਬੰਧ ਜੋੜਦੇ ਹਨ ਜੋ ਠੀਕ ਨਹੀਂ ਭਾਸਦਾ, ਕਿਉਂਕਿ ਅਸੀਂ ਪਿਸਾਚ ਲੋਕਾਂ ਦੀ ਨਹੀਂ, ਸਗੋਂ ਆਰੀਆਂ ਦੀ ਔਲਾਦ ਹਾਂ। ਪੂਰਬੀ ਬੋਲੀ ਬਾਰ੍ਹਵੀਂ ਸਦੀ ਈਸਵੀ ਤਕ ਪੰਜਾਬ ਦੇ ਪੂਰਬ ਵਿਚ ਪ੍ਰਚਲਤ ਰਹੀ। ਪਰ ਜਦ ਬਾਬਾ ਫ਼ਰੀਦ ਤੇ ਗੁਰੂ ਨਾਨਕ ਦੇਵ ਜੀ ਨੇ ਪੰਜਾਬੀ ਨੂੰ ਪਹਿਲੀ ਵੇਰ ਬਲਵਾਨ ਸਾਹਿੱਤਕ ਰਚਨਾ ਦਾ ਵਸੀਲਾ ਬਣਾਇਆ ਤਾਂ ਇਹ ਆਮ ਬੋਲ ਚਾਲ ਵਿਚੋਂ ਖ਼ਤਮ ਹੋ ਚੁਕੀ ਸੀ, ਤੇ ਸਿਰਫ਼ ਸਾਧਾਂ ਮਹੰਤਾਂ ਦੇ ਡੇਰਿਆਂ ਉਤੇ ਜਾਂ ਲਿਖਤਾਂ ਵਿਚ ਹੀ ਵਰਤੀ ਜਾਂਦੀ ਸੀ ਤੇ ਇਸ ਦੀ ਥਾਂ ਕੇਂਦਰੀ, ਲਾਹੌਰੀ, ਠੇਠ ਪੰਜਾਬੀ ਨੇ ਮੱਲ ਲਈ ਸੀ। ਪੱਛਮੀ (ਲਹਿੰਦੀ) ਪੰਜਾਬੀ ਸਮੇਂ ਦੇ ਹੇਰ ਫੇਰ ਨਾਲ ਹੌਲੀ ਹੌਲੀ ਵਟਦੀ ਰਹੀ।

ਗੁਰੂ ਅਰਜਨ ਸਾਹਿਬ ਨੇ "ਜੈਤਸ੍ਰੀ ਦੀ ਵਾਰ" ਵਿਚ ਪੂਰਬੀ

---

*ਲਹਿੰਦੀ (ਪੋਠੋਹਾਰੀ ਤੇ ਮੁਲਤਾਨੀ ਲਈ) ਪਹਿਲੇ ਪਹਿਲ ਟਿਡਜ਼ਲ ਨੇ ਆਪਣੀ ਪੰਜਾਬੀ ਗਰਾਮਰ ਵਿਚ ਵਰਤਿਆ। ਗ੍ਰੀਅਰਸਨ ਇਸ ਨੂੰ ਪੰਜਾਬੀ ਤੋਂ ਵਖਰਿਆਉਂਦਾ ਹੈ।

† 'ਏ ਹਿਸਟਰੀ ਆਫ਼ ਹਿੰਦੀ ਲਿਟਰੇਚਰ', ਸਫ਼ਾ ੯।

ਲਿਖਤੀ, ਠੇਠ ਕੇਂਦਰੀ ਤੇ ਪੱਛਮੀ ਤਿੰਨਾਂ ਹੀ ਕਿਸਮਾਂ ਦੇ ਨਮੂਨੇ ਦਿਤੇ ਹਨ।

ਮੁਸਲਮਾਨਾਂ ਦੀ ਆਵੰਦ ਨਾਲ ਪੰਜਾਬੀ ਵਿਚ ਨਾ ਕੇਵਲ ਫ਼ਾਰਸੀ ਸ਼ਬਦ ਹੀ ਆਏ (ਵੇਖੋ ਸ਼ਬਦ ਕੋਸ਼ ਦੇ ਹੇਠਾਂ) ਸਗੋਂ ਕਿਰਿਆ ਵਸ਼ੇਸ਼ਣ (Adverb) ਸਬੰਧਕ (Preposition) ਯੋਜਕ (Conjunction) ਦੀ ਵਰਤੋਂ ਵੀ ਆਮ ਹੋਣ ਲਗੀ ਤੇ ਸਾਡੀ ਬੋਲੀ ਸੰਕੇਤਕ ਜਾਂ ਗੁੱਟ ਹੋਣ ਦੀ ਥਾਂ ਨਖੇੜੂ ਹੋਣ ਲਗੀ ਤੇ ਬੋਲੀ ਨੇ ਨਵੀਨ ਰੂਪ ਧਾਰਨ ਕਰਨਾ ਸ਼ੁਰੂ ਕੀਤਾ। ਕਈ ਫ਼ਾਰਸੀ ਵਿਆਕਰਣ ਦੀਆਂ ਬਣਤਰਾਂ ਵੀ ਲਿਆ ਦਾਖ਼ਲ ਕੀਤੀਆਂ ਗਈਆਂ ਜਿਵੇਂ "ਭਵਿਓਮ" "ਸੀਓਮ" ਆਦਿਕ ਵਿਚ 'ਮ', ਦੀ ਵਰਤੋਂ।

ਸੂਫ਼ੀ ਕਵੀਆਂ ਦਾ ਗੜ੍ਹ; ਮੁਲਤਾਨ ਹੋਣ ਕਰ ਕੇ ਇਨ੍ਹਾਂ ਨੇ ਆਪਣੀ ਰਚਨਾਂ ਲਹਿੰਦੀ ਪੰਜਾਬੀ ਵਿਚ ਕੀਤੀ, ਬਾਕੀ ਬਹੁਤ ਕਵੀਆਂ ਨੇ ਠੇਠ ਕੇਂਦਰੀ ਬੋਲੀ ਵਿਚ ਕੀਤੀ। ਅਜ ਕਲ੍ਹ ਪੰਜਾਬੀ ਦੀਆਂ ਹੇਠ ਲਿਖੀਆਂ ਪੰਜ ਉਪਭਾਖਾਵਾਂ ਮੰਨੀਆਂ ਜਾਂਦੀਆਂ ਹਨ*—ਪੋਠੋਹਾਰੀ,

---

* ਪੋਠੋਹਾਰੀ ਰਾਵਲਪਿੰਡੀ, ਜੇਹਲਮ ਦੇ ਇਲਾਕੇ ਦੀ ਬੋਲੀ ਹੈ ਤੇ ਇਹ ਪੱਛਮੀ ਪੰਜਾਬੀ ਨਾਲ ਬਹੁਤ ਰਲਦੀ ਹੈ, ਅਸੀਂ ਮਾਝੀ ਵਿਚ ਦੁਆਬੀ ਵੀ ਸ਼ਾਮਲ ਕਰ ਲਈ ਹੈ। ਮਾਝੀ ਅੰਮ੍ਰਿਤਸਰ, ਲਾਹੌਰ ਜਾਂ ਮਾਝੇ ਦੇ ਇਲਾਕੇ ਦੀ ਬੋਲੀ ਹੈ, ਤੇ ਦੁਆਬੀ ਜਾਲੰਧਰ ਤੇ ਹੁਸ਼ਿਆਰਪੁਰ ਦੀ, ਮਾਲਵੀ ਜਾਂ ਲੁਧਿਆਨਵੀ ਵਿਚ ਫ਼ੀਰੋਜ਼ਪੁਰ, ਲੁਧਿਆਣਾ, ਪਟਿਆਲਾ, ਨਾਭਾ, ਫ਼ਰੀਦਕੋਟ, ਜੀਂਦ ਤੇ ਕਲਸੀਆ ਦੀ ਬੋਲੀ ਸ਼ਾਮਲ ਹੈ। ਮਾਲਵੀ ਦੇ ਨਾਲ ਰਲਦੀ ਪਚਾਧੀ ਬੋਲੀ ਹੈ ਜੋ ਹਿਸਾਰ, ਅੰਬਾਲਾ ਤੇ ਸਿਖ ਰਿਆਸਤਾਂ

(ਬਾਕੀ ਦੇਖੋ ਅਗਲੇ ਪੰਨੇ ਹੇਠਾਂ)

ਮੁਲਤਾਨੀ (ਪੱਛਮੀ ਜਾਂ ਲਹਿੰਦੀ), ਲਾਹੌਰੀ (ਜਾਂ ਮਾਝੀ), ਲੁਧਿਆਨਵੀ (ਮਾਲਵੀ), ਡੋਗਰੀ; ਪਰ ਅਜ ਦੀ ਸਾਹਿਤ ਰਚਨਾ ਕੇਵਲ ਕੇਂਦਰੀ ਬੋਲ (ਜਿਸ ਵਿਚ ਲਾਹੌਰ, ਅੰਮ੍ਰਿਤਸਰ, ਗੁਜਰਾਂਵਾਲਾ ਤੇ ਸਿਆਲਕੋਟ ਦੀ ਬੋਲੀ ਸ਼ਾਮਲ ਹੈ) ਨੂੰ ਹੀ ਟਕਸਾਲੀ ਮੰਨਦੀ ਹੈ—ਭਾਵੇਂ ਉਸ ਤੇ ਅਡੋ ਅਡ ਲਿਖਾਰੀ ਆਪਣੀ ਬੋਲੀ ਦਾ ਰੰਗ ਵੀ ਚਾੜ੍ਹਦੇ ਰਹਿੰਦੇ ਹਨ, ਤੇ ਅੰਗਰੇਜ਼ੀ, ਉਰਦੂ, ਹਿੰਦੀ ਤੇ ਹੋਰ ਦੇਸੀ ਭਾਖਾਵਾਂ ਦੇ ਸ਼ਬਦ ਲੋੜ ਅਨੁਸਾਰ ਵਰਤ ਲਏ ਜਾਂਦੇ ਹਨ ਜਾਂ ਤਾਂ ਸਮੂਲੜੇ ਚੁੱਕ ਕੇ ਜਾਂ ਪੰਜਾਬੀ

---

(ਪੰਨਾ ੨੭ ਦੇ ਫ਼ੁਟ ਨੋਟ ਦੀ ਬਾਕੀ)

ਦੇ ਨਾਲ ਲਗਦੇ ਇਲਾਕੇ ਦੀ ਬੋਲੀ ਹੈ। ਡੋਗਰੀ ਜੰਮੂ ਤੇ ਕਾਂਗੜੇ ਦੇ ਇਲਾਕੇ ਵਿਚ ਬੋਲੀ ਜਾਂਦੀ ਹੈ। ਪ੍ਰੋਫ਼ੈਸਰ ਤੇਜਾ ਸਿੰਘ ਨੇ ਠੀਕ ਲਿਖਿਆ ਹੈ (ਵੇਖੋ "ਸਹਿਜ ਸੁਭਾ" ਸਫ਼ਾ ੧੨੩) ਕਿ ਇਹ ਕਹਿਣਾ ਕਿ ਲਹਿੰਦੀ ਪੰਜਾਬੀ ਦਾ ਅੰਗ ਨਹੀਂ, ਨਿਰੀ ਹਨੇਰ-ਗਰਦੀ ਹੈ। ਗ੍ਰੀਅਰਸਨ ਨੇ ਇਹ ਭੁਲ ਕੀਤੀ ਹੈ। ਪਰ "ਇੰਡੀਅਨ ਐਨਟੀਕਵਰੀ" (੧੯੦੮) ਸਫ਼ਾ ੩੬੦ ਤੇ ਲਹਿੰਦੀ ਨੂੰ ਪੰਜਾਬੀ ਮੰਨਿਆਂ ਗਿਆ ਹੈ। ਡਾਕਟਰ ਬਨਾਰਸੀ ਦਾਸ ਨੇ ਡਾਕਟਰ ਗ੍ਰੀਅਰਸਨ ਦੀ ਪੈਰਵੀ ਕੀਤੀ ਹੈ (ਵੇਖੋ "ਪੰਜਾਬੀ ਲਿਟਰੇਚਰ") ਪਰ ਆਪ ਜਿਥੇ ਬਾਕੀ ਪੰਜਾਬੀ ਰਚਨਾਵਾਂ ਦਾ ਹਾਲ ਦੇਣ ਲਗੇ ਹਨ, ਉਥੇ ਉਨ੍ਹਾਂ ਨੇ ਲਹਿੰਦੀ ਰਚਨਾਵਾਂ ਨੂੰ ਵੀ ਨਾਲ ਸ਼ਾਮਲ ਕਰ ਲਿਆ ਹੈ। ਬਣਤਰ ਦੇ ਲਿਹਾਜ਼ ਨਾਲ ਲਹਿੰਦੀ ਕੇਂਦਰੀ ਬੋਲੀ ਨਾਲ ਮਾਲਵੀ ਨਾਲੋਂ ਵੀ ਵਧੀਕ ਸਬੰਧ ਰਖਦੀ ਹੈ।

ਉਚਾਰਨ ਤੇ ਵਿਆਕਰਣ ਦੇ ਨੇਮਾਂ ਅਨੁਸਾਰ ਘੜ ਕੇ। ਇਸਤਰ੍ਹਾਂ ਸਾਹਿਤਕ ਬੋਲੀ ਵਿਚ ਏਕਤਾ ਲਿਆਂਦੀ ਜਾ ਰਹੀ ਹੈ।*

ਪੰਜਾਬੀ ਅੱਜ ਦੇ ਸਾਰੇ ਪੂਰਬੀ ਪੰਜਾਬ (ਛੁਟ ਰੋਹਤਕ, ਗੁੜਗਾਉਂ, ਕਰਨਾਲ ਦੀ ਪਾਣੀਪਤ, ਤੇ ਹਿਸਾਰ ਦੀ ਭਵਾਨੀ ਤਹਿਸੀਲ ਦੇ) ਤੇ ਪੱਛਮੀ ਪੰਜਾਬ ਵਿਚ ਬੋਲੀ ਜਾਂਦੀ ਹੈ। ਸਰਹੱਦੀ ਸੂਬੇ ਦਾ ਹਰ ਦੂਜਾ ਆਦਮੀ ਪੰਜਾਬੀ ਬੋਲਦਾ ਹੈ, ਕਸ਼ਮੀਰ ਦਾ ਹਰ ਚੌਥਾ ਆਦਮੀ ਤੇ ਬਲੋਚਿਸਤਾਨ ਦਾ ਹਰ ਦਸਵਾਂ। ਪੰਜਾਬੀ ਬੋਲਣ ਵਾਲਿਆਂ ਦੀ ਗਿਣਤੀ ਇਸ ਵੇਲੇ ਢਾਈ ਕਰੋੜ ਹੈ (ਵੇਖੋ ਰਪੋਟ ਮਰਦਮ ਸ਼ੁਮਾਰੀ ੧੯੩੧) ਹਿਮਾਚਲ ਪ੍ਰਦੇਸ਼ ਤੇ ਕਾਂਗੜੇ ਦੀ ਪਹਾੜੀ ਬੋਲੀ ਨੂੰ ਵੀ ਅਸੀਂ ਪੰਜਾਬੀ ਦਾ ਹੀ ਇਕ ਅੰਗ ਮਿੱਥ ਸਕਦੇ ਹਾਂ (ਵੇਖੋ ਗ੍ਰੀਅਰਸਨ)।

## ਲਿੱਪੀ

ਪੰਜਾਬੀ ਆਮ ਕਰਕੇ ਗੁਰਮੁਖੀ ਅੱਖਰਾਂ ਵਿਚ ਲਿਖੀ ਜਾਂਦੀ ਹੈ, ਭਾਵੇਂ ਮੁਸਲਮਾਨ ਲਿਖਾਰੀ ਫ਼ਾਰਸੀ ਅੱਖਰ ਵੀ ਵਰਤਦੇ ਰਹੇ ਹਨ।

---

* ਮਿਸਾਲ ਲਈ ਵੇਖੋ ਭਾਈ ਵੀਰ ਸਿੰਘ ਤੇ ਮੌਲਾ ਬਖ਼ਸ਼ ਕੁਸ਼ਤਾ (ਅੰਮ੍ਰਿਤਸਰ), ਪ੍ਰੋਫੈਸਰ ਤੇਜਾ ਸਿੰਘ, ਡਾ: ਮੋਹਨ ਸਿੰਘ (ਰਾਵਲਪਿੰਡੀ), ਜੋਸ਼ਵਾ ਫ਼ਜ਼ਲਦੀਨ ਤੇ ਨਾਨਕ ਸਿੰਘ (ਜਿਹਲਮ) ਲਾਲ ਸਿੰਘ 'ਕਮਲਾ ਅਕਾਲੀ' (ਲੁਧਿਆਣਾ), ਦੇਵਿੰਦਰ ਸਤਿਆਰਥੀ (ਪਟਿਆਲਾ), ਬੁਧ ਸਿੰਘ (ਪੁਣਛ), ਹਰਨਾਮ ਸਿੰਘ 'ਤੇਗ਼' (ਪਿਸ਼ਾਵਰ), ਮੋਹਿੰਦਰ ਸਿੰਘ (ਜੰਮੂ) ਤੇ ਜੀਵਨ ਸਿੰਘ (ਸ਼ਾਹਪੁਰ) ਦੀਆਂ ਲਿਖਤਾਂ।

ਪਰ ਇਹ ਮੰਨਣਾ ਪੈਂਦਾ ਹੈ ਕਿ ਗੁਰਮੁਖੀ ਲਿਪੀ ਪੰਜਾਬੀ ਜ਼ਬਾਨ ਦੇ ਉਚਾਰਨ ਨੂੰ ਇਨ ਬਿਨ ਪ੍ਰਗਟ ਕਰ ਸਕਦੀ ਹੈ। ਇਹ ਬਣਾਈ ਹੀ ਏਸੇ ਮਨੋਰਥ ਲਈ ਗਈ ਸੀ। ਇਸਦੀ ਘਾੜਤ ਗੁਰੂ ਨਾਨਕ ਸਾਹਿਬ ਤੋਂ ਵੀ ਪਹਿਲਾਂ ਘੜੀ ਗਈ, ਨਾ ਕਿ ਗੁਰੂ ਅੰਗਦ ਸਾਹਿਬ ਨੇ – ਜਿਹਾ ਕਿ ਆਮ ਖ਼ਿਆਲ ਹੈ – ਕਿਉਂਕਿ ਰਾਗ ਆਸਾ ਵਿਚ ਜਿਹੜੀ ਪੱਟੀ ਲਿਖੀ ਹੈ ਉਸ ਵਿਚ ਬਾਕੀ ਅੱਖਰਾਂ ਤੋਂ ਛੁਟ "ੜ" ਜਿਹੜਾ ਗੁਰਮੁਖੀ ਦਾ ਖ਼ਾਸ ਅੱਖਰ ਹੈ, ਵੀ ਆਉਂਦਾ ਹੈ।

ਇਹ ਲਿਪੀ ਲੰਡਿਆਂ (ਜਾਂ ਮਹਾਜਨੀ) ਲਿਪੀ ਨਾਲ ਕਾਫ਼ੀ ਰਲਦੀ ਹੈ। ਲਗ ਪਗ ਪੰਦਰਾਂ ਅੱਖਰ ਦੋਹਾਂ ਦੇ ਇਕੋ ਜੇਹੇ ਹਨ। ਫ਼ਰਕ ਕੇਵਲ ਇਹ ਹੈ ਕਿ ਲੰਡਿਆਂ ਵਿਚ ਅੱਖਰ ਗੋਲ ਦਾਇਰਿਆਂ ਵਿਚ ਹਨ ਤੇ ਗੁਰਮੁੱਖੀ ਵਿਚ ਸਿਧੀਆਂ ਲਕੀਰਾਂ ਵਰਤੀਂਦੀਆਂ ਹਨ, ਦੂਜੇ ਲੰਡਿਆਂ ਵਿਚ ਲਗਾਂ ਮਾਤਰਾਂ ਕੋਈ ਨਹੀਂ, ਜੋ ਪੰਜਾਬੀ ਵਿਚ ਵਧਾਈਆਂ ਗਈਆਂ ਤੇ ਜੋ ਪਹਿਲਾਂ ਕੇਵਲ ਸੰਸਕ੍ਰਿਤ ਲਿਖਣ ਲਈ ਵਰਤੀਆਂ ਜਾਂਦੀਆਂ ਸਨ। ਸਤ ਅਠ ਅਖਰ ਸ਼ਾਰਦਾ (ਕਸ਼ਮੀਰੀ ਲਿਪੀ) ਨਾਲ ਮਿਲਦੇ ਹਨ, ਤੇ ਦੋ ਦੇਵਨਾਗਰੀ ਨਾਲ। ਇਸ ਲਿਪੀ ਦਾ ਦੂਰ ਦਾ ਮੁਢ ਬ੍ਰਹਮੀ ਲਿਪੀ (ਜੋ ਮਹਾਰਾਜਾ ਅਸ਼ੋਕ ਦੇ ਵੇਲੇ ਪ੍ਰਚਲਤ ਸੀ) ਵਿਚ ਢੂੰਡਿਆ ਜਾ ਸਕਦਾ ਹੈ, ਜਿਸ ਉਤੇ ਯੂਨਾਨੀ ਲਿਪੀ ਦਾ ਵੀ ਅਸਰ ਹੋਇਆ ਜਾਪਦਾ ਹੈ, ਕਿਉਂਕਿ ਇਸ ਦੇ ਸਤ ਅੱਖਰ ਇਨ ਬਿਨ ਗੁਰਮੁਖੀ ਲਿਪੀ ਨਾਲ ਮਿਲਦੇ ਹਨ, (ਜਿਵੇਂ ੳ, ਬ, ਰ, ਠ, ਖ, ਫ) ਆਦਿਕ ਤੇ ਦਸ ਲਗ ਭਗ (ਜਿਵੇਂ ਮ, ਨ, ਸ, ਤ, ੲ ਆਦਿਕ)।

ਇਸ ਤੋਂ ਇਹ ਸਾਫ਼ ਜ਼ਾਹਿਰ ਹੈ ਕਿ ਗੁਰਮੁਖੀ ਲਿਪੀ ਕੋਈ ਨਵੀਂ ਘਾੜਤ ਨਹੀਂ ਸਗੋਂ ਪੁਰਾਣੀਆਂ ਲਿਪੀਆਂ ਦਾ ਸੋਧਿਆ ਹੋਇਆ ਰੂਪ ਹੈ। ਨਾ ਹੀ ਇਹ ਸਿੱਖ ਲਿਪੀ ਹੈ।

# ਸ਼ਬਦ-ਕੋਸ਼

ਪੰਜਾਬੀ, ਹਿੰਦੀ ਤੇ ਉਰਦੂ ਦੋਹਾਂ ਨਾਲੋਂ ਪੁਰਾਣੀ ਹੈ। ਉਰਦੂ ਦੀ ਨੀਂਹ ਤਾਂ ਪੱਛਮੀ ਪੰਜਾਬੀ ਦੇ ਪਿੰਡੇ ਤੇ ਉਸਾਰੀ ਗਈ, ਤੇ ਹਿੰਦੀ ਦਾ ਪੱਛਮੀ ਰੂਪ ਤੇ ਪੰਜਾਬੀ ਦਾ ਪੂਰਬੀ ਇਕੋ ਅਪਭਰੰਸ਼ ਦੇ ਜਮੋੜ ਹਨ—ਅਤੇ ਇਹ ਵੇਖ ਕੇ ਕਿ ਪੰਜਾਬੀ ਵਿਚ ਪ੍ਰਾਕ੍ਰਿਤ ਦੇ ਮੂਲ ਸ਼ਬਦ ਵਧੀਕ ਗਿਣਤੀ ਵਿਚ ਹਨ, ਇਹ ਅੰਦਾਜ਼ਾ ਲਾਣਾ ਕਠਨ ਨਹੀਂ, ਕਿ ਪੰਜਾਬੀ ਹਿੰਦੀ ਨਾਲੋਂ ਪੁਰਾਣੀ ਹੈ। ਹਿੰਦੀ ਆਰੀਆਂ ਦਾ ਪਹਿਲਾ ਵਤਨ ਸੀ ਵੀ ਪੰਜਾਬ ਹੀ, ਇਸ ਲਈ ਏਸ ਬੋਲੀ ਦਾ ਸਭ ਤੋਂ ਪਹਿਲਾਂ ਠੁਕ ਬਝਣਾ ਕੋਈ ਅਨਹੋਣੀ ਗੱਲ ਨਹੀਂ ਸੀ।

ਹਿੰਦੀ ਆਰੀਆਂ ਦੀ ਬੋਲੀ ਨਵੀਨ ਪੰਜਾਬੀ ਵਿਚ ਕਿਵੇਂ ਪਲਟੀ? ਇਹ ਤਾਂ ਸਾਫ਼ ਦਿਸਦਾ ਹੈ ਕਿ ਸੰਸਕ੍ਰਿਤ ਤੋਂ ਪ੍ਰਾਕ੍ਰਿਤ ਬਣਨ ਵੇਲੇ ਬਹੁਤੀ ਵੇਰ ਸ਼ਬਦਾਂ ਦੀ ਲਮਿਆਈ ਤੇ ਉਚਾਰਨ ਵਿਚ ਫਰਕ ਪੈ ਗਿਆ ਹੈ ਤੇ ਪੰਜਾਬੀ ਰੂਪ ਵਿਚ ਉਹ ਸ਼ਬਦ ਹੋਰ ਵੀ ਵਧੀਕ ਸੌਖੇ ਤੇ ਮਿਠ-ਆਵਾਜ਼ੇ ਬਣ ਗਏ ਹਨ। ਅਸੂਲ ਇਹ ਰਿਹਾ ਜਾਪਦਾ ਹੈ ਕਿ ਅਗਲੇ, ਪਿਛਲੇ ਜਾਂ ਵਿਚਕਾਰਲੇ ਅੱਖਰ ਜੋ ਉਚਾਰਨ ਵਿਚ ਖ਼ਾਸ ਖੇਚਲ ਤੇ ਤਰੱਦਦ ਲੋੜਦੇ ਸਨ ਜਾਂ ਸ਼ਬਦਾਂ ਦੀ ਲਮਿਆਈ ਵਧਾਂਦੇ ਸਨ, ਭੋਰ ਕੇ ਨਵੇਂ ਸ਼ਬਦ ਘੜ ਲਏ ਗਏ। ਸੰਸਕ੍ਰਿਤ ਦਾ 'ਕਰਮ' ਪ੍ਰਾਕ੍ਰਿਤ ਤੇ ਪੰਜਾਬੀ ਵਿਚ 'ਕੰਮ' ਬਣ ਗਿਆ ਹੈ;— 'ਸ੍ਰਪ' ਤੋਂ 'ਸਪ', 'ਅਖਸ਼ਰ' ਤੋਂ 'ਅਖਰ', 'ਮੋਖਸ਼' ਤੋਂ 'ਮੋਖ', 'ਲੋਣੰਗ' ਤੋਂ 'ਲੂਣ', 'ਧੋਨੀ' ਤੋਂ 'ਧੁਨੀ', 'ਸੂਰਯ' ਤੋਂ 'ਸੂਰਜ', 'ਆਮਰ' ਤੋਂ 'ਅੰਬ', 'ਹਰਦਗ' ਤੋਂ 'ਹਰਦਲ' (ਜਾਂ ਹਲਦੀ), 'ਘ੍ਰਿਤ' ਤੋਂ 'ਘਿਉ' ('ਘੀ' ਜਾਂ 'ਘੋ'), 'ਅਕਸ਼' ਤੋਂ 'ਅਖ', 'ਦਗਧ'

ਤੋਂ 'ਦੁਧ', 'ਬ੍ਰਿਧ' ਤੋਂ 'ਬੁਢਾ', 'ਗਾਵੱ-' ਤੋਂ 'ਗਾਂ', 'ਰਤਕ' ਤੋਂ 'ਰਤਾ', 'ਸਤਯ' ਤੋਂ 'ਸਚ', ਆਦਿਕ ਦੀ ਵਰਤੋਂ ਜਿਥੇ ਇਹ ਦਸਦੀ ਹੈ ਕਿ ਸੰਸਕ੍ਰਿਤ ਨਾਲ ਸਾਡੀ ਬੋਲੀ ਦਾ ਕਿੰਨਾ ਨੇੜੇ ਦਾ ਸਬੰਧ ਹੈ, ਉਥੇ ਇਹ ਗਲ ਵੀ ਪ੍ਰਗਟ ਹੁੰਦੀ ਹੈ, ਕਿ ਪੰਜਾਬੀ ਦੇ ਇਹ ਸ਼ਬਦ ਉਸੇ ਤਰੀਕੇ ਨਾਲ ਸੰਭਾਲੇ ਹਨ, ਜਿਸ ਨਾਲ ਉਨ੍ਹਾਂ ਨੂੰ ਪਚਾ ਸਕੇ। ਅਜੇਹਾ ਹੋਣਾ ਜ਼ਰੂਰੀ ਵੀ ਸੀ, ਕਿਉਂਕਿ ਜਿਥੇ ਸੰਸਕ੍ਰਿਤ ਹੌਲੀ ਹੌਲੀ ਕੇਵਲ ਲਿਖਤੀ ਬੋਲੀ ਬਣ ਕੇ ਰਹਿ ਗਈ, ਉਥੇ ਪੰਜਾਬੀ ਇਕ ਦੇਸੀ ਭਾਖਾ ਹੋਣ ਦੀ ਸੂਰਤ ਵਿਚ ਵਧਦੀ ਫੁਲਦੀ ਰਹੀ। ਇਸ ਤੋਂ ਬਿਨਾਂ ਵੇਦਕ ਬੋਲੀ ਦੇ ਅਨੇਕਾਂ ਸ਼ਬਦ ਸਾਡੀ ਬੋਲੀ ਨੇ ਜਿਉਂ ਦੇ ਤਿਉਂ ਸੰਭਾਲ ਕੇ ਰਖੇ ਹੋਏ ਹਨ (ਖ਼ਾਸ ਕਰ ਲਹਿੰਦੀ ਨੇ), ਜਿਵੇਂ:—ਗੱਛਣਾ, ਅੱਛਣਾ, ਪਿੱਤਾ, ਜੰਘ, ਕਾਂ, ਕਾਲ, ਕਾਣਾ, ਦੋਹਤ੍ਰਾ, ਪਿੰਡਾ, ਅੰਗਾਰ, ਬਾਰ, ਫੁੱਲ ਆਦਿਕ ਜਿਨ੍ਹਾਂ ਤੋਂ ਪਤਾ ਲਗਦਾ ਹੈ, ਕਿ ਸਾਡੀ ਬੋਲੀ ਬਾਕੀ ਹਿੰਦੀ ਬੋਲੀਆਂ ਦੇ ਮੁਕਾਬਲੇ ਤੇ (ਜਿਨ੍ਹਾਂ ਵਿਚ ਅਜੇਹਾ ਸਬੂਤ ਕੋਈ ਨਹੀਂ ਮਿਲਦਾ) ਢੇਰ ਪੁਰਾਣੀ ਹੈ ਤੇ ਸਿੱਧੀ "ਹਿੰਦੀ ਆਰੀਆਂ ਦੀ ਬੋਲੀ" ਵਿਚੋਂ ਨਿਕਲੀ ਹੈ।

ਹਿੰਦੀ ਵਿਚ ਸ਼ਬਦ ਸੰਸਕ੍ਰਿਤ ਤੋਂ ਤਤਸਮ ਰੂਪ ਵਿਚ (ਭਾਵ ਉਹੋ ਹੀ) ਉਧਾਰ ਲੈ ਲਏ ਗਏ, ਪੰਜਾਬੀ ਵਿਚ ਤਦਭੌ (ਭਾਵ ਉਸੇ ਕਿਸਮ ਦੇ) ਸ਼ਬਦਾਂ ਦੀ ਭਰਮਾਰ ਹੈ, ਜੋ ਸਮੇਂ ਦੀ ਚਾਲ ਨਾਲ ਘੜੇ, ਬਣਾਏ ਤੇ ਸੰਵਾਰੇ ਗਏ। ਇਸ ਤੋਂ ਇਹ ਭੀ ਸਿਧ ਹੋਇਆ ਕਿ ਪੰਜਾਬੀ ਦੀ ਆਮ ਵਰਤੋਂ ਹਿੰਦੀ ਨਾਲੋਂ ਵਧੀਕ ਚਿਰ੍ਹ ਦੀ ਹੈ।

ਮੁਸਲਮਾਨਾਂ ਦੀ ਆਵੰਦ ਨੇ ਜਿਥੇ ਉਰਦੂ ਨੂੰ ਜਨਮ ਦਿਤਾ, ਉਥੇ ਫ਼ਾਰਸੀ, ਅਰਬੀ ਤੇ ਤੁਰਕੀ ਸ਼ਬਦਾਂ ਨਾਲ ਸਾਡੀ ਬੋਲੀ ਦੇ ਸ਼ਬਦ ਕੋਸ਼ ਵਿਚ ਵਾਧਾ ਕੀਤਾ। ਸਾਡੇ ਧਰਮ, ਖਾਣ, ਪਹਿਨਣ, ਲਿਖਣ, ਫੌਜ,

ਸਜਾਵਟਾਂ, ਦਵਾ ਦਾਰੂ ਆਦਿ ਦੇ ਬਾਰੇ ਅਨੇਕਾਂ ਸ਼ਬਦ ਆ ਦਾਖਲ ਹੋਏ ਜੋ ਹੁਣ ਸਾਡੀ ਬੋਲੀ ਦਾ ਅਨਿਖੜ ਅੰਗ ਹਨ, ਜਿਵੇਂ ਖ਼ੁਦਾ, ਰੱਬ, ਪੈਗ਼ੰਬਰ, ਪੀਰ, ਫ਼ਕੀਰ, ਮੌਤ, ਕਬਰ, ਈਦ, ਜਨਾਜ਼ਾ, ਕਫ਼ਨ, ਨਿਮਾਜ਼, ਰੋਜ਼ਾ, ਬਾਂਗ, ਫ਼ਰਿਸ਼ਤਾ, ਪਰੀ, ਦੋਜ਼ਖ਼, ਬਹਿਸ਼ਤ, ਮੌਲਵੀ, ਕਾਜ਼ੀ, ਮੁੱਲਾਂ, ਫ਼ੌਜ, ਫ਼ਤਹ, ਸ਼ਿਕਸਤ, ਰਸੀਦ, ਰਸਦ, ਹਮਲਾ, ਕਿਲ੍ਹਾ, ਫ਼ਸੀਲ, ਬੁਰਜ, ਪਿਆਦਾ, ਸਵਾਰ, ਰਕਾਬ, ਜ਼ੀਨ, ਲਗਾਮ, ਬਾਦਸ਼ਾਹ, ਤਖ਼ਤ, ਹਾਕਮ, ਵਜ਼ੀਰ, ਅਮੀਰ, ਗੋਲੰਦਾਜ਼, ਬੰਦੂਕ, ਤੀਰ, ਕਮਾਨ, ਤੋਪ, ਕਾਇਦਾ, ਕਵਾਇਦ, ਪਜਾਮਾ (ਪਾਇਜਾਮਾ) ਕੁਰਤਾ, ਸਲਵਾਰ, ਦੁਸ਼ਾਲਾ, ਕੁੱਲਾ, ਲੁੰਗੀ, ਕਮਰ ਬੰਦ, ਤਹਿਮਤ (ਤਹਿਬੰਦ), ਤੰਬਾ, ਰੁਮਾਲ, ਚੋਗਾ, ਗ਼ੁਸਲਖ਼ਾਨਾ, ਬਾਲਾਖ਼ਾਨਾ, ਤਹਿਖ਼ਾਨਾ, ਬਰਆਮਦਾ, ਮਨਜ਼ਿਲ, ਬਾਰਾਦਰੀ, ਰੌਂਸ, ਦਲ੍ਹਾਨ, ਸ਼ਹਿਤੀਰ, ਮੇਜ਼, ਕੁਰਸੀ, ਚਾਰਪਾਈ, ਤਖ਼ਤਪੋਸ਼, ਦਰਵਾਜ਼ਾ, ਹਕੀਮ, ਦਵਾ, ਅਚਾਰ, ਸਬੂਣ, ਜ਼ਬਾਨ, ਮੇਹਦਾ, ਹਾਜ਼ਮਾ, ਪੇਚਸ਼, ਸੇਹਤ, ਅਰਕ, ਸ਼ਰਬਤ, ਪਿਸ਼ਾਬ, ਜੁਲਾਬ, ਸੁਰਮਾ, ਮਾਲਸ਼, ਤਪਦਿਕ, ਅਕਸੀਰ, ਸੇਬ, ਪਿਸਤਾ, ਬਦਾਮ, ਤਰਬੂਜ਼, ਕੱਦੂ, ਖ਼ੂਮ, ਪਿਆਜ਼, ਗੁਲਾਬ, ਸ਼ਾਹਤੂਤ, ਅਨਾਰ, ਅੰਜੀਰ, ਅੰਗੂਰ, ਨਾਸ਼ਪਾਤੀ, ਖ਼ਾਵੰਦ, ਬੀਵੀ, ਰਿਸ਼ਤਾਦਾਰੀ, ਬਰਾਦਰੀ, ਦਲਾਲ, ਮਾਲਕ, ਗ਼ੁਲਾਮ, ਨਿਕਾਹ, ਤਲਾਕ, ਥਾਣਾ, ਦਰਬਾਰ, ਗ਼ੈਰਹਾਜ਼ਰ, ਗਿਰਦਾਵਰ, ਕਾਨੂੰਨਗੋ, ਇਸ਼ਕ, ਸ਼ਰਾਬ, ਬਗ਼ੀਚਾ, ਸਾਕੀ, ਤੋਤਾ, ਬੁਲ-ਬੁਲ, ਪਿਆਲਾ, ਮਸਤੀ, ਨਸ਼ਾ, ਕਤਲ, ਆਬਰੂ, ਛੁਹਾਰਾ, ਇਮਤਿਹਾਨ, ਕਾਗ਼ਜ਼, ਕਲਮ, ਰੁਕਾ, ਦਵਾਤ, ਵਰਕਾ, ਕਿਤਾਬ, ਹਰਫ਼, ਸਬਕ, ਲਫ਼ਜ਼, ਕੈਂਚੀ, ਉਸਤਰਾ, ਖ਼ਿਜ਼ਾਬ, ਹਜਾਮਤ, ਮਸ਼ਕਰੀ, ਖ਼ੈਰਸਲੱਾ, ਅਮਲਾ ਫ਼ੈਲਾ, ਅਫਰਾਤਫਰੀ, ਆਦਿਕ ।

ਗੁਰੂ ਗ੍ਰੰਥ ਸਾਹਿਬ ਵਿਚ (ਵੇਖੋ ਕਾਨੜਾ ਮਹਲਾ ਚੌਥਾ) ਤੇ ਹੋਰ ਕਵੀਆਂ ਨੇ ਜਿਹੜੇ ਸ਼ਬਦ ਫ਼ਾਰਸੀ, ਅਰਬੀ, ਵਿਚੋਂ ਲਏ ਹਨ, ਉਹ

ਇਨ੍ਹਾਂ ਤੋਂ ਵਖਰੇ ਹਨ, ਪੋਠੋਹਾਰੀ ਤੇ ਮੁਲਤਾਨੀ ਵਿਚ ਤਾਂ ਫ਼ਾਰਸੀ ਦੇ ਮੁਹਾਵਰਿਆਂ ਦੇ ਅੱਖਰੀ ਅਰਥ ਵੀ ਪ੍ਰਚਲਤ ਹਨ ।

ਇਸ ਤੋਂ ਬਿਨਾਂ ਸਿੰਧੀ, ਬੰਗਾਲੀ, ਗੁਜਰਾਤੀ, ਮਰਹੱਟੀ, ਰਾਜ-ਸਥਾਨੀ, ਬ੍ਰਜੀ, ਕਨੌਜੀ, ਆਦਕ ਦੇ ਅਨੇਕਾਂ ਸ਼ਬਦ ਵੀ ਪੰਜਾਬੀ ਸਾਹਿਤ ਵਿਚ ਢੇਰ ਚਿਰੁ ਤੋਂ ਵਰਤੇ ਜਾ ਰਹੇ ਹਨ । ਅਜ ਕਲ੍ਹ ਅੰਗਰੇਜ਼ੀ ਸ਼ਬਦ ਨਿਤ ਨਵੇਂ ਦਾਖ਼ਲ ਹੋ ਰਹੇ ਹਨ, ਜਿਵੇਂ ਰੇਲ, ਸਟੇਸ਼ਨ, ਟਿਕਟ, ਗਾਰਡ, ਲਾਰੀ, ਬਾਈ-ਸਿਕਲ, ਬਟਨ, ਬੂਟ, ਕੋਟ, ਪਤਲੂਨ, ਗਲਾਸ, ਪਲੇਟ, ਸਕੂਲ, ਕਾਲਜ, ਯੂਨੀਵਰਸਟੀ, ਪ੍ਰਾਇਮਰੀ, ਮਿਡਲ, ਹਾਈ, ਡੈਸਕ, ਕਲਰਕ, ਰਜਿਸਟਰਾਰ, ਹੈਡ ਮਾਸਟਰ, ਪ੍ਰਿੰਸੀਪਲ, ਇਨਸਪੈਕਟਰ, ਮੀਊਂਸਪਲ ਕਮੇਟੀ, ਗਵਰਨਮਿੰਟ, ਲੀਡਰ, ਵੋਟ, ਡਿਸਟ੍ਰਿਕਟ ਬੋਰਡ, ਕਮੇਟੀ, ਗਵਰਨਰ, ਵਾਈਸਰਾਇ, ਡਾਕਟਰ, ਕੰਮਪੌਡਰ, ਲੈਕਚਰ, ਪ੍ਰੋਫ਼ੈਸਰ, ਅਪੀਲ, ਕੰਪਨੀ, ਰਜਿਸਟਰ, ਬੈਂਕ, ਹਸਪਤਲ, ਟਾਈਮਪੀਸ, ਅਸੈਂਬਲੀ, ਕੌਂਸਲ, ਮੈਂਬਰ, ਕਰਾਬੀਨ, ਪਿਸਤੌਲ, ਮਸ਼ੀਨ ਗਨ, ਸਕੱਤਰ, ਟਰੈਮ, ਸਵਿੱਚ, ਰੇਡੀਓ, ਲਾਲਟੈਨ, (ਲੈਂਨਟਰਨ) ਲੈਂਪ, ਟੈਲੀਫ਼ੋਨ, ਵਾਇਰਲੈਸ, ਅਫ਼ਸਰ, ਸੁਪਰੰਡੰਟ (ਸੁਪ੍ਰੰਨਟੈਂਡੈਂਟ) ਕਲੱਬ, ਹਾਲ,ਕਰਨੈਲ,ਜਰਨੈਲ, ਕਪਤਾਨ, ਹਾਕੀ, ਫੁਟਬਾਲ,ਵਾਲੀ ਬਾਲ,ਟੈਨਿਸ, ਗਰਾਊਂਡ, ਪ੍ਰੈਸ, ਟਾਈਪ, ਫ਼ੈਕਟਰੀ, ਕਮਪਾਜ਼ੀਟਰ, ਕਲਿਪ, ਪੈਨਸਲ, ਪਿਨ, ਨਿਬ, ਹੋਲਡਰ, ਟਰੈਕਟ, ਕਾਪੀ, ਹੈਂਡਲ, ਪਾਸ, ਜਜ, ਮੈਜਿਸਟ੍ਰੇਟ, ਲਾਈਸੈਂਸ, ਕੋਰਟ ਫ਼ੀਸ, ਆਨਰੇਰੀ, ਕਲੈਕਟਰ, ਡਿਪਟੀ, ਕਮਿਸ਼ਨਰ, ਸਿਨੇਮਾ, ਥੀਏਟਰ, ਪਰੇਡ, ਕੈਂਪ, ਫ਼ੈਸ਼ਨ, ਰਪੋਟ, ਬਿਲ, ਸੋਫ਼ਾ, ਕੂਪਨ, ਪੈਟਰੋਲ, ਸਕਾਊਟ, ਕਾਨਫ੍ਰੰਸ, ਤਾਰਪੀਡੋ, ਬੰਬ, ਰਾਸ਼ਨ, ਕਾਰਡ, ਹੋਟਲ, ਸੂਟ ਕੇਸ, ਬੁਰਸ਼, ਐਨਜੀਨੀਅਰ, ਮੈਨੇਜਰ, ਯੂਰਪੀਨ, ਪੈਨਸ਼ਨ, ਕਾਊਚ, ਨਾਵਲ, ਡਰਾਮਾ, ਆਦਿਕ ।

ਪ੍ਰੋ: ਤੇਜਾ ਸਿੰਘ ਦੇ ਆਖਣ ਅਨਸਾਰ, "ਪੰਜਾਬੀ ਸ਼ਬਦ-ਕੋਸ਼ ਦੀ ਇਕ ਵਡੀ ਖ਼ੂਬੀ ਇਹ ਹੈ, ਕਿ ਇਸਦੇ ਸਮਾਸੀ ਸ਼ਬਦਾਂ ਲਈ ਸਾਨੂੰ ਉਰਦੂ, ਹਿੰਦੀ ਵਾਂਙ, ਫ਼ਾਰਸੀ ਜਾਂ ਸੰਸਕ੍ਰਿਤ ਦੇ ਮੁਰੱਕਬਾਂ ਤੇ ਸੰਧੀਆਂ ਵਲ ਨਹੀਂ ਝਾਕਣਾ ਪੈਂਦਾ, ਸਗੋਂ ਇਨ੍ਹਾਂ ਨੂੰ ਬੋਲੀ ਦੀ ਪ੍ਰਤੀਭਾ ਆਪੇ ਘੜ ਲੈਂਦੀ ਹੈ, ਜਿਵੇਂ ਕਲ-ਜੀਭਾ, ਗਿੱਦੜ-ਕੁਟ, ਨਾ-ਮਿਲਵਰਤਨ, ਮਿੱਤ੍ਰਮਾਰ, ਬਿੱਲੀਮਾਰ, ਬਾਂਦਰ-ਮੂੰਹਾਂ, ਚਿਟਕਾਪੜੀਆ, ਦੰਦ ਘਸਾਈ, ਚਾਰ-ਘੋੜ-ਬਘੀ, ਮਿਠ-ਬੋਲਾ, ਬੋਲ-ਵਿਗਾੜ ਆਦਿਕ। ਇਸਤਰ੍ਹਾਂ ਬੋਲੀ ਦੀ ਅਮੀਰੀ ਤੇ ਨਰੋਇ-ਪਨ ਵਿਚ ਵਾਧਾ ਹੁੰਦਾ ਜਾ ਰਿਹਾ ਹੈ।"

## ਛੰਦਾ ਬੰਦੀ

ਪੰਜਾਬੀ ਦਾ ਪੁਰਾਣਾ ਸਾਹਿਤ ਲਗ ਪਗ ਸਾਰਾ ਕਵਿਤਾ ਵਿਚ ਹੈ। ਵਾਰਤਕ ਬੜੀ ਥੋੜੀ ਹੈ। ਛੰਦਾ ਬੰਦੀ ਦੇ ਨਮੂਨਿਆਂ ਵਿਚ ਪੰਜਾਬੀ ਬਾਕੀ ਸੂਬਕ ਬੋਲੀਆਂ ਦੇ ਮੁਕਾਬਲੇ ਤੇ ਵਧੀਕ ਅਮੀਰ ਤੇ ਖੁਲ੍ਹੀ ਖ਼ੁਲਾਸੀ ਹੈ। ਲੋਕ ਗੀਤਾਂ ਤੇ ਗੁਰੂ ਸਾਹਿਬਾਨ ਦੀ ਕਵਿਤਾ ਵਿਚ ਅਨੇਕ ਤਰ੍ਹਾਂ ਦੇ ਛੰਦ ਵਰਤੇ ਗਏ ਹਨ, ਸਿਰਫ਼ ਜਾਪੁ ਸਾਹਿਬ ਵਿਚ ਹੀ ਛੰਦਾ-ਬੰਦੀ ਦਾ ਵੇਰਵਾ ਹੈਰਾਨ ਕਰਨ ਵਾਲਾ ਹੈ। ਰੌਂ ਦੇ ਫ਼ਰਕੀਣ ਨਾਲ ਇਕੋ ਕਵਿਤਾ ਦੀ ਲੈ ਵਿਚ ਵਨਗ ਵਨਗੀਆਂ ਦੇ ਪਲਟੇ ਲੈ ਆਂਦੇ ਗਏ ਹਨ। ਹਿੰਦੀ ਕਵਿਤਾ ਦੇ ਦੋਹੇ, ਸੋਰਠਾ, ਕਬਿਤ, ਸਵੱਯਾ, ਚੌਪਈ, ਕੁੰਡਲੀਆ, ਛਪੈ ਆਦਿਕ ਵੀ ਵਰਤੇ ਗਏ ਹਨ ਤੇ ਫਾਰਸੀ ਦੇ ਮੁਖਸੱਸ, ਮੁਸੱਦਸ, ਰੁਬਾਈ ਤੇ ਫ਼ਾਰਸੀ ਕਵਿਤਾ ਦੇ ਭੇਦ ਗ਼ਜ਼ਲ ਆਦਿਕ ਵੀ ਵਰਤੋਂ ਵਿਚ ਲਿਆਂਦੇ ਗਏ ਹਨ। ਪੁਰਾਣੀ ਪੰਜਾਬੀ ਕਵਿਤਾ ਦਾ ਆਵਾਜ਼-ਨਿਖੜ ਹਿੰਦੀ ਛੰਦਾਬੰਦੀ ਦੇ ਅਸੂਲਾਂ ਉਤੇ ਨਹੀਂ ਕੀਤਾ ਜਾ ਸਕਦਾ, ਕਿਉਂਕਿ ਇਹ

ਕਵਿਤਾ ਹਰ ਤੁਕ ਵਿਚ ਮਾਤਰਾਂ ਦੀ ਇਕੋ ਜਿੰਨੀ ਗਿਣਤੀ ਦਾ ਇਤਨਾ ਖ਼ਿਆਲ ਨਹੀਂ ਰਖਦੀ, ਜਿਤਨਾ ਰਸ ਤੇ ਰਾਗ ਦਾ, ਜਿਸ ਦੇ ਕਾਰਨ ਲੈ ਵਿਚ ਹਰ ਘੜੀ ਪਲਟਾ ਲਿਆਂਦਾ ਜਾ ਸਕਦਾ ਹੈ।

# ਪੰਜਾਬੀ ਕਵਿਤਾ ਦੀ ਪਰੰਪਰਾ

ਪੰਜਾਬੀ ਕਵਿਤਾ ਦੀ ਪਰੰਪਰਾ ਆਮ ਕਰ ਕੇ ਦੋ ਕਿਸਮ ਦੀ ਹੈ : (੧) ਸੂਫ਼ੀ, ਸਿਖ ਜਾਂ ਭਗਤੀ ਮਾਰਗ ਦੀ ਕਵਿਤਾ। (੨) ਰੋਮਾਂਚਿਕ ਜਾਂ ਦੁਨਿਆਵੀ ਪ੍ਰੇਮ ਤੇ ਬਿਰਹਾ ਦੀ ਕਵਿਤਾ। ਅੰਗਰੇਜ਼ੀ ਰਾਜ ਦੇ ਮੁਢ ਤਕ ਇਹੀ ਪਰੰਪਰਾ ਪ੍ਰਚਲਤ ਰਹੀ ਹੈ – ਕਦੀ ਇਕ, ਕਦੀ ਦੂਜੀ, ਹੁਣ ਕਈ ਨਵੇਂ ਰੰਗ ਵੀ ਲਿਆਂਦੇ ਜਾ ਰਹੇ ਹਨ। ਜੇ ਜ਼ਰਾ ਹੋਰ ਵਿਸਥਾਰ ਕਰੀਏ ਤਾਂ ਪੰਜਾਬੀ ਕਵਿਤਾ ਵਿਚ ਅਸੀਂ ਹੇਠ ਲਿਖੀਆਂ ਛੇ ਰੁਚੀਆਂ ਕੰਮ ਕਰਦੀਆਂ ਵੇਖਦੇ ਹਾਂ :

## (੧) ਲੋਕ-ਕਾਵਿ–

ਪੰਜਾਬੀ ਕਵਿਤਾ ਦਾ ਮੁੱਢ ਵਿਚ ਕੀ ਰੂਪ ਸੀ, ਇਹ ਕਹਿਣਾ ਕੁਝ ਔਖਾ ਹੈ। ਬੁਝਾਰਤਾਂ (ਜਿਨ੍ਹਾਂ ਵਿਚ ਅਮੀਰ ਖ਼ੁਸਰੋ ਦੀਆਂ ਬੁਝਾਰਤਾਂ ਖ਼ਾਸ ਪ੍ਰਸਿੱਧ ਹਨ) ਅਖਾਣ, ਲੋਕ ਗੀਤ ਢੇਰ ਚਰੋਕਣੇ ਸਮੇਂ ਤੋਂ ਬਣਦੇ ਆਇ ਹਨ। ਜਿਉਂ ਜਿਉਂ ਮਨੁੱਖ ਗਲ ਬਾਤ ਦੇ ਹੁਨਰ ਵਿਚ ਤਰੱਕੀ ਕਰਦਾ ਹੈ, ਉਸਦੀ ਸੂਝ ਵਧਦੀ ਹੈ, ਪਿਆਰ ਕਰਨ ਲਈ ਦਿਲ ਧੜਕਦਾ ਹੈ, ਜਾਂ ਵਿਹਲ ਗੁਜ਼ਾਰਨ ਲਈ ਦਿਲ ਪਰਚਾਵੇ ਦੀ ਲੋੜ ਭਾਸਦੀ ਹੈ, ਉਹ ਬੁਝਾਰਤਾਂ, ਅਖਾਣ ਤੇ ਗੀਤ ਰਚਦਾ ਹੈ।

ਪੰਜਾਬੀ ਵਿਚ ਵੀ ਪਹਿਲਾਂ ਇਵੇਂ ਹੀ ਹੋਇਆ ਹੋਣਾ ਹੈ।

## (੨) ਬੀਰ ਰਸ ਦੀ ਕਵਿਤਾ–

ਅਸੀਂ ਦੱਸ ਆਇ ਹਾਂ, ਕਿ ਪੰਜਾਬੀ ਅਪਭ੍ਰੰਸ਼ ਰੂਪ ਤੋਂ ਉਸ ਵੇਲੇ ਨਿਕਲੀ ਜਦੋਂ ਮੁਸਲਮਾਨਾਂ ਦੇ ਹੱਲੇ ਪੰਜਾਬ ਤੇ ਸ਼ੁਰੂ ਹੋ ਚੁਕੇ ਸਨ, ਮੁਲਕ ਵਿਚ ਹੰਨੇ ਹੰਨੇ ਵੰਡੀਆਂ ਪਈਆਂ ਹੋਈਆਂ ਸਨ ਤੇ ਆਪੋ ਵਿਚ ਜਾਂ ਬਾਹਰੋਂ ਆਇ ਜਰਵਾਣਿਆਂ ਦੇ ਟਾਕਰੇ ਤੇ ਲੜਾਈ ਦਾ ਮੌਕਾ ਸਦਾ ਬਣਿਆਂ ਰਹਿੰਦਾ ਸੀ। ਇਸ ਵੇਲੇ ਹਿੰਦੀ ਵਿਚ ਵੀ "ਵੀਰ ਗਾਥਾ" ਪਰਗਟ ਹੋਈ ਤੇ ਪੰਜਾਬੀ ਵਿਚ ਬੀਰ ਰਸੀ ਵਾਰਾਂ ਰਚੀਆਂ ਗਈਆਂ। ਡਾਕਟਰ ਮੋਹਨ ਸਿੰਘ ਦੇ ਖ਼ਿਆਲ ਅਨੁਸਾਰ ਅਮੀਰ ਖ਼ੁਸਰੋ (੧੨੫੪ ਤੋਂ ੧੩੨੫) ਦੀ "ਤੁਗ਼ਲਕ ਸ਼ਾਹ ਤੇ ਖ਼ੁਸਰੋ ਖ਼ਾਨ ਦੀ ਲੜਾਈ ਦੀ ਵਾਰ" ਸ਼ਾਇਦ ਪਹਿਲੀ ਵਾਰ ਹੈ। ਫਿਰ ਉਹ ਵਾਰਾਂ ਹਨ, ਜਿਨ੍ਹਾਂ ਦੀ ਤਰਜ਼ ਉਤੇ ਗੁਰੂ ਗ੍ਰੰਥ ਸਾਹਿਬ ਵਿਚ ਦਿਤੀਆਂ ਵਾਰਾਂ ਗਾਉਣ ਦਾ ਉਪਦੇਸ਼ ਦਿਤਾ ਹੈ। ਵਾਰਾਂ ਦੀ ਏਸ ਲੜੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ "ਚੰਡੀ ਦੀ ਵਾਰ" ਵਿਚ, ਨਜਾਬਤ ਨੇ "ਨਾਦਰ ਸ਼ਾਹ ਦੀ ਵਾਰ" ਵਿਚ, ਕਾਦਰਯਾਰ ਨੇ "ਵਾਰ ਸਰਦਾਰ ਹਰੀ ਸਿੰਘ ਨਲਵਾ" ਵਿਚ, ਪੀਰ ਮੁਹੰਮਦ ਨੇ "ਚੱਠਿਆਂ ਦੀ ਵਾਰ" ਵਿਚ, ਤੇ ਸ਼ਾਹ ਮੁਹੰਮਦ ਨੇ "ਜੰਗ ਸਿੰਘਾਂ ਤੇ ਫ਼ਰੰਗੀਆਂ" ਵਿਚ ਜਾਰੀ ਰਖਿਆ।

## (੩) ਸੂਫ਼ੀ ਕਵਿਤਾ –

ਮੁਸਲਮਾਨਾਂ ਦੇ ਹਿੰਦ ਵਿਚ ਆਉਣ ਨਾਲ ਦੋ ਅਸਰ ਖ਼ਾਸ ਤੌਰ ਤੇ ਉਨ੍ਹਾਂ ਨਾਲ ਆਏ: (੧) ਫ਼ਾਰਸੀ ਕਵਿਤਾ ਦਾ ਅਸਰ, (੨) ਸੂਫ਼ੀ

ਮਤ। ਪਹਿਲਾਂ ਪਹਿਲ ਬਾਬਾ ਫ਼ਰੀਦ ਸ਼ਕਰਗੰਜ ਨੇ ਬਾਹਰਵੀਂ ਸਦੀ ਵਿਚ ਪੰਜਾਬੀ ਵਿਚ ਸੂਫ਼ੀ ਕਵਿਤਾ ਰਚੀ। ਫਿਰ ਦੂਜੇ ਫ਼ਰੀਦ ਨੇ, ਜੋ ਗੁਰੂ ਨਾਨਕ ਦੇਵ ਜੀ ਦਾ ਸਮਕਾਲੀ ਸੀ, ਸ਼ਲੋਕ ਰਚੇ, ਜੋ ਗੁਰੂ ਗਰੰਥ ਸਾਹਿਬ ਵਿਚ ਦਰਜ ਹਨ। ਡਾਕਟਰ ਮੋਹਣ ਸਿੰਘ ਦਾ ਖ਼ਿਆਲ ਹੈ ਕਿ ਇਹ ਸ਼ਲੋਕ ਵੀ ਫ਼ਰੀਦ ਸ਼ਕਰਗੰਜ ਦੇ ਹੀ ਹਨ। ਪਰ ਮਿਸਟਰ ਮੈਕਾਲਿਫ਼, ਭਾਈ ਕਾਹਨ ਸਿੰਘ, ਭਾਈ ਵੀਰ ਸਿੰਘ, ਪ੍ਰੋਫ਼ੈਸਰ ਤੇਜਾ ਸਿੰਘ ਤੇ ਲਾਜਵੰਤੀ ਰਾਮਾ ਕ੍ਰਿਸ਼ਨਾ ਦਾ ਖ਼ਿਆਲ ਹੈ ਕਿ ਇਹ ਦੂਜੇ ਫ਼ਰੀਦ ਦੇ ਹਨ। ਸਾਡਾ ਖ਼ਿਆਲ ਭੀ ਇਹੋ ਹੈ* (ਵੇਖੋ ਕਾਂਡ ਦੂਜਾ)। ਇਸ ਵਨਗੀ ਦੀ ਕਵਿਤਾ ਮਗਰੋਂ ਸ਼ਾਹ ਹੁਸੈਨ ਤੇ ਬੁਲ੍ਹੇਸ਼ਾਹ ਆਦਿਕ ਨੇ ਰਚੀ।

## (੪) ਸਿਖ ਕਵਿਤਾ–

ਸਿੱਖ ਮਤ ਦੇ ਮੋਢੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਪੰਜਾਂ ਗੁਰੂਆਂ ਨੇ ਕਾਫ਼ੀ ਬਾਣੀ ਪੰਜਾਬੀ ਵਿਚ ਉਚਾਰੀ, ਜਿਸ ਵਿਚ ਸਿਖ ਧਰਮ ਦੇ ਅਸੂਲਾਂ ਨੂੰ ਅਮਰ ਕਵਿਤਾ ਰਾਹੀਂ ਖੋਲ੍ਹ ਕੇ ਬਿਆਨ ਕੀਤਾ ਗਿਆ ਹੈ। ਭਾਈ ਗੁਰਦਾਸ ਦੀਆਂ ਵਾਰਾਂ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਪੰਜਾਬੀ ਸ਼ਬਦ ਵੀ ਏਸੇ ਵਿਚ ਸ਼ਾਮਲ ਕੀਤੇ ਜਾ ਸਕਦੇ ਹਨ।

---

*ਵੇਖੋ ਸਿਖ ਰਿਲਿਜਨ–ਮੈਕਾਲਿਫ਼, ਜਿਲਦ ੬, ਸਫ਼ਾ ੩੫੭,
ਸੂਫ਼ੀ ਪੰਜਾਬੀ ਪੋਇਟਰੀ–ਲਾਜਵੰਤੀ, ਮੁਖਬੰਧ ਸਫ਼ਾ ੨੦,
ਮਹਾਨ ਕੋਸ਼ – ਭਾ: ਕਾਹਨ ਸਿੰਘ, ਜਿਲਦ ੩, ਸਫ਼ਾ ੨੪-੨੯,
ਚੋਣਵੀਂ ਪੰਜਾਬੀ ਕਵਿਤਾ–ਪ੍ਰੋ: ਤੇਜਾ ਸਿੰਘ, ਮੁਖਬੰਧ, ਪੰਨਾ ੨੦
ਜੀਵਨ ਸ਼ੇਖ਼ ਫ਼ਰੀਦ–ਖ਼ਾ: ਟ੍ਰੈ: ਸੁਸਾਇਟੀ, ਨੰ: ੪੯੩-੪੯੯।

ਾਨ

## (੫) ਭਗਤੀ-ਰਸ ਦੀ ਕਵਿਤਾ–

ਜੋ ਹਿੰਦੂ ਕਵੀਆਂ ਨੇ ਸ੍ਰੀ ਕ੍ਰਿਸ਼ਨ ਤੇ ਰਾਮ ਦੀ ਉਸਤਤੀ ਵਿਚ ਲੀਨ ਹੋ ਕੇ ਕੀਤੀ। ਉਸਦਾ ਮਜ਼ਮੂਨ ਉਸ ਭਗਤੀ ਕਵਿਤਾ ਨਾਲ ਰਲਦਾ ਮਿਲਦਾ ਹੈ ਜੋ ਮੀਰਾਂ ਬਾਈ, ਕਬੀਰ, ਤੁਕਾਰਾਮ, ਜਾਂ ਚੰਡੀ ਦਾਸ ਨੇ ਆਖੀ। ਇਹ ਸਰੋਦੀ ਕਵਿਤਾ ਹੈ ਤੇ ਇਹ ਭਗਤ ਕਾਹਨਾ, ਦਿਆਲ ਦਾਸ, ਦਿਆ ਚੰਦ, ਰਾਇ ਮੋਹਨ ਲਾਲ, ਵਲੀ ਰਾਮ, ਗਵਾਲ, ਬਿਹਾਰੀ, ਸਿਰਜ ਰਾਮ, ਰਿਦੇ ਰਾਮ, ਆਦਿਕ ਦੇ ਹੱਥਾਂ ਵਿਚ ਨਿਖਰੀ।

## (੬) ਰੋਮਾਂਚਿਕ ਕਵਿਤਾ–

ਜਿਸਨੂੰ ਦਾਮੋਦਰ, ਹਾਫ਼ਜ਼, ਵਾਰਸ ਸ਼ਾਹ, ਹਾਸ਼ਮ ਆਦਿ ਨੇ ਰਚਿਆ ਤੇ ਜਿਸ ਵਿਚ ਮਨੁੱਖੀ ਪ੍ਰੇਮ ਨੂੰ ਆਦਰਸ਼ਕ ਬਣਾ ਕੇ ਦਰਸਾਇਆ ਹੈ। ਇਸ ਵਿਚ ਉਹ ਸਰੋਦੀ ਕਵਿਤਾ ਵੀ ਸ਼ਾਮਲ ਹੈ–ਬਾਰਾਂ ਮਾਂਹ, ਲੋਕ ਗੀਤ, ਆਦਿ–ਜੋ ਪ੍ਰੇਮ ਤੇ ਬਿਰਹਾ ਦੀ ਪੀੜ ਦਰਸਾਣ ਲਈ ਰਚੀ ਗਈ।

## (੭) ਅਖ਼ਲਾਕੀ (ਆਚਾਰ-ਸ਼ੁਧੀ ਲਈ)–

ਜਿਸ ਵਿਚ ਪੂਰਨ ਭਗਤ, ਰਾਜਾ ਰਸਾਲੂ, ਗੋਪੀ ਚੰਦ, ਹਕੀਕਤ ਰਾਇ, ਆਦਿ ਦੇ ਕਿੱਸੇ ਸ਼ਾਮਲ ਹਨ, ਜਿਨ੍ਹਾਂ ਵਿਚ ਮਨੁੱਖੀ ਪ੍ਰੇਮ ਨੂੰ ਝੂਠਾ ਦਸ ਕੇ ਧਰਮ ਤੇ ਸਤ ਦ੍ਰਿੜ੍ਹ ਕਰਨ ਦੀ ਪ੍ਰੇਰਨਾ ਹੈ। ਇਨ੍ਹਾਂ ਕਿੱਸਿਆਂ ਵਿਚ ਵੈਰਾਗ ਤੇ ਕਰੁਣਾ ਰਸ ਪ੍ਰਧਾਨ ਹੈ।

ਜਲ੍ਹਣ, ਸੁਥਰਾ, ਵਜੀਦ ਆਦਿ ਨੇ ਜਿਹੜੀ ਹਾਸਰਸ ਦੀ ਕਵਿਤਾ ਰਚੀ, ਉਸਦਾ ਮਨੋਰਥ ਵੀ ਕੋਈ ਨਾ ਕੋਈ ਅਖ਼ਲਾਕੀ ਸਿਖਿਆ ਦੇਣਾ ਹੈ।

# ਦੂਜਾ ਕਾਂਡ

## ਮੁਢਲਾ ਸਮਾਂ (੮੦੦ ਤੋਂ ੧੪੫੦ ਤੀਕ)

(ਪੰਜਾਬੀ ਸਾਹਿਤ ਦਾ ਮੁੱਢ ਆਮ ਕਰਕੇ ਗੁਰੂ ਨਾਨਕ ਦੇਵ ਜੀ (੧੪੬੯–੧੫੩੯) ਤੇ ਫ਼ਰੀਦ ਦੂਜੇ (੧੪੫੦–੧੫੭੫) ਤੋਂ ਮੰਨਿਆ ਜਾਂਦਾ ਹੈ। ਪਰ ਇਹ ਮੰਨਣ ਵਿਚ ਨਹੀਂ ਆਉਂਦਾ ਕਿ ਕਿਵੇਂ ਏਕਾ ਏਕ ਇਨ੍ਹਾਂ ਦੇ ਹੱਥਾਂ ਵਿਚ ਉਹ ਬੋਲੀ ਜਿਹੜੀ ਸਾਹਿਤਕ ਤੌਰ ਤੇ ਵਿਕਾਸ਼ ਨਹੀਂ ਸੀ ਕਰ ਚੁਕੀ, ਬਲਵਾਨ ਸਾਹਿਤਕ ਰਚਨਾ ਦਾ ਵਸੀਲਾ ਬਣ ਗਈ। ਇਸ ਲਈ ਇਨ੍ਹਾਂ ਤੋਂ ਪਹਿਲੇ ਸਮੇਂ ਵਿਚ ਸਾਨੂੰ ਉਹਨਾਂ ਕਵੀਆਂ ਦੀ ਪੜਤਾਲ ਕਰਨੀ ਪਵੇਗੀ, ਜਿਨ੍ਹਾਂ ਭਾਵੇਂ ਮਜ਼ਮੂਨ ਤੇ ਸਮੇਂ ਦੇ ਪ੍ਰਭਾਵ, ਆਪਣੇ ਜੀਵਣ ਤੇ ਕਸਬ ਦੇ ਪ੍ਰਭਾਵ ਆਦਕ ਦੇ ਅਸਰ ਹੇਠ ਹਿੰਦਵੀ ਜਾਂ ਫ਼ਾਰਸੀ, ਤੁਰਕੀ ਆਦਕ ਸ਼ਬਦਾਂ ਜਾਂ ਸਾਧ ਬੋਲੀ ਢੇਰ ਸਾਰੀ ਰਲਾ ਕੇ ਰਚਨਾ ਕੀਤੀ, ਪਰ ਉਸ ਬੋਲੀ ਦਾ ਪਿੰਡਾ ਨਿਰੋਲ ਪੰਜਾਬੀ ਸੀ।

(ਅਜੇਹੇ ਕਵੀਆਂ ਵਿਚ ਡਾ: ਮੋਹਣ ਸਿੰਘ ਨੇ ਗੋਰਖ ਨਾਥ (੯੪੦–੧੦੩੧) ਚਰਪਟ (੮੯੦–੯੯੦) ਅਮੀਰ ਖ਼ੁਸਰੋ (੧੨੫੩–੧੩੨੫) ਦੀਆਂ ਮੰਨੀਆਂ ਜਾਂਦੀਆਂ ਮੁਲਤਾਨੀ–ਰਲੀ–

ਲਾਹੌਰੀ ਵਿਚ ਪ੍ਰਚਲਤ ਬੁਝਾਰਤਾਂ, ਅਤੇ ਤੁਗ਼ਲਕ ਸ਼ਾਹ ਤੇ ਖ਼ੁਸਰੋ ਖ਼ਾਨ ਦੀ "ਅਲੋਪ ਵਾਰ", ਮਸਊਦ ਦੇ ਦੀਵਾਨ, ਫ਼ਰੀਦ ਸ਼ਕਰ ਗੰਜ (੧੧੭੩–੧੨੬੫) ਦੇ ਨਸੀਹਤ ਨਾਮੇ ਤੇ ਕੁਝ ਹੋਰ ਸ਼ਬਦ ਸਲੋਕ (ਜੋ ਹਥ ਲਿਖੇ ਮਿਲਦੇ ਹਨ) ਤੇ ਚਾਂਦ ਬਰਦਾਈ ਦੇ 'ਪ੍ਰਿਥੀ ਰਾਜ ਰਾਸੋ' ਨੂੰ ਗਿਣਿਆ ਹੈ। ਇਨ੍ਹਾਂ ਤੋਂ ਬਿਨਾਂ ਆਪ ਨੇ ਕਬੀਰ (੧੩੯੮–੧੫੧੬) ਤੇ ਉਸ ਦੇ ਪੁਤਰ ਕਮਾਲ, ਰਵਦਾਸ (ਕਬੀਰ ਦਾ ਸਮਕਾਲੀ) ਤੇ ਨਾਮ ਦੇਵ (ਚੌਧਵੀਂ ਸਦੀ) ਦੀਆਂ ਰਚਨਾਂਵਾਂ ਦਾ ਵੀ ਜ਼ਿਕਰ ਕੀਤਾ ਹੈ) (ਪਰ ਉਨ੍ਹਾਂ ਰਚਨਾਵਾਂ ਦੇ ਪੰਜਾਬੀ ਹੋਣ ਬਾਰੇ ਵਿਦਵਾਨਾਂ ਦਾ ਮਤ ਭੇਦ ਹੈ। ਇਹ ਗਲ ਅਜੇ ਖੋਜ ਦੀ ਮੁਥਾਜ ਹੈ ਕਿ ਗੋਰਖ ਤੇ ਚਰਪਟ ਦੇ ਨਾਂ ਹੇਠ ਪ੍ਰਚਲਤ ਸ਼ਬਦ ਸ਼ਲੋਕ ਠੀਕ ਉਨ੍ਹਾਂ ਦੇ ਹੀ ਹਨ, ਕਿਉਂਕਿ ਬੋਲੀ ਦੀ ਠੇਠ ਸਾਦਗੀ ਰਚਨਾਵਾਂ ਦੇ ਲਗ ਪਗ ੧੦੦੦ ਵਰ੍ਹੇ ਪੁਰਾਣਾ ਹੋਣ ਬਾਰੇ ਨਿਸਚਾ ਪੱਕਾ ਨਹੀਂ ਕਰਦੀ। ਬੋਲੀ ਵਿਚ ਪੰਜਾਬੀ ਸ਼ਬਦਾਵਲੀ ਦੀ ਵਰਤੋਂ ਜ਼ਰੂਰ ਹੈ, ਪਰ ਸਾਧ ਬੋਲੀ, ਜਿਸ ਵਿਚ ਇਹ ਰਚਨਾ ਕੀਤੀ ਗਈ, ਲਈ ਅਜੇਹਾ ਹੋਣਾ ਅਸੰਭਵ ਨਹੀਂ। ਅਜੇਹੇ ਨਮੂਨੇ ਸਾਨੂੰ ਗੁਰੂ ਗ੍ਰੰਥ ਸਾਹਿਬ ਵਿਚ ਵੀ ਆਮ ਮਿਲਦੇ ਹਨ। ਇਨ੍ਹਾਂ ਨੂੰ ਅਜ ਅਸੀਂ ਪੰਜਾਬੀ ਰਚਨਾਵਾਂ ਵਿਚ ਸ਼ਾਮਲ ਨਹੀਂ ਕਰਦੇ, ਕਿਉਂਕਿ ਇਹ ਰਚਨਾਂਵਾਂ ਹਿੰਦੀ ਦਾ ਵਧੀਕ ਪ੍ਰਭਾਵ ਪਾਂਦੀਆਂ ਹਨ। (ਪਰ ਡਾਕਟਰ ਮੋਹਣ ਸਿੰਘ ਦਾ ਖ਼ਿਆਲ ਹੈ ਕਿ ਕਿਉਂਕਿ ਗੋਰਖ ਨਾਥ ਦੀਆਂ ਥੇਹਾਂ, ਨਿਸ਼ਾਨੀਆਂ ਪੰਜਾਬ ਵਿਚ ਆਮ ਮਿਲਦੀਆਂ ਹਨ ਤੇ ਚਰਪਟ ਨਾਥ ਚੰਬਾ ਰਿਆਸਤ ਵਿਚ ਪੂਜਨੀਕ ਮੰਨੇ ਜਾਂਦੇ ਹਨ, ਇਸ ਲਈ ਉਨ੍ਹਾਂ ਦੀਆਂ ਰਚਨਾਂਵਾਂ ਉਸੇ ਲੋਕ ਬੋਲੀ ਵਿਚ ਹਨ, ਜਿਸਨੂੰ ਇਨ੍ਹਾਂ ਇਲਾਕਿਆਂ ਦੇ ਉਸ ਵੇਲੇ ਦੇ ਵਸਨੀਕ ਬੋਲਦੇ ਜਾਂ ਸਮਝ ਸਕਦੇ ਹੋਣਗੇ। ਨਾਲ ਹੀ ਉਨ੍ਹਾਂ ਦਾ ਖ਼ਿਆਲ ਹੈ ਕਿ ਅਪਭ੍ਰੰਸ਼ ਰੂਪ ਤੋਂ ਨਿਕਲਨ ਵੇਲੇ ਸਾਡੀਆਂ ਬੋਲੀਆਂ ਦੇ ਵਖੇਂਵੇਂ ਬੜੇ ਘੱਟ

ਸਨ, ਖ਼ਾਸ ਕਰ ਉਨ੍ਹਾਂ ਅਪਭਰੰਸ਼ਾਂ ਦੇ ਜਿਨ੍ਹਾਂ ਹਿੰਦੀ ਤੇ ਪੰਜਾਬੀ ਨੂੰ ਜਨਮ ਦਿਤਾ, ਅਤੇ ਇਸ ਵੇਲੇ ਕਵਿਤਾ ਦੀ ਬੋਲੀ ਰਲੀ ਮਿਲੀ, ਸਾਧ ਬੋਲੀ, ਪੰਜਾਬ ਤੇ ਰਾਜਸਥਾਨ ਵਿਚ ਲਗ ਪਗ ਇਕੋ ਜਿਹੀ ਸੀ, ਸਿਵਾਇ ਇਸ ਫ਼ਰਕ ਦੇ ਜੋ ਅਡੋ ਅੱਡ ਸ਼ਖ਼ਸੀਅਤਾਂ, ਉਨ੍ਹਾਂ ਦੀ ਵਿਦਿਆ, ਕਵਿਤਾ ਦੇ ਮਜ਼ਮੂਨ, ਉਸ ਦੇ ਉਚਾਰਨ ਵਾਲੇ ਦੀ ਰਿਹਾਇਸ਼ ਤੇ ਪ੍ਰਚਾਰ ਦੇ ਦਾਇਰੇ ਦੇ ਕਾਰਨਾਂ ਕਰ ਕੇ ਪੈਦਾ ਹੋ ਗਿਆ। ਇਹ ਦਲੀਲਾਂ ਕੋਈ ਘਟ ਵਜ਼ਨਦਾਰ ਨਹੀਂ ਤੇ ਕਬੀਰ, ਕਮਾਲ, ਨਾਮਦੇਵ, ਰਵਿਦਾਸ ਆਦਿਕ ਦੀਆਂ ਰਚਨਾਂਵਾਂ ਉਤੇ ਜੋ ਪੰਜਾਬ ਤੋਂ ਬਾਹਰ ਹੋਈਆਂ ਉਸੇ ਜ਼ੋਰ ਨਾਲ ਘਟਦੀਆਂ ਹਨ, ਜਿਸ ਨਾਲ ਜੋਗੀ ਨਾਥਾਂ ਦੀਆਂ ਰਚਨਾਂਵਾਂ ਉਤੇ। ਪਰ ਜਿਥੇ ਜੋਗੀ ਰਚਨਾਂਵਾਂ ਦੇ ਅਸਲੀ ਹੋਣ ਬਾਰੇ ਵਿਸ਼ਵਾਸ ਨਾਲ ਕੁਝ ਨਹੀਂ ਕਿਹਾ ਜਾ ਸਕਦਾ, ਉਥੇ ਕਬੀਰ ਦੇ ਸ਼ਲੋਕ, ਜੋ ਗੁਰੂ ਗ੍ਰੰਥ ਸਾਹਿਬ ਵਿਚ ਹਨ ਤੇ ਜਿਨ੍ਹਾਂ ਦੇ ਕਬੀਰ ਦੀ ਰਚਨਾ ਹੋਣ ਬਾਰੇ ਸ਼ੱਕ ਦੀ ਗੁੰਜਾਇਸ਼ ਨਹੀਂ, ਪੰਜਾਬੀ ਦੇ ਬਹੁਤ ਨੇੜੇ ਹਨ। ਨਮੂਨੇ ਵਜੋਂ:–

ਦੀਨ ਗਵਾਇਆ ਦੁਨੀ ਸਿਓਂ, ਦੁਨੀ ਨਾ ਚਲੀ ਸਾਥ,<br>
ਪਾਇ ਕੁਹਾੜਾ ਮਾਰਿਆ, ਗ਼ਾਫ਼ਲ ਅਪਣੇ ਹਾਥ।

ਕਬੀਰ ਜਿਸ ਮਰਨੇ ਤੇ ਜਗ ਡਰੇ, ਮੇਰੇ ਮਨ ਆਨੰਦ,<br>
ਮਰਨੇ ਹੀ ਤੇ ਪਾਈਏ, ਪੂਰਨ ਪਰਮਾਨੰਦ।

ਕਬੀਰ ਮਾਨਸ ਜਨਮ ਦੁਲੰਭ ਹੈ, ਹੋਏ ਨਾ ਬਾਰੰਬਾਰ,<br>
ਜਿਉਂ ਬਨ ਫਲ ਪਾਕੇ ਭੋਏਂ ਗਿਰੇ, ਬਹੁਰ ਨਾ ਲਾਗੇ ਡਾਰ।

ਕਬੀਰ ਕਸੌਟੀ ਰਾਮ ਕੀ ਝੂਠਾ ਟਿਕੇ ਨਾ ਕੋਇ,<br>
ਰਾਮ ਕਸੌਟੀ ਸੌ ਸਹੇ, ਜੋ ਮਰਜੀਵਾ ਹੋਇ।

ਕਬੀਰ ਗਰਬ ਨਾ ਕੀਜੀਏ, ਰੰਕ ਨਾ ਹਸੀਏ ਕੋਏ,
ਅਜੇ ਸੁ ਨਾਓ ਸਮੁੰਦਰ ਮੇਂ ਕਿਆ ਜਾਨੇ ਕਿਆ ਹੋਏ।

ਸ਼ੇਖ ਸਬੂਰੀ ਬਾਹਿਰਾ, ਕਿਆ ਹਜ ਕਾਬੇ ਜਾਇ,
ਕਬੀਰ ਜਾਂ ਕੋ ਦਿਲ ਸਾਬਤ ਨਹੀਂ, ਤਾਂ ਕੋ ਕਹਾਂ ਖ਼ੁਦਾਏ।

ਕਬੀਰ ਏਕ ਅਚੰਭੋ ਦੇਖਿਉ ਹੀਰਾ ਹਾਟ ਬਿਕਾਏ,
ਬਣਜਨ ਹਾਰੇ ਬਾਹਿਰਾ, ਕੌਡੀ ਬਦਲੇ ਜਾਇ।

ਕਬੀਰ ਸਾਚਾ ਸਤਗੁਰ ਕਿਆ ਕਰੇ, ਜਾਂ ਸਿਖਾਂ ਮੇਂ ਚੂਕ,
ਅੰਧੇ ਏਕ ਨਾ ਲਾਗਈ, ਜਿਉਂ ਬਾਂਸ ਬੁਜਾਈ ਫੂਕ।

ਕਬੀਰ ਬੈਦ ਕਹੇ, ਹਾਓਂ ਹੀ ਭਲਾ, ਦਾਰੂ ਮੇਰੇ ਵੱਸ,
ਇਹ ਤੋਂ ਬਸਤ ਗੁਪਾਲ ਕੀ, ਜਬ ਭਾਵੇ ਲਏ ਖੱਸ।

ਕਬੀਰ ਨੌਬਤ ਆਪਣੀ, ਦਿਨ ਦਸ ਲਿਉ ਬਜਾਇ,
ਨਦੀ ਨਾਵ ਸੰਜੋਗ ਜਿਉਂ, ਬਹੁਰ ਨਾ ਮਿਲੀਏ ਆਇ।

ਕਬੀਰ ਸਾਹਿਬ ਦੀਆਂ ਦੋ ਕਾਫ਼ੀਆਂ (ਜੋ ਪੰਜਾਬ ਯੂਨੀਵਰਸਟੀ ਲਾਇਬ੍ਰੇਰੀ ਦੀ ਹਥ ਲਿਖੀ ਨੰ: ੩੭੪ ਵਿਚ ਦਰਜ ਹਨ) ਦੀ ਬੋਲੀ ਤਾਂ ਲਗ ਭਗ ਪੰਜਾਬੀ ਹੈ; ਅੰਤ ਵਿਚ ਕਬੀਰ ਦਾ ਨਾਂ ਵੀ ਆਉਂਦਾ ਹੈ, ਪਰ ਕੋਈ ਪਤਾ ਨਹੀਂ ਕਿ ਇਨ੍ਹਾਂ ਦਾ ਕਰਤਾ ਅਸਲੋਂ ਹੀ ਕਬੀਰ ਹੈ, ਪਰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਈ ਇਕ ਸ਼ਬਦਾਂ ਦਾ ਪਿੰਡਾ ਨਿਰੋਲ ਪੰਜਾਬੀ ਹੈ, ਜਿਵੇਂ:—

(੧) ਥਰ ਹਰ ਕੰਪੇ ਬਾਲਾ ਜੀਉ,
ਨਾ ਜਾਣਾ ਕਿਆ ਕਰਸੀ ਪੀਉ।

ਰੈਨ ਗਈ ਮਤ ਦਿਨ ਬੀ ਜਾਇ,
ਭਵਰ ਗਏ, ਬਗ ਬੈਠੇ ਆਇ।
ਕਾਚੇ ਕਰਵੇ ਰਹੈ ਨਾ ਪਾਨੀ,
ਹੰਸ ਚਲਿਆ ਕਾਇਆ ਕੁਮਲਾਨੀ।
ਕਵਾਰ ਕੰਨਿਆ ਜੈਸੇ ਕਰਤ ਸੀਗਾਰਾ,
ਕਿਉਂ ਰਲੀਆਂ ਮਾਣੇ ਬਾਝ ਭਤਾਰਾ।

[ਸੂਹੀ

(੨) ਸੰਤ ਮਿਲੇ ਕਿਛ ਸੁਣੀਏ ਕਹੀਏ,
ਮਿਲੇ ਅਸੰਤ ਮਸਤ ਹੋਇ ਰਹੀਏ।
ਸੰਤਨ ਸਿਓਂ ਬੋਲੇ ਉਪਕਾਰੀ,
ਮੂਰਖ ਸਿਉਂ ਬੋਲੇ ਝਖ ਮਾਰੀ।
ਕਹੋ ਕਬੀਰ ਛੂਛਾ ਘਟ ਬੋਲੇ,
ਭਰਿਆ ਹੋਇ ਸੋ ਕਬਹੂੰ ਨਾ ਡੋਲੇ।

[ਗੌਂਡ ਕਬੀਰ

(੩) ਅਵਲ ਅੱਲਾ ਨੂਰ ਉਪਾਇਆ,
ਕੁਦਰਤ ਕੇ ਸਭ ਬੰਦੇ।
ਏਕ ਨੂਰ ਤੇ ਸਭ ਜਗ ਉਪਜਿਆ,
ਕੌਣ ਭਲੇ ਕੌਣ ਮੰਦੇ।

ਰਵਦਾਸ ਦੀ ਬੋਲੀ ਉਤੇ ਵੀ ਕਈ ਥਾਈਂ ਪੰਜਾਬੀ ਦਾ ਅਸਰ ਘੱਟ ਨਹੀਂ :—

ਐਸੀ ਲਾਲ ਤੁਝ ਬਿਨ ਕੌਣ ਕਰੇ,
ਗ਼ਰੀਬ ਨਿਵਾਜ ਗੁਸੱਈਆਂ ਮੇਰੇ ਮਾਥੇ ਛਤਰ ਧਰੇ।

ਮਹਾਰਾਸ਼ਟਰ ਦੇ ਭਗਤ ਨਾਮਦੇਵ ਦੀ ਬੋਲੀ ਦਾ ਨਮੂਨਾ ਵੀ ਵੇਖਣ ਯੋਗ ਹੈ। ਪੰਜਾਬੀ ਨਾਲ ਉਸਦੀ ਨੇੜਤਾ ਧਿਆਨ ਮੰਗਦੀ ਹੈ:—

ਜੋ ਰਾਜ ਦਏਂ ਤਾਂ ਕੌਨ ਬਡਾਈ,
ਜੋ ਭੀਖ ਮੰਗਾਵੇਂ ਤਾਂ ਕਿਆ ਘਟ ਜਾਈ,
ਤੂੰ ਹਰ ਭਜ ਮਨ ਮੇਰੇ, ਪਦ ਨਿਰਬਾਨ,
ਬਹੁਰ ਨਾ ਹੋਵੇ ਤੇਰੋ ਆਵਣ ਜਾਣ।

ਇਸ ਤੋਂ ਬਿਨਾਂ ਭੈਰੋ ਰਾਗ ਵਿਚ ਆਖੀ ਨਾਮਦੇਵ ਜੀ ਦੀ ਬਾਣੀ ਵਿਚ ਪੰਜਾਬੀ ਪ੍ਰਭਾਵ ਬਹੁਤ ਤੀਖਨ ਹੈ।

ਇਹ ਕੁਝ ਦਸਣ ਤੋਂ ਸਾਡਾ ਭਾਵ ਇਹ ਨਹੀਂ ਕਿ ਜੋ ਕੁਝ ਇਨ੍ਹਾਂ ਸੰਤ ਕਵੀਆਂ ਨੇ ਰਚਿਆ, ਉਹ ਪੰਜਾਬੀ ਹੈ। ਨਹੀਂ, ਕੇਵਲ ਇਨ੍ਹਾਂ ਦੀਆਂ ਰਚਨਾਵਾਂ ਵਿਚ ਪੰਜਾਬੀ ਅਸਰ ਢੂੰਡਿਆ ਜਾ ਸਕਦਾ ਹੈ ਤੇ ਇਨ੍ਹਾਂ ਤੋਂ ਪੰਜਾਬੀ ਕਵਿਤਾ ਨੇ ਆਪਣੇ ਵਿਕਾਸ਼ ਵਿਚ ਜ਼ਰੂਰ ਪ੍ਰਭਾਵਤ ਹੋਇਆ ਹੋਣਾ ਹੈ।

ਬਾਬਾ ਫ਼ਰੀਦ ਸ਼ਕਰ ਗੰਜ ਦੀ ਰਚਨਾ ਬਾਰੇ ਵੀ ਵਿਦਵਾਨਾਂ ਦਾ ਮਤ ਭੇਦ ਹੈ। ਇਕ ਖਿਆਲ ਇਹ ਹੈ, ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ਲੋਕ ਇਨ੍ਹਾਂ ਦੇ ਹਨ। ਇਨ੍ਹਾਂ ਸ਼ਲੋਕਾਂ ਤੋਂ ਬਾਹਰ ਵੀ ਕੁਝ ਰਚਨਾ ਨੁਸਖ਼ਿਆਂ ਵਿਚ ਮਿਲਦੀ ਹੈ, ਜੋ ਫ਼ਰੀਦ ਸ਼ਕਰਗੰਜ ਦੇ ਨਾਂ ਤੇ ਪ੍ਰਚਲਤ ਹੈ। ਪਰ ਇਸ ਰਚਨਾ ਦਾ ਕਿਸੇ ਜਨਮ ਸਾਖੀ ਵਿਚ ਜ਼ਿਕਰ ਨਹੀਂ। ਸਾਖੀਆਂ ਵਿਚ ਗੁਰੂ ਨਾਨਕ ਸਾਹਿਬ ਨਾਲ ਦੂਜੇ ਫਰੀਦ ਦੀ ਗੋਸ਼ਟ ਸਮੇਂ ਕੇਵਲ ਉਹੀ ਬਾਣੀ ਦਰਜ ਕੀਤੀ ਗਈ ਹੈ, ਜੋ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ ਹਾਲਾਂਕਿ ਗੁਰੂ ਨਾਨਕ ਸਾਹਿਬ ਦੇ ਸ਼ਬਦ ਪ੍ਰਵਾਨ ਬਾਣੀ ਤੋਂ ਛੁਟ ਹੋਰ ਵੀ ਦਰਜ ਕੀਤੇ ਗਏ ਹਨ। ਇਸਦਾ

ਇਹ ਭਾਵ ਹੋਇਆ ਕਿ ਬਾਬਾ ਫ਼ਰੀਦ ਦੀ ਹੋਰ ਕਿਸੇ ਰਚਨਾ; ਸ਼ਬਦ ਯਾ ਸ਼ਲੋਕ ਦਾ ਪਤਾ ਕਿਸੇ ਵੀ ਸਾਖੀ ਲਿਖਣ ਵਾਲੇ ਨੂੰ ਨਹੀਂ ਸੀ; ਜਾਂ ਇਹ ਕਿ ਗੁਰੂ ਗ੍ਰੰਥ ਸਾਹਿਬ ਤੋਂ ਬਾਹਰੋਂ ਲਭਦੀ ਰਚਨਾ ਉਹਨਾਂ ਦੀ ਆਪਣੀ ਨਹੀਂ; ਕਿਸੇ ਹੋਰ ਦੀ ਘਾੜਤ ਹੈ। ਪ੍ਰਵਾਨ ਸਲੋਕਾਂ ਨਾਲ ਬਾਹਰਲੇ ਸਲੋਕਾਂ ਦੀ ਬੋਲੀ ਤਾਂ ਰਲਦੀ ਹੈ; ਪਰ ਰਸ ਉਹ ਨਹੀਂ; ਨਾ ਜ਼ਬਾਨ ਵਿਚ ਉਹ ਪਕਿਆਈ ਤੇ ਮਿਠਾਸ ਹੈ; ਨਾਂ ਲੈਅ ਜਜ਼ਬਾ ਤੇ ਰਮਜ਼; ਨਾ ਡੂੰਘਾਈ ਹੀ ਦੋਹਾਂ ਦੀ ਮਿਲਦੀ ਹੈ। ਪ੍ਰਵਾਨ ਸਲੋਕਾਂ ਨਾਲ ਹੇਠ ਲਿਖੇ ਦੋਹਰਿਆਂ ਦਾ ਟਾਕਰਾ ਕਰਨ ਨਾਲ ਇਹ ਗਲ ਪ੍ਰਗਟ ਹੋ ਜਾਇਗੀ:—

ਫ਼ਰੀਦਾ, ਐਸਾ ਹੋਇ ਰਹੋ ਜੈਸਾ ਕੱਖ ਮਸੀਤ,
ਪੈਰਾਂ ਤਲੇ ਤਾੜੀਏ, ਤੂੰ ਕਦੇ ਨਾ ਛੋਡੇ ਪ੍ਰੀਤ।

ਨਾਲ ਉਸੇ ਭਾਵ ਦਾ ਹੇਠਲਾ ਪ੍ਰਵਾਨ ਸਲੋਕ ਮਿਲਾ ਕੇ ਪੜ੍ਹੀਏ ਤਾਂ ਰਸ ਦਾ ਫ਼ਰਕ ਪ੍ਰਤਖ ਉਘੜ ਆਉਂਦਾ ਹੈ —

ਥੀਓ ਪਵਾਹੀ ਦੱਭ; ਜੇ ਸਾਈਂ ਲੋੜੇਂ ਸਭ,
ਇਕ ਛਿਝੈ, ਬਿਆ ਲਤਾੜੀਐ; ਤਾਂ ਸਾਂਈ ਦੇ ਦਰ ਵਾੜੀਐ।

ਫੇਰ:— ਫਰੀਦਾ ਜੰਗਲ ਢੂੰਢੇਂ ਸੰਘਣਾ, ਲੱਮੇ ਲੜਿਆ ਨ ਵਤ,
ਤਨ ਹੁਜਰਾ ਦਰਗਾਹੇ ਦਾ, ਤਿਸ ਵਿਚ ਝਾਤੀ ਘਤ।

ਤੇ ਹੇਠਲੇ ਸਲੋਕ ਵਿਚ ਰਸ ਦਾ ਫਰਕ ਸਾਫ਼ ਹੈ :—

ਫ਼ਰੀਦਾ, ਜੰਗਲ ਜੰਗਲ ਕਿਆ ਭਵੇਂ, ਵਣ ਕੰਡਾ ਮੋੜੇਂ,
ਵਸੀ ਰਬ ਹਿਆਲੀਐ, ਜੰਗਲ ਕਿਆ ਢੂੰਢੇਂ।

ਗੁਰੂ ਗ੍ਰੰਥ ਸਾਹਿਬ ਵਿਚ ਦਿੱਤੇ ਤੇ ਇਸ ਤੇ ਬਾਹਰੋਂ ਲਭਦੇ ਸ਼ਲੋਕਾਂ ਵਿਚ ਰਸ ਦੇ ਇਸ ਫਰਕ ਤੋਂ ਅਸੀ ਇਸ ਨਤੀਜੇ ਤੇ ਪੁਜਦੇ ਹਾਂ, ਕਿ ਇਹ ਇਕੋ ਕਰਤਾ ਦੀ ਕ੍ਰਿਤ ਨਹੀਂ ਤੇ ਸਾਨੂੰ ਫ਼ਰੀਦ ਦੀ ਕੇਵਲ ਉਸੇ ਰਚਨਾ ਉਤੇ ਵਿਚਾਰ ਕਰਨੀ ਚਾਹੀਦੀ ਹੈ, ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

ਇਹ ਬਾਣੀ ਸਾਖੀਆਂ ਵਿਚ ਹੈ ਤੇ ਸ਼ੇਖ ਇਬਰਾਹੀਮ (ਫਰੀਦ ਸਾਨੀ) ਦੇ ਮੂੰਹੋਂ ਅਖਵਾਈ ਗਈ ਹੈ। ਕਈ ਇਹ ਵੀ ਆਖਦੇ ਹਨ, ਕਿ ਹੋ ਸਕਦਾ ਹੈ, ਗੋਸ਼ਟੀ ਵਿਚ ਉਸ ਨੇ ਇਹ ਬਾਣੀ ਆਪਣੇ ਮੁਰਸ਼ਦ ਫਰੀਦ ਸ਼ਕਰ ਗੰਜ, ਦੀ ਹੀ ਵਰਤੀ ਹੋਵੇ। ਅਜੇਹੇ ਪਾਰਖੂਆਂ ਦਾ ਇਹ ਵੀ ਦਾਹਵਾ ਹੈ ਕਿ ਫ਼ਰੀਦ ਸ਼ਕਰਗੰਜ ਦੇ ਜਨਮ ਸਮੇਂ ਉਨ੍ਹਾਂ ਦੇ ਖਾਨਦਾਨ ਨੂੰ ਖੋਤਵਾਲ (ਮੁਲਤਾਨ) ਵਿਚ ਵਸਦਿਆਂ ਪੰਜਾਹ ਵਰ੍ਹੇ ਤੋਂ ਉਪਰ ਬੀਤ ਚੁਕੇ ਸਨ, ਇਸ ਲਈ ਇਹ ਤਰਕ ਉਠਾਣੀ ਅਯੋਗ ਹੈ, ਕਿ ਖ਼ਾਨਦਾਨ ਦਾ ਪਿੱਛਾ ਈਰਾਨੀ ਹੋਣ ਕਰਕੇ ਤੇ ਪੰਜਾਬ ਨਾਲ ਉਸਦੀ ਸਾਂਝ ਥੋੜੀ ਹੋਣ ਕਰਕੇ ਸ਼ਬਦ ਸ਼ਲੋਕਾਂ ਵਿਚ ਇਤਨੀ ਠੇਠ ਬੋਲੀ ਦਾ ਵਰਤਿਆ ਜਾਣਾ ਅਸੰਭਵ ਸੀ। ਫਿਰ ਉਹ ਆਪ ਵੀ ਪੰਜਾਬ ਵਿਚ ੯੩ ਵਰ੍ਹੇ ਜੀਵੇ।

ਇਹ ਇਕ ਨਿੱਗਰ ਸਬੂਤ ਹੈ। ਪਰ ਸਾਡੀ ਰਾਏ ਇਹ ਹੈ, ਕਿ ਬੋਲੀ ਦਾ ਠੁੱਕ ਬਾਹਰਵੀਂ ਸਦੀ ਈਸਵੀ ਵਿਚ ਏਨਾ ਨਹੀਂ ਸੀ ਬੱਝ ਸਕਦਾ, ਜਿਨਾਂ ਫ਼ਰੀਦ ਦੀ ਪਰਵਾਨ ਬਾਣੀ ਵਿਚੋਂ ਝਲਕਦਾ ਹੈ। ਇਸ ਵੇਲੇ ਦੀ ਕੋਈ ਹੋਰ ਲਹਿੰਦੀ ਦੀ ਲਿਖਤ ਸਾਡੇ ਪਾਸ ਮੌਜੂਦ ਨਹੀਂ, ਜਿਸ ਨਾਲ ਬਾਬਾ ਫ਼ਰੀਦ ਦੀ ਬੋਲੀ ਦਾ ਟਾਕਰਾ ਕਰਕੇ ਇਨ੍ਹਾਂ ਸ਼ਲੋਕਾਂ ਨੂੰ ਬਾਹਰਵੀਂ ਸਦੀ ਦੀ ਘਾੜਤ ਮੰਨਿਆ ਜਾ ਸਕੇ। ਹਾਂ, ਇਸ ਬੋਲੀ ਦਾ ਟਾਕਰਾ ਗੁਰੂ ਗ੍ਰੰਥ ਸਾਹਿਬ ਤੇ ਜਨਮ

ਸਾਖੀਆਂ ਦੀ ਬੋਲੀ ਨਾਲ ਕੀਤਾ ਜਾ ਸਕਦਾ ਹੈ (ਜੋ ਸੋਲ੍ਹਵੀਂ ਸਦੀ ਦੀ ਕ੍ਰਿਤ ਹਨ) ਤੇ ਇਸ ਰਚਨਾ ਨਾਲ ਫ਼ਰੀਦ ਦੀ ਬੋਲੀ ਦੀ ਸਾਂਝ ਪ੍ਰਤਖ ਨਜ਼ਰ ਆਉਂਦੀ ਹੈ।

ਇਸ ਲਈ ਸਾਡੀ ਜਾਚੇ ਇਹ ਸ਼ਲੋਕ ਫ਼ਰੀਦ ਦੂਜੇ ਦੇ ਹਨ। ਵਧੀਕ ਖੋਜ ਨਾਲ, ਹੋ ਸਕਦਾ ਹੈ, ਇਹ ਰਾਇ ਗ਼ਲਤ ਸਾਬਤ ਕੀਤੀ ਜਾ ਸਕੇ। ਮਿਲਦੇ ਸਬੂਤਾਂ ਦੇ ਅਧਾਰ ਤੇ ਸਾਡੀ ਰਾਇ ਇਹੀ ਹੈ।

ਹੁਣ ਅਸੀ ਉਨ੍ਹਾਂ ਵਾਰਾਂ ਦਾ ਜ਼ਿਕਰ ਕਰਦੇ ਹਾਂ, ਜਿਨ੍ਹਾਂ ਦੀਆਂ ਧੁਨਾਂ (ਤਰਜ਼ਾਂ) ਉਤੇ ਗੁਰੂ ਅਰਜਨ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੀਆਂ ਵਾਰਾਂ ਗਾਉਣ ਦਾ ਉਪਦੇਸ਼ ਦਿਤਾ ਹੈ। ਇਹ ਵਾਰਾਂ ਕੁਝ ਇਕ ਤਾਂ ਅਕਬਰ ਦੇ ਰਾਜ ਨਾਲ ਸਬੰਧ ਰਖਦੀਆਂ ਹਨ ਤੇ ਗੁਰੂ ਅਰਜਨ ਦੇਵ ਦੇ ਸਮਕਾਲੀ ਭਟਾਂ ਦੀ ਕ੍ਰਿਤ ਹੋਣਗੀਆਂ, ਕਿਉਂਕਿ, ਇਕ ਤਾਂ ਉਨ੍ਹਾਂ ਦੀ ਮਸ਼ਹੂਰੀ ਏਨੀ ਚੋਖੀ ਹੋ ਚੁਕੀ ਹੋਣੀ ਚਾਹੀਦੀ ਹੈ, ਕਿ ਉਨ੍ਹਾਂ ਦੀਆਂ ਤਰਜ਼ਾਂ ਦੂਰ ਦੂਰ, ਆਮ ਲੋਕਾਂ ਵਿਚ ਪ੍ਰਚਲਤ ਹੋਣ। ਛਾਪਾ ਖਾਨੇ ਦੀ ਅਣਹੋਂਦ ਦੇ ਕਾਰਨ ਕਿਸੇ ਰਚਨਾ ਨੂੰ ਇਹ ਪ੍ਰਸਿਧਤਾ ਮਿਲਣ ਲਈ ਚੋਖਾ ਸਮਾਂ ਚਾਹੀਦਾ ਸੀ। ਸੋ ਕੁਝ ਇਕ ਵਾਰਾਂ ਉਨ੍ਹਾਂ ਵਿਚੋਂ ਮੁਗ਼ਲੇਈ ਸਮੇਂ ਤੋਂ ਪਹਿਲਾਂ ਦੀਆਂ ਮੰਨਣੀਆਂ ਪੈਂਦੀਆਂ ਹਨ। ਉਨ੍ਹਾਂ ਦੇ ਨਾਮ ਇਹ ਹਨ:—

(੧) ਰਾਇ ਕਮਾਲਦੀ ਮੋਜਦੀ ਦੀ ਵਾਰ— ਗਉੜੀ ਕੀ ਵਾਰ ਮ: ੫

ਜਿਸ ਵਿਚ ਕਮਾਲਦੀ ਦੇ ਆਪਣੇ ਭਰਾ, ਰਾਇ ਸਾਰੰਗ, ਦੀ ਜਾਇਦਾਦ ਜ਼ਬਤ ਕਰ ਲੈਣ ਤੇ ਦੋਹਾਂ ਵਿਚ ਲੜਾਈ ਹੁੰਦੀ ਹੈ। ਨਮੂਨਾ:

ਰਾਣਾ ਰਾਇ ਕਮਾਲਦੀ, ਰਣ ਭਾਰਾ ਬਾਹੀ।
ਮੋਜਦੀ ਤਲਵੰਡੀਓਂ, ਚੜ੍ਹਿਆ ਸਾਬਾਹੀ।

ਡਾਲੀ ਅੰਬਰ ਛਾਇਆ, ਫੁਲੇ ਅਨ ਕਾਹੀ।
ਜੁਟੇ ਆਹਮੋ ਸਾਮ੍ਹਣੇ, ਨੇਜ਼ੇ ਝਲ ਕਾਈ।
ਮੌਜੇ ਘਰ ਵਧਾਈਆਂ, ਘਰ ਚਾਚੇ ਧਾਈ।

(੨) ਟੁੰਡੇ ਅਸਰਾਜੇ ਦੀ ਵਾਰ:— ਆਸਾ ਦੀ ਵਾਰ

ਇਸਦੀ ਕਹਾਣੀ ਪੂਰਨ ਭਗਤ ਦੇ ਕਿੱਸੇ ਦੇ ਨਾਲ ਮਿਲਦੀ ਹੈ। ਉਥੇ ਵੀ ਰਾਜਾ ਸਾਰੰਗ ਦੇ ਪੁਤਰ 'ਅਸਰਾਜ' ਨਾਲ ਉਸਦੀ ਮਤਰੇਈ ਮਾਂ ਦਾ ਕਾਮ—ਪਿਆਰ ਤੇ ਅਸਰਾਜ ਦੇ ਇਸ ਫਲਾਲੇ ਵਿਚ ਫਸਣ ਤੋਂ ਇਨਕਾਰ ਕਰਨ ਤੇ ਰਾਣੀ ਦੀ ਉਸ ਤੇ ਊਜ ਥਪਣੀ, ਰਾਜੇ ਦਾ ਪੁਤਰ ਦੀ ਮੌਤ ਲਈ ਹੁਕਮ ਦੇਣਾ ਤੇ ਜੱਲਾਦਾਂ ਦਾ ਤਰਸ ਕਰਕੇ ਕੇਵਲ ਉਸ ਦੇ ਹਥ ਪੱਛਣਾ, ਟੁੰਡੇ ਅਸਰਾਜ ਦਾ ਇਕ ਹੋਰ ਨਗਰ ਵਿਚ ਜਾਕੇ ਕਿਸੇ ਧੋਬੀ ਕੋਲ ਵਿਕਣਾ ਤੇ ਨਿਪਟ ਹਾਦਸੇ ਨਾਲ ਉਸ ਨੂੰ ਉਥੋਂ ਦਾ ਰਾਜ ਮਿਲਣਾ, ਸਾਰੰਗ ਦੇ ਦੇਸ ਵਿਚ ਭਿਆਨਕ ਕਾਲ ਪੈਣਾ, ਤੇ ਅਸਰਾਸ ਦਾ ਉਸਦੀ ਸਹਾਇਤਾ ਲਈ ਆਉਣਾ ਦਸਿਆ ਹੈ। ਨਮੂਨਾ ਵਾਰ ਦਾ ਇਹ ਹੈ:—

ਭਬਕਿਉ ਸ਼ੇਰ ਸਰਦੂਲ ਰਾਇ, ਰਣ ਮਾਰੂ ਵੱਜੇ।
ਖ਼ਾਨ ਸੁਲਤਾਨ ਬਡ ਸੂਰਮੇ, ਵਿਚ ਰਣ ਦੇ ਗੱਜੇ।
ਖ਼ਤ ਲਿਖੇ ਟੁੰਡੇ ਅਸਰਾਜ ਨੂੰ, ਪਾਤਸ਼ਾਹੀ ਅੱਜੇ।
ਟਿਕਾ ਸਾਰੰਗ ਬਾਪ ਦੇ, ਦਿਤਾ ਭਰ ਲੱਜੇ।
ਫ਼ਤਿਹ ਪਾਈ ਅਸਰਾਜ ਜੀ, ਸ਼ਾਹੀ ਘਰ ਸੱਜੇ।

(੩) ਸਿਕੰਦਰ ਇਬਰਾਹੀਮ ਦੀ ਵਾਰ:—

ਜਿਸ ਵਿਚ ਕਿਸੇ ਸਿਕੰਦਰ ਬਾਦਸ਼ਾਹ ਦਾ ਆਪਣੀ ਪਰਜਾ ਵਿਚੋਂ ਇਕ ਬ੍ਰਾਹਮਣ ਦੀ ਖ਼ੂਬਸੂਰਤ ਤੀਵੀਂ ਉਤੇ ਨਜ਼ਰ ਰਖਣਾ ਤੇ ਉਸਦੇ ਇਕ ਸਰਦਾਰ ਦਾ ਉਸ ਤੀਵੀਂ ਦੀ ਪੱਤ ਨੂੰ ਬਚਾਉਣ ਲਈ ਯੁਧ ਕਰਕੇ ਉਸਦਾ ਸੁਧਾਰ ਕਰਨਾ ਦਰਸਾਇਆ ਹੈ। ਨਮੂਨਾ ਵਾਰ ਦਾ ਇਹਹੈ:—

ਪਾਪੀ ਖ਼ਾਨ ਬਰਾਹਮ ਪਰ, ਚੜ੍ਹ ਆਏ ਸਿਕੰਦਰ।
ਭੇੜ ਦੋਹਾਂ ਦਾ ਮੱਚਿਆ, ਵਡ ਰਣ ਦੇ ਅੰਦਰ।
ਫੜਿਆ ਖਾਨ ਬਿਰਾਹਮ ਨੇ, ਕਰ ਵੱਡ ਅਡੰਬਰ।
ਬੱਧਾ ਸੰਗਲ ਪਾਇਕੇ, ਜਿਉਂ ਕੀਲੇ ਬੰਦਰ।
ਅਪਣਾ ਹੁਕਮ ਮਨਾਇਕੇ, ਛਡਿਆ ਜਗ ਅੰਦਰ।

(੪) ਲਲਾ ਬਹਿਲੀਮਾ ਦੀ ਵਾਰ:—

ਇਸ ਵਿਚ ਵੀ ਦੋ ਸਰਦਾਰਾਂ ਦੇ ਇਕ ਇਕਰਾਰ ਨਾ ਪੂਰਾ ਹੋਣ ਦੇ ਕਾਰਣ ਆਪੋ ਵਿਚ ਦੇ ਭੇੜ ਦਾ ਨਕਸ਼ਾ ਖਿਚਿਆ ਗਿਆ ਹੈ। ਨਮੂਨਾ ਇਹ ਹੈ:—

ਕਾਲ ਲਲਾ ਦੇ ਦੇਸ ਦਾ, ਖੋਆ ਬਹਿਲੀਮਾ।
ਹਿੱਸਾ ਛੱਟਾ ਮਨਾਇਕੇ, ਜਲ ਨਹਿਰੋਂ ਦੀਮਾ।
ਫਰਾਊਨ ਹੋਇ ਲਲਾ ਨੇ, ਰਣ ਮੰਡਿਆ ਧੀਮਾ।
ਭੇੜ ਦੋਹੂੰ ਵਿਚ ਮਚਿਆ, ਸਟ ਪਈ ਅਜ਼ੀਮਾ।
ਸਿਰ ਧੜ ਡਿੱਗੇ ਖੇਤ ਵਿਚ, ਜਿਉਂ ਵਾਹੁਣ ਢੀਮਾਂ।

(੫) ਹਸਨੇ ਮਹਿਮੇ ਦੀ ਵਾਰ:—

ਇਸ ਵਿਚ ਇਕ ਰਾਜਪੂਤ ਸਰਦਾਰ ਦੀ ਦੂਜੇ ਨਾਲ ਈਰਖਾ ਦੇ ਕਾਰਨ ਲੜਾਈ ਦਾ ਵਰਨਣ ਕੀਤਾ ਹੈ:—

ਮਹਿਮਾਂ ਹਸਨਾਂ ਰਾਜਪੂਤ, ਰਾਏ ਭਾਰੇ ਭੱਟੀ।
ਹਸਨੇ ਬੇਈਮਾਨਗੀ, ਨਾਲ ਮਹਿਮੇ ਖਟੀ।
ਭੇੜ ਦੋਹਾਂ ਦਾ ਮਚਿਆ, ਸਰ ਝੱਗੀ ਭੱਟੀ।
ਮਹਿਮੇ ਪਾਈ ਫਤਿਹ ਰਣ, ਗਲ ਹਸਨੇ ਘਟੀ।

(੬) ਮੂਸੇ ਦੀ ਵਾਰ:—

ਇਸ ਵਿਚ ਮੂਸੇ ਦੀ ਮੰਗੇਤਰ ਦੇ ਇਕ ਹੋਰ ਰਾਣੇ ਨਾਲ ਵਿਆਹੇ ਜਾਣ ਤੇ, ਮੂਸੇ ਦੇ ਉਸ ਨਾਲ ਜੰਗ ਕਰਨ ਦੀ ਵਾਰਤਾ ਹੈ:—

ਤ੍ਰੈ ਸੈ ਸਠ ਮਰਾਤਬਾ, ਇਕ ਗੁਰੀਏ ਡਿਗੇ।
ਚੜ੍ਹਿਆ ਮੂਸਾ ਪਾਦਸ਼ਾਹ, ਸਭ ਜਗ ਪਰੱਖੇ।
ਦੰਦ ਚਿਟੇ ਵਡ ਹਾਥੀਆਂ, ਕਹੋ ਕਿਤ ਵਰੱਗੇ।
ਰੁਤ ਪਛਾਤੀ ਬਗਲਿਆਂ, ਘਟ ਕਾਲੀ ਅਗੇ।

ਇਨ੍ਹਾਂ ਤੋਂ ਬਿਨਾਂ ਤਿੰਨ ਹੋਰ ਵਾਰਾਂ ਹਨ; ਜਿਨ੍ਹਾਂ ਦਾ ਸਬੰਧ ਮੁਗ਼ਲੇਈ ਕਾਲ ਨਾਲ ਹੈ, ਕਿਉਂਕਿ ਉਹ ਅਕਬਰ ਤੋਂ ਜਹਾਂਗੀਰ ਦੇ ਵੇਲੇ ਲਿਖੀਆਂ ਗਈਆਂ। ਇਹਨਾਂ ਦੇ ਨਾਮ ਇਹ ਹਨ:—

ਮਾੜ੍ਹ ਕੀ ਵਾਰ

## (੧) ਮਲਕ ਮੁਰੀਦ ਤੇ ਚੰਦਰਹੜਾ ਸੋਹੀਆਂ ਦੀ ਵਾਰ:—

ਜਿਸ ਵਿਚ ਅਕਬਰ ਦੇ ਦੋ ਸਰਦਾਰਾਂ ਦਾ ਆਪੋ ਵਿਚ ਵੈਰ ਵਿਰੋਧ ਜੰਗ ਵਿਚ ਪ੍ਰਗਟ ਹੋਇਆ ਦਸਿਆ ਹੈ। ਨਮੂਨਾ:—

ਕਾਬਲ ਵਿਚ ਮੁਰੀਦ ਨੇ, ਫੜਿਆ ਬਡ ਜ਼ੋਰ।
ਚੰਦਰਹੜਾ ਲੈ ਫ਼ੌਜ ਕੋ, ਚੜ੍ਹਿਆ ਬਡ ਤੋਰ।
ਦੋਹਾਂ ਕੰਧਾਰਾਂ ਮੂੰਹ ਜੁੜੇ, ਦਮਾਮੇ ਦੌਰ।
ਸ਼ਸਤਰ ਪੂਜੇ ਸੂਰਿਆਂ, ਸਰ ਬਧੇ ਟੋਰ।
ਹੋਲੀ ਖੇਲੇ ਚੰਦਰਹੜਾ, ਰੰਗ ਲਗੇ ਸੋਰ।
ਦੋਵੇਂ ਤਰਫ਼ਾਂ ਜੁਟੀਆਂ, ਸਰ ਵਗਨ ਕੌਰ।

## (੨) ਜੋਧੇ ਵੀਰੇ ਦੀ ਵਾਰ:—

ਜਿਸ ਵਿਚ ਲੱਖੀ ਜੰਗਲ ਦੇ ਦੋ ਧਾੜਵੀਆਂ ਦੀ ਅਦੁਤੀ ਬਹਾਦਰੀ ਤੇ ਅਣਖੀਲੇ ਸੁਭਾ ਦਾ ਜਸ ਗਾਇਆ ਗਿਆ ਹੈ:

ਨਮੂਨਾ:—

ਜਧਾ ਬੀਰ ਦੋਏ ਸਾਹਮਣੇ, ਬਾਤਾਂ ਕਰੇ ਕਰਾਰੀਆਂ।
ਬੈਸੰਤਰ ਧੋਵੇ ਕਪੜੇ, ਰਾਜਾ ਪਵਨ ਦੇਵੇ ਬੁਹਾਰੀਆਂ।
ਚੜ੍ਹਿਆ ਰਾਣਾ ਜੋਧ ਬੀਰ, ਹਾਥੀ ਸੋਹਣ ਅੰਬਾਰੀਆਂ।
ਧੂ ਮਿਆਨੋਂ ਕੱਢੀਆਂ, ਬਿਜਲੀ ਜਿਉਂ ਚਮਕਾਰੀਆਂ।
ਫੌਜਾਂ ਚਾੜ੍ਹੀਆਂ ਬਾਦਸ਼ਾਹ, ਅਕਬਰ ਨੇ ਭਾਰੀਆਂ।
ਇੰਦਰ ਸਣੇ ਅਪਛਰਾਂ ਦੋਹਾਂ ਨੂੰ ਕਰਨ ਜੋਹਾਰੀਆਂ।

## (੩) ਰਾਣਾ ਕੈਲਾਸ਼ ਦੇਵ—ਮਾਲਦੇਵ ਦੀ ਵਾਰ,

ਜਿਸ ਵਿਚ ਜਹਾਂਗੀਰ ਬਾਦਸ਼ਾਹ ਦੀ ਦੋ ਰਾਜਪੂਤ ਭਰਾਂਵਾਂ ਵਿਚ ਫੁੱਟ ਪੁਆਣੀ ਤੇ ਉਨ੍ਹਾਂ ਦਾ ਆਪੋ ਵਿਚ ਜੰਗ ਕਰਨਾ ਬਿਆਨ ਕੀਤਾ ਗਿਆ ਹੈ :—

ਧਰਤ ਘੋੜਾ, ਅੰਬਰ ਪਲਾਣ, ਸਿਰ ਟੱਟਰ ਅੰਬਰ।
ਢੁਕਾ ਰਾਏ ਅਮੀਰ ਦੇਵ, ਕਰ ਮੇਘ ਅਡੰਬਰ।
ਬਿਜਲ ਜਿਉਂ ਚਮਕਾਣੀਆ, ਤੇਗਾਂ ਵਿਚ ਅੰਬਰ।
ਮਾਲ ਦੇਵ ਜੱਸ ਖਟਿਆ, ਜਿਉਂ ਸ਼ਾਹ ਸਕੰਦਰ।

ਇਨ੍ਹਾਂ ਵਾਰਾਂ ਦੀ ਬੋਲੀ ਠੇਠ, ਕੇਂਦਰੀ ਪੰਜਾਬੀ ਹੈ। ਬਿਆਨ ਸਾਦਾ ਪਰ ਕਈ ਵੇਰ ਤਿੱਖਾ, ਤੱਤਾ ਹੋ ਜਾਂਦਾ ਹੈ। ਕਵੀ ਅਲੰਕਾਰ ਅਜੇਹੇ ਵਰਤਦਾ ਹੈ, ਕਿ ਲਹੂ ਖੌਲੇ। ਵਾਰਾਂ ਦਾ ਮਜ਼ਮੂਨ ਸਦਾ ਵਾਂਗ ਯੁਧ ਹੋਣ ਕਰਕੇ ਬੋਲੀ ਤੇ ਲਹਿਜੇ ਵਿਚ ਗਰਮੀ ਹੈ। ਮੁਕੰਮਲ ਵਾਰਾਂ ਨਾ ਮਿਲਣ ਕਰਕੇ ਇਨ੍ਹਾਂ ਦੀ ਪੂਰੀ ਪਰਖ ਕਰ ਸਕਣੀ ਸੰਭਵ ਨਹੀਂ। ਜੇਹੜੇ ਟੋਟੇ ਭੱਟਾਂ ਦੇ ਮੂੰਹ ਚੜ੍ਹੇ ਇਸ ਵੇਲੇ ਮਿਲਦੇ ਹਨ, ਉਨ੍ਹਾਂ ਵਿਚ ਕਿਤਨੀ ਕੁ ਮਿਲਾਵਟ ਹੋ ਗਈ ਹੈ, ਇਸ ਦਾ ਨਿਰਣਾ ਕਰਨਾ ਵੀ ਔਖਾ ਹੈ। ਕੀ ਜ਼ਬਾਨ ਦੀ ਮੁਢਲੀ ਸਾਦਗੀ ਏਨੀ ਹੀ ਸੀ, ਜਾਂ ਇਸਦੇ ਕਿੰਗਰੇ ਭੋਰ ਕੇ ਉਸਨੂੰ ਸਦੀਆਂ ਦੇ ਗਾਉਣ ਨੇ ਸਰਲ ਬਣਾ ਦਿਤਾ ਹੈ ?

ਵਾਰਾਂ ਦੇ ਬਣਾਉਣ ਵਾਲੇ ਅਧਪੜ੍ਹ ਜਾਂ ਅਨਪੜ੍ਹ ਭੱਟ ਹੀ ਹੋਣਗੇ, ਤੇ ਇਕ ਦੂਜੇ ਦੀ ਨਕਲ ਆਮ ਹੁੰਦੀ ਹੋਵੇਗੀ। ਘਟੋ ਘਟ

ਸ਼ਬਦਾਵਲੀ ਤੇ ਅਲੰਕਾਰ ਦਾ ਦੋਹਰਾਉ ਇਹ ਕੁਝ ਦਰਸਾਂਦਾ ਹੈ। ਤੁਕਾਂਤ ਮੇਲਨ ਲਈ ਕਈ ਇਕ ਨਿਰਾਰਥਕ ਸ਼ਬਦਾਂ ਦੀ ਵਰਤੋਂ ਵੀ ਇਹੀ ਸੁਝਾਉਂਦੀ ਹੈ। ਤੋਲ ਸਿਵਾਏ ਜੋਧੇ ਵੀਰ ਦੀ ਵਾਰ ਦੇ (ਜਿਸ ਵਿਚ ਤੋਲ ਤੋਂ ਬਿਨਾਂ ਅਲੰਕਾਰ ਦੀ ਨਵੀਨਤਾ ਵੀ ਹੈ) ਬਾਕੀ ਸਭਨਾਂ ਦਾ ਲਗ ਭਗ ਇਕੋ ਜਿਹਾ ਹੈ।

★

# ਤੀਜਾ ਕਾਂਡ

## ਗੁਰੂ ਸਾਹਿਬਾਨ ਦਾ ਜ਼ਮਾਨਾ

*

## (ਮੁਗਲਈ ਕਾਲ)

[੧੪੫੦ ਈ: ਤੋਂ ੧੭੦੦]

ਅਸੀ ਦਸ ਆਏ ਹਾਂ ਕਿ ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਵੀ ਪੰਜਾਬੀ ਵਿਚ ਸਾਹਿੱਤ ਰਚਿਆ ਜਾਂਦਾ ਰਿਹਾ। ਪਰ ਜੇਹੜੀ ਰਚਨਾਂ ਉਨ੍ਹਾਂ ਦੇ ਸਮੇਂ ਵਿਚ ਹੋਣੀ ਸ਼ੁਰੂ ਹੋਈ, ਉਹ ਨਾ ਕੇਵਲ ਵਿਸ਼ੇ ਦੀ ਵਿਸ਼ਾਲਤਾ ਵਿਚ, ਸਗੋਂ ਬੋਲੀ ਨੂੰ ਨਵੀ ਰੌਂ ਦੇਣ ਤੇ ਉਸ ਵਿਚ ਡੂੰਘੇ ਤੋਂ ਡੂੰਘੇ ਖ਼ਿਆਲ ਹੁਨਰ ਮੰਦੀ ਨਾਲ ਭਰਨ ਵਿਚ ਆਪਣੀ ਮਿਸਾਲ ਆਪ ਹੀ ਹੈ। ਇਹ ਸਾਹਿਤ ਤਿੰਨ ਤਰ੍ਹਾਂ ਦਾ ਸੀ (੧) ਸੂਫ਼ੀ ਸਾਹਿੱਤ,(੨) ਸਿੱਖਸਾਹਿੱਤ (੩) ਰੋਮਾਂਟਿਕ ਸਾਹਿੱਤ। ਇਸ ਸਮੇਂ ਵਿਚ ਪਹਿਲੀ ਵੇਰ ਵਾਰਤਕ ਰਚਨਾ ਵੀ ਲਿਖੀਣੀ ਸ਼ੁਰੂ ਹੋਈ। ਅਸੀਂ ਵਾਰੀ ਵਾਰੀ ਹਰ ਇਕ ਸਬੰਧੀ ਲਿਖਾਂਗੇ।

# ਸੂਫ਼ੀ ਸਾਹਿੱਤ:—

ਮੁਸਲਮਾਨਾਂ ਦੀ ਆਵੰਦ ਦੇ ਨਾਲ ਹਿੰਦੁਸਤਾਨ ਵਿਚ ਸੂਫ਼ੀ ਫ਼ਕੀਰ ਆਉਣੇ ਸ਼ੁਰੂ ਹੋ ਗਏ। ਪਹਿਲੇ ਪਹਿਲ ਇਨ੍ਹਾਂ ਦਾ ਨਿਸ਼ਾਨਾ ਆਮ ਕਰਕੇ ਇਸਲਾਮੀ ਧਰਮ ਪ੍ਰਚਾਰ ਸੀ। ਪੰਜਾਬ ਵਿਚ ਇਨ੍ਹਾਂ ਦੇ ਗੜ੍ਹ ਮੁਲਤਾਨ, ਕਸੂਰ, ਪਾਕਪਟਨ, ਆਦਿਕ ਸਨ। ਸੂਫ਼ੀ ਮਤ ਹਿੰਦੂਆਂ ਦੇ ਭਗਤੀ ਮਾਰਗ ਤੇ ਵੇਦਾਂਤ ਦੀ ਮੁਸਲਮਾਨੀ ਸੂਰਤ ਹੈ। ਇਸਲਾਮ ਦੇ ਜਨਮ ਤੋਂ ਹੀ ਇਸਦਾ ਜਨਮ ਸਮਝਣਾ ਚਾਹੀਦਾ ਹੈ। ਕਿਉਂਕਿ ਕਈ ਲੋਕ ਹਜ਼ਰਤ ਮੁਹੰਮਦ ਸਾਹਿਬ ਨੂੰ ਹੀ ਪਹਿਲਾ ਸੂਫ਼ੀ ਮਿਥਦੇ ਹਨ। ਪਰ ਆਮ ਖ਼ਿਆਲ ਹਜ਼ਰਤ ਅਲੀ ਨੂੰ ਇਸ ਮਤ ਦਾ ਮੋਢੀ ਦਰਸਾਉਂਦਾ ਹੈ। ਤੋਬਾ, ਪਰਹੇਜ਼ਗਾਰੀ, ਤੱਪ, ਜ਼ੋਹਦ, ਸੇਵਾ, ਸ਼ੁਕਰ, ਮਨ ਮਾਰਨਾ, ਮੁਰਸ਼ਦ ਦੀ ਟੇਕ ਤੇ ਉਸ ਨਾਲ ਇਸ਼ਕ ਮਜਾਜ਼ੀ ਕਰ ਕੇ ਹੌਲੀ ਹੌਲੀ "ਫ਼ਨਾ ਫ਼ਿੱਲਾ" ਹੋ ਜਾਣਾ ਸੂਫ਼ੀ ਮਤ ਦੇ ਮੋਟੇ ਮੋਟੇ ਅਸੂਲ ਹਨ। ਜਿਉਂ ਜਿਉਂ ਇਸਲਾਮ ਦਾ ਪਰਚਾਰ ਹੋਰ ਮੁਲਕਾਂ ਵਿਚ ਵਧਦਾ ਗਿਆ, ਇਸ ਉਤੇ ਤਰ੍ਹਾਂ ਤਰ੍ਹਾਂ ਦੇ ਅਸਰ ਪੈਂਦੇ ਗਏ। ਯੂਨਾਨੀ ਨੀਉਪਲਾਟਨਿਜ਼ਮ, ਬੁਧ ਮਤ, ਵੇਦਾਂਤ, ਈਸਾਈ ਮਤ, ਸਭ ਨੇ ਇਸ਼ ਉਤੇ ਅਸਰ ਪਾਇਆ ਤੇ ਇਸ ਦੇ ਅਕੀਦਿਆਂ ਨੂੰ ਹੌਲੀ ਹੌਲੀ ਬਦਲ ਦਿਤਾ। ਇਨ੍ਹਾਂ ਬਾਰੇ ਅਸੀਂ ਅਗੇ ਚਲ ਕੇ ਲਿਖਾਂਗੇ। ਹਾਲੀ ਸਾਡਾ ਕੇਵਲ ਸੂਫ਼ੀ ਮਤ ਦੇ ਪਹਿਲੇ ਦੌਰ ਨਾਲ ਵਾਸਤਾ ਹੈ, ਕਿਉਂਕਿ ਇਸੇ ਦੌਰ ਨਾਲ ਸਬੰਧਤ ਸੂਫ਼ੀ, ਪੰਜਾਬੀ ਕਵਿਤਾ ਦੇ ਮੋਢੀਆਂ ਵਿਚੋਂ ਸਨ।

ਇਨ੍ਹਾਂ ਵਿਚੋਂ ਫ਼ਰੀਦ ਸਾਨੀ (੧੪੫੦ ਤੋਂ ੧੫੭੫) ਦਾ ਨਾਮ ਖ਼ਾਸ ਪ੍ਰਸਿਧ ਹੈ।

## ਫ਼ਰੀਦ ਸਾਨੀ:-

Karam Singh Chopra.

ਬਾਬਾ ਫ਼ਰੀਦ ਸ਼ਕਰਗੰਜ ਦੀ ਗਦੀ ਉਤੇ ਬਾਹਰਵੇਂ ਪੀਰ ਸਨ। ਇਨ੍ਹਾਂ ਦਾ ਅਸਲੀ ਨਾਮ ਦੀਵਾਨ ਇਬਰਾਹੀਮ ਸਾਹਿਬ ਕਿਬਰਾ ਸੀ। ਆਪ ਪਾਕਪਟਨ ਵਿਚ ਰਹਿੰਦੇ ਸਨ। ਇਨ੍ਹਾਂ ਦੀ ਗੋਸ਼ਟ ਗੁਰੂ ਨਾਨਕ ਸਾਹਿਬ ਨਾਲ ਹੋਈ। ਆਮ ਵਿਦਵਾਨਾਂ ਦਾ ਇਹੀ ਵਿਚਾਰ ਹੈ (ਵੇਖੋ ਕਾਂਡ ਦੂਜਾ) ਕਿ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੇ ਸ਼ਲੋਕ ਫ਼ਰੀਦੀ ਇਨ੍ਹਾਂ ਦੇ ਹੀ ਉਚਾਰੇ ਹੋਏ ਹਨ। ਇਹਨਾਂ ਸਲੋਕਾਂ ਵਿਚ ਰੱਬ ਦਾ ਡਰ, ਸ਼ਰ੍ਹਾ ਫਿਕਾ ਦੀ ਪਾਬੰਦੀ, ਰੋਜ਼ਾ, ਨਮਾਜ਼, ਕੂਜ਼ਾ, ਬਾਂਗ, ਮੁਸੱਲਾ ਦੀ ਮਨੋਤ, ਨਰਕ ਦਾ ਸਹਿਮ, ਦੁਨੀਆਂ ਤੋਂ ਉਪਰਾਮਤਾ ਤੇ ਜਪ ਤਪ ਸਾਧਨ ਦੀ ਪ੍ਰੇਰਨਾ ਹੈ। ਫ਼ਰੀਦ ਦੇ ਖ਼ਿਆਲ ਵਿਚ ਮਨੁੱਖ ਦਾ ਦੁਨੀਆਂ ਉਤੇ ਆਉਣਾ ਹੀ ਇਕ ਬੁਰਾਈ ਹੈ (ਸ਼ਲੋਕ ੭੬) ਦੁਨੀਆਂ ਮਾਇਆ ਛਾਇਆ ਹੈ। ਤੀਵੀਆਂ ਵਿਸ ਦੀਆਂ ਗੰਦਲਾਂ ਹਨ (ਸ਼ਲੋਕ ੭੬)ਖ਼ੁਸ਼ੀਆਂ ਛਲਾਵਾ ਹਨ। ਇਸ ਲਈ ਇਨ੍ਹਾਂ ਤੋਂ ਬਚਣ ਲਈ ਰੱਬ ਦਾ ਨਾਮ ਜਪਣਾ ਚਾਹੀਦਾ ਹੈ, ਨਹੀਂ ਤਾਂ ਅਸੀਂ ਦੋਜ਼ਖ਼ ਦੇ ਭਾਗੀ ਹੋਵਾਂਗੇ। ਆਪਦੀ ਬਹੁਤੀ ਕਵਿਤਾ ਸ਼ਲੋਕਾਂ ਵਿਚ ਹੈ। ਛੰਦ ਦੋਹਰਾ, ਜਿਸ ਦਾ ਵਜ਼ਨ ਪੂਰਾ ਸੂਰਾ, ਬੋਲੀ ਸਾਦੀ ਤੇ ਮਿਠੀ, ਉਪਮਾਵਾਂ ਘਰੋਗੀ, ਲਹਿੰਦੀ ਤੇ ਫ਼ਾਰਸੀ ਦਾ ਰਲਾ ਪਈ ਪੰਜਾਬੀ ਹੈ, ਜਿਸ ਦਾ ਮੁਹਾਵਰਾ ਹੁਣ ਤਾਈਂ ਨਹੀਂ ਬਦਲਿਆ। ਵਲਵਲੇ ਦੀ ਸਚਿਆਈ ਕਿਧਰੇ ਤਾਂ ਬਲ ਬਲ ਪਈ ਪੈਂਦੀ ਹੈ, ਤੇ ਕਵਿਤਾ ਸਿਧੀ ਅੰਦਰ ਧਸਦੀ ਜਾਂਦੀ ਹੈ, ਭਾਵੇਂ ਉਸ ਵਿਚ ਉਦਾਸੀ ਤੇ ਸੁੰਞ ਦੇ ਅਥਰੂ ਡਲ੍ਹਕਦੇ ਜਾਪਦੇ ਹਨ, ਜਿਵੇਂ:-

੧. ਚਲਿ ਚਲਿ ਗਈਆਂ ਪੰਖੀਆ, ਜਿਨ੍ਹੀ ਵਸਾਏ ਤੱਲ।
ਫ਼ਰੀਦਾ ਸਰੁ ਭਰਿਆ ਭੀ ਚਲਸੀ, ਥੱਕੇ ਕਵਲ ਇਕੱਲ।

੨. ਜੋਬਨ ਜਾਂਦੇ ਨ ਡਰਾਂ, ਜੇ ਸਹੁ ਪ੍ਰੀਤ ਨ ਜਾਇ।
ਫ਼ਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ, ਸੁਕਿ ਗਏ ਕੁਮਲਾਇ।

੩. ਕਤਕ ਕੂੰਜਾਂ, ਚੇਤ ਡਉ, ਸਾਵਣ ਬਿਜਲੀਆਂ।
ਸੀਆਲੇ ਸੋਹੰਦੀਆਂ, ਪਿਰ ਗਲ ਬਾਹੜੀਆਂ।

੪. ਜਾਂ ਕੁਆਰੀ ਤਾਂ ਚਾਉ, ਵੀਵਾਹੀ ਤਾਂ ਮਾਮਲੇ।
ਫਰੀਦਾ ਏਹੋ ਪਛੋਤਾਉ, ਵਤਿ ਕੁਆਰੀ ਨਾ ਥੀਐ।

੫. ਫ਼ਰੀਦਾ ਹਉ ਬਲਿਹਾਰੀ ਤਿਨ ਪੰਖੀਆ, ਜੰਗਲਿ ਜਿਨਾ ਵਾਸੁ।
ਕਕਰੁ ਚੁਗਨਿ, ਥਲਿ ਵਸਨਿ, ਰਬ ਨਾ ਛੋਡਨਿ ਪਾਸੁ।

੬. ਫ਼ਰੀਦਾ ਜੇ ਜਾਂਣਾਂ ਤਿਲ ਥੋੜੜੇ, ਸੰਮਲਿ ਬੁਕੁ ਭਰੀ।
ਜੇ ਜਣਾ ਸਹੁ ਨੰਢੜਾ, ਤਾਂ ਥੋੜਾ ਮਾਣੁ ਕਰੀ।

੭. ਫ਼ਰੀਦਾ ਅਖੀ ਦੇਖਿ ਪਤੀਣੀਆ, ਸੁਣਿ ਸੁਣਿ ਰੀਣੇ ਕੰਨ।
ਸ਼ਾਖ ਪਕੰਦੀ ਆਈਆ, ਹੋਰ ਕਰੇਂਦੀ ਵੰਨ।

੮. ਫ਼ਰੀਦਾ ਜੋ ਤੈ ਮਾਰਨਿ ਮੁੱਕੀਆਂ, ਤਿੰਨਾਂ ਨਾ ਮਾਰੇ ਘੁੰਮਿ।
ਆਪਨੜੈ ਘਰਿ ਜਾਈਏ, ਪੈਰ ਤਿਨਾਂ ਦੇ ਚੁੰਮਿ।

੯. ਫ਼ਰੀਦਾ ਸ਼ਕਰ, ਖੰਡੁ, ਨਿਵਾਤ, ਗੁੜ, ਮਾਖਿਉਂ, ਮਾਂਝਾ ਦੁਧੁ,
ਸਭੇ ਵਸਤੂ ਮਿਠੀਆਂ, ਰਬ ਨਾ ਪੁਜਨਿ ਤੁਧ।

੧੦. ਅਜੁ ਨ ਸੁਤੀ ਕੰਤ ਸਿਉ, ਅੰਗੁ ਮੁੜੇ ਮੁੜਿ ਜਾਇ।
ਜਾਏ ਪੁਛਹੁ ਡੋਹਾਗਣੀ, ਤੁਮ ਕਿਉਂ ਰੈਣਿ ਵਿਹਾਇ।

੧੧. ਫਰੀਦਾ ਕੰਨਿ ਮੁਸੱਲਾ, ਸੂਫੁ ਗਲਿ, ਦਿਲਿ ਕਾਤੀ ਗੁੜੁਵਾਤਿ।
ਬਾਹਰਿ ਦਿਸੈ ਚਾਨਣਾ, ਦਿਲਿ ਅੰਧਿਆਰੀ ਰਾਤਿ।

੧੨. ਕੰਧੀ ਵਹਣ ਨਾ ਢਾਹਿ, ਤਉ ਭੀ ਲੇਖਾ ਦੇਵਣਾ।
ਜਿੱਧਰਿ ਰੱਬ ਰਜਾਇ, ਵਹਣੁ ਤਿਦਾਉਂ ਗੰਉਂ ਕਰੇ।

੧੩. ਫਰੀਦਾ ਰਬ ਖਜੂਰੀ ਪਕੀਆਂ, ਮਾਖਿਅ ਨਈ ਵਹੰਨਿ ।
ਜੋ ਜੋ ਵੰਞੈ ਡੀਹੜਾ, ਸੋ ਉਮਰ ਹਥ ਪਵੰਨਿ ।

੧੪. ਕੰਧੀ ਉਤੈ ਰੁਖੜਾ, ਕਿਚਰਕੁ ਬੰਨੈ ਧੀਰੁ ।
ਫਰੀਦਾ ਕਚੈ ਭਾਂਡੈ ਰਖੀਐ, ਕਿਚਰੁ ਤਾਈਂ ਨੀਰ ।

੧੫. ਫਰੀਦਾ ਰੁਤਿ ਫਿਰੀ, ਵਣੁ ਕੰਬਿਆ, ਪਤ ਝੜੇ ਝੜਿ ਪਾਇ ।
ਚਾਰੇ ਕੁੰਡਾ ਢੂੰਢੀਆਂ, ਰਹਿਣ ਕਿਥਾਊਂ ਨਾਹਿ ।

੧੬. ਪਹਿਲੈ ਪਹਿਰੈ ਫੁੱਲੜਾ, ਫਲੁ ਭੀ ਪਛਾ ਰਾਤਿ ।
ਜੋ ਜਾਗੰਨਿ ਲਹੰਨਿ ਸੇ, ਸਾਂਈ ਕੰਨੋ ਦਾਤੁ ।

੧੭. ਮੈਂ ਜਾਨਿਆਂ ਵਡ ਹੰਸ ਹੈ, ਤਾਂ ਮੈਂ ਕੀਆ ਸੰਗੁ ।
ਜੇ ਜਾਣਾ ਬਗੁ ਬਪੁੜਾ, ਤ ਜਨਮਿ ਨਾ ਭੇੜੀ ਅੰਗੁ ।

੧੮. ਫਰੀਦਾ ਚਿੰਤ ਖਟੋਲਾ, ਵਾਣੁ ਦੁਖੁ, ਬਿਰਹ ਵਿਛਾਵਣ ਲੇਫੁ,
ਏਹੁ ਹਮਾਰਾ ਜੀਵਣਾ, ਤੂ ਸਾਹਿਬ ਸਚੇ ਵੇਖੁ ।

**ਰਹੱਸ ਵਾਦੀ** (Mystic) ਕਵਿਤਾ ਦੀ ਵੱਡੀ ਖ਼ੂਬੀ ਇਹ ਹੁੰਦੀ ਹੈ, ਕਿ ਉਹ ਆਤਮਕ ਭੇਦਾਂ ਨੂੰ ਠੋਸ ਚਿੰਨ੍ਹਾਂ ਰਾਹੀਂ ਕਾਮਯਾਬੀ ਨਾਲ ਸਮਝਾ ਸਕੇ । ਕੁਦਰਤ, ਰਸਮ ਰਵਾਜ, ਮਾਨੁਖੀ ਸਾਂਝਾਂ ਆਦਿਕ ਦੇ ਅਜੇਹੇ ਚਿੰਨ੍ਹ ( Symbols ) ਵਰਤੇ, ਕਿ ਜਿਥੇ ਉਨ੍ਹਾਂ ਦੀ ਨੇੜਤਾ ਤੇ ਖ਼ੂਬਸੂਰਤੀ ਰਸ ਦੇਵੇ ਉਥੇ ਕਵਿਤਾ ਦੀ ਵਿਚਲੀ ਰਮਜ਼ ਨਾਲ ਉਨ੍ਹਾਂ ਦਾ ਢੁਕਦਾ ਮੇਲ ਹੋਵੇ । ਇਹ ਗੁਣ ਬਾਬਾ ਫ਼ਰੀਦ ਵਿਚ ਪ੍ਰਤੱਖ ਹੈ। ਸੋਹਾਗਨ—ਦੋਹਾਗਣ, ਫੁਲ—ਫਲ, ਖਾਣ ਦੀਆਂ ਵਸਤਾਂ, ਪਕੀ ਹੋਈ ਟਹਿਣੀ, ਕੰਧੀ ਉਤੇ ਰੁਖੜਾ, ਹੰਸ-ਬਗਲਾ, ਤੰਨੂਰ-ਬਾਲਣ, ਪੰਛੀ-ਸ਼ਿਕਾਰੀ, ਹੰਸ-ਕਾਗ, ਹੰਸ-ਕੋਧਰਾ, ਦਰਿਆ-ਨਾਲਾ, ਸਿਆਲੇ

ਦੀ ਪਤ ਝੜੀ, ਬਗਲਾ-ਬਾਜ਼, ਕਚੇ ਭਾਂਡੇ ਵਿਚ ਪਾਣੀ, ਟੁਟੀ ਛਪੜੀ, ਨਦੀ-ਮੁਹਾਣਾ, ਘੁੰਮਣ ਘੇਰੀ, ਸਵੇਰ ਦੀ ਨੌਬਤ, ਪਧਰਾ ਮੈਦਾਨ, ਘੜੀ-ਲਜ, ਘੜਿਆਲ, ਕਾਲੇ ਕਪੜੇ, ਪਾਣੀ—ਮਾਰ ਖੇਤੀ, ਰੁਖਾਂ ਦੀ ਸਹਿਣ ਸੀਲਤਾ, ਸਰਵਰ—ਚਿਕੜ, ਤਿਲ—ਕਮਾਦ, ਕਾਗਜ਼, ਕੁਹਾੜਾ, ਘੜਾ, ਹਿੰਗ, ਕਸਤੂਰੀ, ਮੀਂਹ—ਕੰਬਲੀ, ਮਜੀਠ, ਅੰਗਿਆਰ, ਸ਼ਕਰ—ਵਿਸ, ਅੱਗ, ਵਿਆਹ, ਦਾਖ ਬਿਜੌੜੀਆਂ, ਰੇਸ਼ਮ, ਆਦਿਕ ਦੇ ਚਿੰਨ੍ਹ (ਕਦੀ ਰੂਪਕ, ਕਦੀ ਉਪਮਾ ਰੂਪ ਵਿਚ) ਵਰਤ ਕੇ ਕਵੀ ਦਿਲ ਨੇ ਸਹਿਜ ਸੁਭਾਏ ਜੀਵਨ ਦੇ ਡੂੰਘੇ ਭੇਦ ਸਮਝਾਏ ਹਨ। ਪਰ ਨਿਰਾ ਇਨ੍ਹਾਂ ਦੀ ਵਰਤੋਂ ਹੀ ਨਹੀਂ ਕੀਤੀ, ਵਰਤੋਂ ਕਵੀਆਂ ਵਾਂਗ, ਸ਼ਬਦ ਚੋਣ, ਸ਼ਬਦ ਜੋੜ, ਲੈ ਤੇ ਰਸ ਦਾ ਪੂਰਾ ਧਿਆਨ ਰਖ ਕੇ ਅਜੇਹੀ ਤਰ੍ਹਾਂ ਕੀਤੀ ਹੈ, ਕਿ ਕਲਾ ਵਰਤੇ ਜਾਣ ਦਾ ਭਾਰ ਕਿਧਰੇ ਨਹੀਂ ਪੈਂਦਾ।

ਬਿਆਨ ਦੀ ਤਾਜ਼ਗੀ ਨੇ ਕਈ ਥਾਈਂ ਤਸਵੀਰਾਂ ਸਾਹਮਣੇ ਲਟਕਾ ਦਿਤੀਆਂ ਹਨ। "ਰੁਤ ਫਿਰੀ ਵਣ ਕੰਬਿਆ," "ਅੰਗ ਮੁੜੇ ਮੁੜ ਜਾਇ", "ਸੁਕ ਗਏ ਕੁਮਲਾਏ", "ਸੰਭਲ ਬੁਕ ਭਰੀਂ", "ਸ਼ਾਖ ਪਕੰਦੀ ਆਈਆ", "ਉਮਰ ਹੱਥ ਪਵਨ", "ਕੰਧੀ ਉਤੇ ਰੁਖੜਾ", "ਇਨੀ ਨਿਕੀ ਜੰਘੀਏ", "ਧੁਖ ਧੁਖ ਉਠਨ ਪਾਸ", "ਕੂਕੇਂਦਿਆਂ ਚਾਕੇਂਦਿਆ", "ਨਹਾਤੀ ਧੋਤੀ ਸੰਭਈ", "ਰਤੀ ਰੱਤ ਨਾ ਨਿਕਲੈ", "ਗਏ ਵਿਲਾੜ ਵਿਲਾੜ", "ਲੰਮੀ ਲੰਮੀ ਨਦੀ ਵਹੈ", "ਝੂਰੇਂਦੀ ਝੂਰੇ", "ਚਲ ਰਲ ਗਈਆਂ ਪੰਖੀਆਂ", "ਥਕੇ ਕੰਵਲ ਇਕੱਲ", "ਭੰਨੀ ਘੜੀ ਸੁਵੰਨਵੀ", "ਮਨ ਮੈਦਾਨ ਕਰ", "ਛੋਪੜੀ ਪਰੀਤ", "ਬਾਲਣ ਹੱਡ ਬਲਣ", "ਕੰਚਨ ਵਨੇ ਪਾਸ", "ਹੰਸ ਚਲਸੀ ਡੁਮਣਾਂ", "ਭਰ ਸਰਵਰ ਜਬ ਊਛਲੈ", "ਡੁਬ ਮੋਏ ਬਗ ਬਪੁੜੇ", ਆਦਿਕ ਦੀਆਂ ਅਵਾਜ਼ਾਂ ਜਾਂ ਤਸਵੀਰਾਂ ਵਿਚੋਂ ਕਵੀ ਦਾ ਭਾਵ, ਫੁਟ ਫੁਟ

ਪਿਆ ਨਿਕਲਦਾ ਹੈ। ਫ਼ਰੀਦ ਦੀ ਬਾਣੀ ਵਿਚ ਰਸ ਦੀ ਏਕਤਾ ਹੈ,ਕਿਉਂਕਿ ਉਸ ਨੇ ਆਪਣੇ ਸਾਰੇ ਜੀਵਨ ਨੂੰ ਹੀ ਕਵਿਤਾ ਵਿਚ ਉਲੀਕਿਆ ਹੈ। ਉਸਦੀ ਵਜ਼ੂ, ਨਮਾਜ਼ ਦੀ ਹਦਾਇਤ, ਨਿਜ ਪਰਖੀਆਂ ਮਿਸਾਲਾਂ, ਪਾਟੀ ਗੋਦੜੀ, (ਖਿੰਥੜ) ਤੇ ਕੰਬਲੀ, ਉਸ ਦਾ ਮੌਤ ਦਾ ਨਿਜੀ ਸਹਿਮ, ਉਸਦਾ ਕੰਬਦਾ ਚਿਟਾ ਬੁਢੇਪਾ, ਬ੍ਰਿਹਾ ਦੀ ਤਿੱਖੀ ਪੀੜ ਤੇ ਮਿਲਾਪ ਲਈ ਉਡੀਕਦੀ ਬੇਸਬਰੀ, ਇਸ ਕਵਿਤਾ ਵਿਚ ਇਕ ਖ਼ਾਸ ਦਾ ਨਖੇੜਵਾਂ ਰੰਗ ਭਰ ਦੇਂਦੇ ਹਨ, ਜੋ ਫ਼ਰੀਦ ਨੂੰ ਬਾਕੀ ਸੂਫ਼ੀ ਕਵੀਆਂ ਤੋਂ ਵਖਰਿਆਂਦਾ ਹੈ। ਉਸਦਾ ਰਬ ਕਿਡਾ ਨੇੜੇ ਹੈ, ਜਿਵੇਂ ਖਜੂਰੀ ਪਕੀਆਂ, ਕਿੰਨਾਂ ਮਿਠਾ, ਜਾਣੀਦਾ, ਮਾਖੀਤੂੰ, ਜਾਂ ਮਾਝਾ ਦੁਧ ਜਾਂ ਸ਼ਕਰ, ਖੰਡ, ਨਬਾਤ ਤੇ ਗੁੜ ਦੀ ਮਿਠਾਸ ਨਾਲੋਂ ਕਿਤੇ ਵਧੀਕ।

ਫ਼ਰੀਦ ਨਿਰਾਸ਼ਾਵਾਦ ਦਾ ਕਵੀ ਹੈ, ਪਰ ਇਹ ਕੋਈ ਵੱਡਾ ਔਗਣ ਨਹੀਂ। ਕੀ ਹਰ ਉਹ ਕੋਈ ਜੋ ਚੰਮ ਸਤਹ ਤੋਂ ਵਧੀਕ ਡੂੰਘਾ ਵੇਖਦਾ ਹੈ, ਕਦੀ ਕਦਾਈਂ ਨਿਰਾਸ਼ਾਵਾਦੀ ਨਹੀਂ ਹੋ ਜਾਂਦਾ ? ਪ੍ਰਸਿਧ ਅੰਗਰੇਜ਼ੀ ਕਵੀ ਸ਼ੈਲੇ ਦਾ ਕਥਨ ਹੈ, ਕਿ ਸਾਡੀ ਸਭ ਤੋਂ ਉਤਮ ਰਚਨਾ ਉਹ ਹੁੰਦੀ ਹੈ, ਜੋ ਉਦਾਸੀ ਦੇ ਖ਼ਿਆਲਾਂ ਨਾਲ ਭਰੀ ਹੋਵੇ। ਇਹ ਖ਼ਿਆਲ ਬਿਲਕੁਲ ਠੀਕ ਨਹੀਂ, ਪਰ ਬਿਲਕੁਲ ਗ਼ਲਤ ਵੀ ਨਹੀਂ। ਪਰ ਫ਼ਰੀਦ ਵਿਚ ਨਿਰਾਸ਼ਾਵਾਦ ਹੀ ਨਹੀਂ, ਹੋਰ ਕੁਝ ਵੀ ਹੈ। "ਹਿਕ ਫਿਕਾ ਨਾ ਗਾਲਾਇ" (ਫਿਕਾ ਨਾ ਬੋਲ) "ਜੋ ਤੈ ਮਾਰਨ ਮੁਕੀਆਂ ਤਿੰਨਾਂ ਨਾ ਮਾਰੇਂ ਘੁੰਮ", "ਸਬਰ ਸੰਦਾ ਬਾਣ ਖ਼ਾਲਕ ਖਤਾ ਨਾ ਕਰੀ", "ਸਭਨਾ ਮਨ ਮਾਣਕ" (ਸਭ ਦਾ ਮਨ ਮੋਤੀ ਹੈ) ਆਦਿਕ ਇਸ਼ਾਰੇ ਇਹ ਦਸਦੇ ਹਨ, ਕਿ ਫ਼ਰੀਦ ਨਿਰਾ ਮੌਤ ਦੇ ਸੋਹਲੇ ਹੀ ਨਹੀਂ ਗਾਂਉਂ ਰਿਹਾ, ਸਗੋਂ ਉਹ ਜੀਉਂਦੇ ਜੀਵਣ ਨੂੰ ਚੰਗੇਰਾ ਬਣਾਉਣ ਦੇ ਆਹਰ ਵਿਚ ਵੀ ਹੈ, ਪਰ ਆਦਰਸ਼ ਵਾਦੀ ਹੋਣ ਕਰਕੇ, ਉਹ ਜੀਵਨ ਵਿਚ ਨਿਰਾ ਚੰਗਾ

ਬਣਨ ਉਤੇ ਹੀ ਜ਼ੋਰ ਨਹੀਂ ਦੇਂਦਾ, ਉਸਦਾ ਨਿਸ਼ਾਨਾ ਅਗੇਰੇ ਹੈ।

ਫ਼ਰੀਦ ਦੀ ਕਵਿਤਾ ਵਿਚ ਸਾਰੇ ਮਹਾਨ ਕਵੀਆਂ ਵਾਂਗ ਕਹਿਰਾਂ ਦਾ ਸੰਕੋਚ ਹੈ। ਉਹ ਥੋੜ੍ਹੇ ਵਿਚ ਬਹੁਤੇ ਨੂੰ ਕਲਾ ਭਰਪੂਰ ਤਰੀਕੇ ਨਾਲ ਬਿਆਨ ਕਰ ਸਕਦਾ ਹੈ। ਉਸਨੇ ਦੋਹਰੇ ਦੇ ਦੋ ਦੋ ਵਾਕਾਂ ਵਿਚ ਜੀਵਨ ਦਾ ਪੂਰਾ ਨਚੋੜ ਦੇ ਦਿਤਾ ਹੈ, ਤੇ ਇਹ ਆਪ ਮੁਹਾਰੇ ਮੂੰਹ ਚੜ੍ਹ ਜਾਂਦੇ ਹਨ। ਇਨ੍ਹਾਂ ਦੇ ਸ਼ਬਦਾਂ ਵਿਚ ਵੀ ਇਹੀ ਸੰਕੋਚ ਹੈ। ਜਿਵੇਂ :

ਬੇੜਾ ਬੰਧਿ ਨਾ ਸਕਿਉ, ਬੰਧਨ ਕੀ ਵੇਲਾ,<br>
ਭਰਿ ਸਰਵਰੁ ਜਬ ਊਛਲੇ,ਤਬ ਤਰਣੁ ਦੁਹੇਲਾ,<br>
ਹਥੁ ਨਾ ਲਾਇ ਕਸੁੰਭੜੈ, ਜਲਿ ਜਾਸੀ ਢੋਲਾ,<br>
ਇਕ ਆਪੀਨੈ ਪਤਲੀ, ਸਹ ਕੇਰੇ ਬੋਲਾ,<br>
ਦੁਧਾ ਥਣੀ ਨ ਆਵਈ,ਫਿਰਿ ਹੋਇ ਨਾ ਮੇਲਾ,<br>
ਕਹੈ ਫਰੀਦੁ ਸਹੇਲੀਹੋ, ਸਹੁ ਅਲਾਇਸੀ,<br>
ਹੰਸੁ ਚਲਸੀ ਡੁੰਮਣਾ, ਅਹਿ ਤਨੁ ਢੇਰੀ ਥੀਸੀ।

**
*

## ਸਿੱਖ ਕਵਿਤਾ

ਇਸਦੇ ਨਾਲ ਨਾਲ ਹਿੰਦੂਆਂ ਵਿਚ ਭਗਤੀ ਲਹਿਰ ਜ਼ੋਰਾਂ ਤੇ ਸੀ। ਇਹ ਲਹਿਰ ਕੁਝ ਤਾਂ ਮੁਸਲਮਾਣਾਂ ਦੇ ਰਬ ਪੂਜ ਹੋਣ ਦਾ ਅਸਰ ਸੀ ਜਿਸ ਨਾਲ ਜ਼ਾਤ ਪਾਤ, ਜਨਮ, ਊਚ ਨੀਚ ਆਦਿਕ ਦੇ ਫ਼ਰਕ ਮਿਟਾ ਕੇ ਇਕ ਰਬ ਜਾਂ ਉਸਦੇ ਅਵਤਾਰ, ਕ੍ਰਿਸ਼ਨ ਤੇ ਰਾਮ, ਦੀ ਭਗਤੀ ਉਤੇ ਜ਼ੋਰ ਦਿਤਾ ਜਾ ਰਿਹਾ ਸੀ। ਕੁਝ ਇਹ ਬ੍ਰਾਹਮਣ ਵਾਦ ਦੇ ਸੁਕੇ ਫ਼ਲਸਫੇ ਦੇ ਪ੍ਰਤੀਕਰਮ ਦਾ ਨਤੀਜਾ ਸੀ ਤੇ ਇਕ ਅਜੇਹੇ ਰਬ ਦੀ ਪੂਜਾ ਕਰਨੀ

ਲੋੜਦੀ ਸੀ, ਜੇਹੜਾ ਦਿਆ ਨਾਲ ਡੁਲ੍ਹ ਡੁਲ੍ਹ ਪੈਂਦਾ ਹੈ, ਪਿਆਰਦਾ ਤੇ ਸਾਡੇ ਦਿਲ ਦੇ ਵਾਰਨੇ ਕਬੂਲ ਕਰਦਾ ਹੈ। ਕੁਝ ਇਹ ਲਹਿਰ ਪ੍ਰਦੇਸੀ ਹਾਕਮਾਂ ਦੇ ਮੁਢਲੇ ਜਬਰ ਦਾ ਨਤੀਜਾ ਸੀ, ਤੇ ਹਿੰਦੂਆਂ ਲਈ ਰਬ ਦੀ ਦ੍ਰਗਾਹ ਵਿਚ ਤਰਸ ਦੀ ਅਪੀਲ ਜਾਂ ਦੁਖੀ ਅਸਲੀਅਤ ਤੋਂ ਮੂੰਹ ਮੋੜਨ ਦਾ ਯਤਨ, ਪਰ ਰਬ ਦੀ ਪੂਜਾ ਦਾ ਖ਼ਿਆਲ ਹਿੰਦੂਆਂ ਵਿਚ ਕੋਈ ਨਵਾਂ ਨਹੀਂ ਸੀ। ਉਪਨਿਸ਼ਦਾਂ ਵਿਚ ਇਸ ਦੀ ਟੋਹ ਥਾਂ ਥਾਂ ਤੇ ਮਿਲਦੀ ਹੈ, ਜ਼ਾਤਪਾਤ ਤੇ ਬ੍ਰਾਹਮਣ ਵਾਦ ਦਾ ਵਿਰੋਧ ਵੀ ਕੋਈ ਨਵੀਂ ਗਲ ਨਹੀਂ ਸੀ, ਇਹ ਵੀ ਬੁਧ ਮਤ ਵਿਚ ਮੌਜੂਦ ਸੀ। ਹਾਂ, ਮੁਸਲਮਾਨਾਂ ਦੀ ਨੇੜ ਨੇ ਇਨ੍ਹਾਂ ਖ਼ਿਆਲਾਂ ਨੂੰ ਤਕੜਾਈ ਦੇ ਦਿਤੀ।

ਇਸ ਲਹਿਰ ਦੇ ਪ੍ਰਚਾਰਕ ਬਨਾਰਸ ਵਿਚ ਰਾਮਾ ਨੰਦ ਤੇ ਰਵਦਾਸ, ਪੀਪਾ ਆਦਿਕ, ਬੰਗਾਲ ਵਿਚ ਚੰਡੀ ਦਾਸ ਤੇ ਚੈਤੰਨਯ, ਰਾਜਪੂਤਾਨੇ ਵਿਚ ਮੀਰਾਂ ਬਾਈ ਤੇ ਦਾਦੂ, ਮਹਾਰਾਸ਼ਟਰ ਵਿਚ ਨਾਮਦੇਓ ਤੇ ਤੁਕਾਰਾਮ, ਤੇ ਪੰਜਾਬ ਵਿਚ ਸਿਖ ਗੁਰੂ ਸਾਹਿਬਾਨ ਸਨ। ਪਰ ਸਿਖ ਗੁਰੂ ਸਾਹਿਬਾਨ ਜਿਥੇ ਭਗਤੀ ਲਹਿਰ ਦੇ ਪਰਗਟਾਊ ਸਨ, ਉਥੇ ਇਸ ਦੇ ਦੋਸ਼ ਵੀ ਦੂਰ ਕਰਨ ਦੇ ਆਹਰ ਵਿਚ ਲਗੇ ਹੋਏ ਸਨ। ਭਗਤਾਂ ਦੇ ਵੈਸ਼ਨੋ ਮਤ (ਜਿਸ ਵਿਚ ਰਾਮ ਤੇ ਕ੍ਰਿਸ਼ਨ ਦੀ ਅਵਤਾਰ ਪ੍ਰਸਤੀ ਵੀ ਸ਼ਾਮਲ ਹੈ) ਸ਼ਿਵ ਤੇ ਯੋਗ ਦੀ ਉਪਾਸ਼ਨਾ, ਰਿਧੀਆਂ ਸਿਧੀਆਂ ਤੇ ਕਰਾਮਾਤਾਂ ਦਾ ਲਾਲਚ, ਨਿਰੇ ਜਪ ਤਪ ਤੇ ਬਾਹਰਲੇ ਭੇਖ ਧਾਰਨ ਦੀ ਗੁਰੂ ਸਾਹਿਬ ਨਖੇਧੀ ਕਰਦੇ ਸਨ, ਤੇ ਚੰਗੇ ਕਰਮ ਕਰਕੇ ਵੀ ਰਬ ਦੇ ਕਰਮ ਉਤੇ ਤਕਵਾ ਰਖਣਾ ਦਸਦੇ ਸਨ। ਅਵਤਾਰ ਪ੍ਰਸਤੀ ਦੇ ਵਿਰੁਧ ਇੱਕ ਰਬ ਦੀ ਪੂਜਾ, ਹੱਠ ਨਾਲ ਮਨ ਮਾਰ ਕੇ ਨਹੀਂ, ਸਗੋਂ ਪ੍ਰੇਮ ਨਾਲ ਦੁਨੀਆ ਵਿਚ ਰਹਿੰਦੇ ਤੇ ਸਤਿ ਸੰਗ ਤੇ ਕੀਰਤਨ ਰਾਹੀਂ ਮਨ ਜੋੜ ਕੇ, ਕਰਨੀ ਦਸਦੇ ਸਨ। ਕੁਦਰਤ ਤੋਂ ਮੂੰਹ ਮੋੜਨ ਦੀ ਥਾਂ ਇਸ ਦੇ ਵਿਚੋਂ ਹੀ ਰਬ ਦੀ ਝਲਕ ਵੇਖਣ

ਦੀ ਪ੍ਰੇਰਨਾ ਦੇਂਦੇ ਸਨ ਤੇ ਸਾਰੀ ਕੁਦਰਤ, ਧਰਤੀ, ਮਾਨੁਖ, ਬਨ, ਪਾਣੀ, ਅਗਨੀ, ਸਿਤਾਰੇ, ਆਕਾਸ਼, ਨੂੰ ਰਬ ਦੀ ਆਰਤੀ ਕਰਦਾ ਵੇਖਦੇ ਸਨ। ਇਸ ਤਰ੍ਹਾਂ ਇਨ੍ਹਾਂ ਨਾਲੋਂ ਟੁਟਣ ਦੀ ਥਾਂ ਇਨ੍ਹਾਂ ਨਾਲ ਸਾਂਝ ਪੈਦਾ ਹੋ ਜਾਂਦੀ ਸੀ।

**ਗੁਰੂ ਨਾਨਕ ਸਾਹਿਬ** — (੧੪੬੯ ਤੋਂ ੧੫੩੯) ਸਿੱਖ ਮਤ ਦੇ ਮੋਢੀ, ਲੰਕਾ ਤੋਂ ਕਸ਼ਮੀਰ, ਆਸਾਮ ਤੋਂ ਪਿਸ਼ਾਵਰ, ਕਾਬਲ, ਮਕਾ, ਮਦੀਨਾ, ਤੋਂ ਬਗ਼ਦਾਦ ਤਕ ਆਪਣੇ ਮਤ ਦਾ ਪ੍ਰਚਾਰ ਹਿੰਦੂ ਮੁਸਲਮਾਣ ਦੋਹਾਂ ਨੂੰ ਸੁਨਾਣ ਵਾਲੇ ਤੇ ਦੋਹਾਂ ਦੇ ਸਾਂਝੇ ਆਗੂ ਇਸ ਕਵਿਤਾ ਦੇ ਮੋਢੀ ਸਨ।

ਆਪਦੀ ਵਾਕਫ਼ੀਅਤ ਵਿਸ਼ਾਲ ਸੀ। ਅਨੇਕਾਂ ਭੇਖਾਂ ਤੇ ਧਰਮਾਂ, ਫ਼ਲਸਫ਼ਾ, ਸਾਇੰਸ, ਜੀਵਨ-ਜਾਚ, ਹਿੰਦੂ ਮਿਥਹਾਸ, ਕੁਦਰਤ ਦੀ ਕਾਰੀਗਰੀ ਆਦਿਕ ਦੇ ਹਵਾਲੇ ਆਪਦੀ ਕਵਿਤਾ ਵਿਚੋਂ ਆਮ ਮਿਲਦੇ ਹਨ। ਆਪ ਦੀ ਕਵਿਤਾ ਵਿਚੋਂ ਨਿਰੋਲ ਪੰਜਾਬੀ-ਪੁਣਾ ਝਲਕਦਾ ਹੈ; ਦੇਸੀ ਧਾਰਨਾ, ਘਰੋਗੀ ਉਪਮਾਵਾਂ, ਸਾਦਾ ਤੇ ਸਰਲ ਬਿਆਨ, ਵਲਵਲੇ ਤੇ ਰਾਗ ਨਾਲ ਛਲਕਦਾ ਆਪਦੀ ਕਵਿਤਾ ਦੇ ਖ਼ਾਸ ਅੰਗ ਹਨ। ਆਪ ਦੀ ਕਵਿਤਾ ਦੀ ਲੈ ਵਿਚ ਵਨਗ ਵਨਗੀਆਂ ਦੇ ਪਲਟੇ ਹਨ। ਰੌਂ ਦੇ ਬਦਲਣ ਨਾਲ ਲੈ ਵਿਚ ਝਟ ਪਟ ਫ਼ਰਕ ਆ ਜਾਂਦਾ ਹੈ। ਕੇਵਲ ਜਪ ਸਾਸਿਬ ਹੀ ਆਪ ਦੀ ਸਾਹਿਤਕ ਕਾਰੀ-ਗਰੀ ਦੇ ਕਮਾਲ ਦਾ ਨਮੂਨਾ ਹੈ। ਉਹ ਡੂੰਘੇ ਤੋਂ ਡੂੰਘੇ ਖਿਆਲਾਂ ਨੂੰ ਸਾਦੀ ਤੋਂ ਸਾਦੀ ਬੋਲੀ ਵਿਚ ਬਿਆਨ ਕਰ ਸਕਦੇ ਹਨ। ਉਨ੍ਹਾਂ ਦੀ ਕਵਿਤਾ ਦਾ ਸੰਕੋਚ ਇਕ ਮਹਾਨ ਕਵੀ ਦੀ ਸੂਚਨਾਂ ਦੇਂਦਾ ਹੈ।

ਹਰ ਵਾਕ ਵਿਚ ਇਕ ਪਰਮ ਸਚਿਆਈ ਬੰਦ ਹੈ ਤੇ ਉਹ ਮੁਹਾਵਰੇ ਵਾਂਗ ਮੂੰਹ ਚੜ੍ਹ ਜਾਂਦਾ ਹੈ (ਵੇਖੋ ਕਾਂਡ ਚੌਥਾਂ)। ਇਹ ਅਤਿ ਉਚੇ ਕਵੀ ਦੀ ਨਿਸ਼ਾਨੀ ਹੁੰਦੀ ਹੈ। ਆਪ ਦੇ ਬਿਆਨ ਦੀ ਸ਼ਕਤੀ ਵੇਖਣੀ ਹੋਵੇ, ਤਾਂ ਹੇਠ ਲਿਖਿਆ ਸ਼ਬਦ ਵਿਚਾਰਨਾ ਚਾਹੀਦਾ ਹੈ, ਜਿਸ ਵਿਚ ਆਪ ਨੇ ਬਾਬਰ ਦੇ ਆਣ ਤੇ ਹਿੰਦੂ ਤੇ ਮੁਸਲਮਾਨ ਦੋਹਾਂ ਦੇ ਦੁਖ ਨੂੰ ਇਕੋ ਤੜਪ ਨਾਲ ਬਿਆਨ ਕੀਤਾ ਹੈ।

ਇਸ ਸ਼ਬਦ ਤੋਂ ਇਹ ਵੀ ਪਤਾ ਲਗਦਾ ਹੈ ਕਿ ਗੁਰੂ ਨਾਨਕ ਸਾਹਿਬ ਆਪਣੇ ਦੇਸ਼ ਤੇ ਦੇਸ਼ ਦੇ ਬੰਦਿਆਂ ਨਾਲ ਕਿਤਨਾ ਪਿਆਰ ਕਰਦੇ ਹਨ, ਸਾਰੀ ਭਗਤੀ ਲਹਿਰ ਵਿਚ ਉਹ ਪਹਿਲੇ ਕਵੀ ਹਨ, ਜਿਨ੍ਹਾਂ ਪਾਰ ਸਰੀਰਕ ਜਲਵਿਆਂ ਤੇ ਕੌਤਕਾਂ ਤੇ ਆਤਮਕ ਡੂੰਘਾਈਆਂ ਤੇ ਲੋੜਾਂ ਬਾਰੇ ਗਾਉਂਦਿਆਂਗਾ—ਉਂਦਿਆਂ ਆਪਣੇ ਚੌਗਿਰਦੇ ਨੂੰ ਵੀ ਸਵਾਰਨ, ਬਨਾਣ, ਉਸਾਰਨ ਦੀ ਪ੍ਰੇਰਨਾ ਦਿਤੀ ਹੈ। "ਬਾਬਰ ਵਾਣੀ" ਵਿਚ ਉਹ ਇਕ ਸਚੇ ਦੇਸ਼ ਭਗਤੀ ਦੀ ਪੀੜਾ ਨਾਲ ਬਾਬਰ ਦੇ ਹਲੇ ਤੇ ਜ਼ੁਲਮ ਵਿਰੁਧ ਆਵਾਜ਼ ਉਠਾਉਂਦੇ ਹਨ :

"ਜਿਨ ਸਿਰਿ ਸੋਹਨਿ ਪਟੀਆਂ, ਮਾਂਗੀ ਪਾਇ ਸੰਧੂਰੁ।
ਸੇ ਸਿਰ ਕਾਤੀ ਮੁੰਨੀਅਨਿ, ਗਲ ਵਿਚਿ ਆਵੈ ਧੂੜਿ।
ਮਹਿਲਾਂ ਅੰਦਰਿ ਹੋਂਦੀਆਂ, ਹੁਣਿ ਬਹਣਿ ਨਾ ਮਿਲਨਿ ਹਦੂਰਿ।
ਜਦਹੁ ਸੀਆਂ ਵੀਆਹੀਆਂ ਲਾੜੇ ਸੋਹਨਿ ਪਾਸਿ।
ਹੀਡੋਲੀ ਚੜਿ ਆਈਆਂ, ਦੰਦ ਖੰਡ ਕੀਤੇ ਰਾਸਿ।
ਉਪਰਹੁ ਪਾਣੀ ਵਾਰੀਐ, ਝਲੇ ਝਿਮਕਣ ਪਾਸਿ।" ਆਦਿਕ

ਗੁਰੂ ਨਾਨਕ ਇਸ ਵੇਲੇ ਨਿਰੋਲ ਆਪਣੀ ਰੂਹਾਨੀ ਮਸਤੀ ਵਿਚ ਹੀ ਅੱਖਾਂ ਮੂੰਦ, ਰਬ ਯਾਦ ਵਿਚ ਮਗਨ ਨਹੀਂ। ਉਹ ਦੇਖ

ਰਹੇ ਹਨ ਕਿ ਉਨ੍ਹਾਂ ਦੇ ਆਲੇ ਦੁਆਲੇ ਲਹੂ ਚੋਂਦਾ ਜਬਰ, ਲੋਕਾਈ ਦਾ ਸਾਹ ਸਤ ਕਢ ਰਿਹਾ ਹੈ ਤੇ ਜੋਰੀ ਹਿੰਦ ਦਾ ਕੰਨਿਆ ਦਾਨ ਮੰਗਦਾ ਹੈ, ਸ਼ਰਮ ਧਰਮ ਦੋਇ ਛਪ ਖਲੋਤੇ ਹਨ ਤੇ ਕੂੜ ਦੀ ਸਿਕਦਾਰੀ ਤੇ ਪਰਧਾਨਗੀ ਹੈ। ਪਰ ਗੁਰੂ ਸਾਹਿਬ ਦਾ ਦੇਸ਼ ਪਿਆਰ ਨਿਰਾ ਕਿਸੇ ਇਕ ਜਾਤੀ ਜਾਂ ਧਰਮ ਤਕ ਮਹਿਦੂਦ ਨਹੀਂ। ਉਹ ਹਿੰਦੂ ਮੁਸਲਮਾਣ ਦੋਹਾਂ ਉਤੇ ਹੋ ਰਹੇ ਅਤਿਆਚਾਰਾਂ ਦੇ ਵੈਣ ਆਪਣੀ ਕਵਿਤਾ ਵਿਚ ਪਾਉਂਦੇ ਹਨ।

ਮੁਸਲਮਾਣੀਆਂ ਕਸ਼ਟ ਵਿਚ ਖ਼ੁਦਾ ਖ਼ੁਦਾ ਜਪ ਰਹੀਆਂ ਹਨ। ਹਿੰਦਵਾਣੀਆਂ ਤੇ ਹੋਰ ਅਨੇਕਾਂ ਆਪਣੇ ਧਰਮ ਕਰਮ ਦੀ ਓਟ ਲੈ ਕੇ ਪਨਾਹ ਮੰਗ ਰਹੀਆਂ ਹਨ। ਇਸੇ ਤਰ੍ਹਾਂ ਹਿੰਦੂਆਂ ਦਾ ਕਾਫ਼ੀ ਗਿਣਤੀ ਵਿਚ ਮਾਰਿਆ, ਸਾੜਿਆ ਜਾਣਾ ਤੇ ਮੁਸਲਮਾਣੀਆਂ ਦੇ ਬੁਰਕੇ ਦੀ ਬੇਪਤੀ ਹੁੰਦੀ ਲਿਖੀ ਹੈ ਤੇ ਦਸਿਆ ਹੈ, ਕਿ ਇਕਨਾਂ ਦਾ ਪੂਜਾ ਦਾ ਵਕਤ ਜਾਂਦਾ ਰਿਹਾ ਤੇ ਦੂਜੀਆਂ ਦਾ ਨਮਾਜ਼ ਦਾ। ਇਹ ਕੁਝ ਵੇਖ ਕੇ ਗੁਰੂ ਸਾਹਿਬ ਰਬ ਨੂੰ ਪੁਛਦੇ ਹਨ, ਕਿ ਕੀ ਉਸ ਨੂੰ ਤਰਸ ਨਹੀਂ ਆਉਂਦਾ :

ਏਤੀ ਮਾਰ ਪਈ ਕੁਰਲਾਣੈ, ਤੈਂ ਕੀ ਦਰਦ ਨ ਆਇਆ ?

ਪਰ ਨਹੀਂ, ਰਬ ਤਾਂ ਇਹ ਖੇਢ ਬੰਦਿਆਂ ਨੂੰ ਉਨ੍ਹਾਂ ਦੀ ਚੰਗਿਆਈ ਬਹਾਦਰੀ ਤੇ ਆਪੋ ਵਿਚ ਦਾ ਪਿਆਰ ਖੁਸ ਜਾਣ ਕਰਕੇ ਵਿਖਾ ਰਿਹਾ ਹੈ :

ਜਿਸ ਨੋ ਆਪਿ ਖੁਆਇ ਕਰਤਾ, ਖਸਿ ਲਏ ਚੰਗਿਆਈ।

ਉਂਜ ਉਹ ਵੇਲਾ ਆਉਣ ਤੇ ਮੁਗ਼ਲਾਂ ਨੂੰ ਉਨ੍ਹਾਂ ਦੇ ਕੀਤੇ ਦੀ ਸਜ਼ਾ ਜ਼ਰੂਰ ਦੇਵੇਗਾ :

ਕਾਇਆ ਕਪੜੁ ਟੁਕੁ ਟੁਕੁ ਹੋਸੀ, ਹਿੰਦੁਸਤਾਨੁ ਸਮਾਲਸੀ ਬੋਲਾ।

ਪਰ ਹਿੰਦੂਆਂ ਦੀ ਅਧੋਗਤੀ ਉਨ੍ਹਾਂ ਦੀ ਆਪਣੀ ਪਰਾਧੀਨ ਜ਼ਹਿਨੀਅਤ ਕਰ ਕੇ ਹੋਈ ਹੈ। ਕੁਝ ਰਾਜੇ ਕਸਾਈ ਹਨ ਤੇ ਹਿੰਦੁਸਤਾਨ ਵਰਗੇ ਰਤਨ ਨੂੰ ਮਿਟੀ ਵਿਚ ਰਲਾ ਰਹੇ ਹਨ। ਕੁਝ ਲੋਕਾਂ ਵਿਚ ਉਹ ਪੁਰਾਣਾ ਆਚਾਰ ਜਾਂ ਜੀਵਨ ਦਾ ਮਾਣ, ਹੋਣ ਥੀਣ ਦਾ ਨਸ਼ਾ ਨਹੀਂ ਰਿਹਾ। ਉਹ ਮੁਰਦਿਆਂ ਦੀ ਤਰ੍ਹਾਂ ਨਿਉਂ ਕੇ ਟੁਰਦੇ ਹਨ (ਭ੍ਹਾਇ ਭਰੇ ਮੁਰਦਾਰ) ਪਰਾਈ ਬੋਲੀ ਬੋਲਦੇ ਹਨ (ਘਰ ਘਰ ਮੀਆਂ ਸਭਨਾਂ ਜੀਆਂ ਬੋਲੀ ਅਵਰ ਤੁਹਾਰੀ) ਪਰਾਈ ਕਿਸਮ ਦੀ ਪੁਸ਼ਾਕ ਪਾਉਂਦੇ ਹਨ (ਨੀਲ ਬਸਤ੍ਰ ਲੈ ਕਪੜੇ ਪਹਿਰੇ, ਤੁਰਕ ਪਠਾਣੀ ਅਮਲ ਕੀਆ) ਪਰਾਏ ਤਰੀਕੇ ਨਾਲ ਮਾਰੇ ਹੋਏ ਮਾਸ ਨੂੰ ਖਾਂਦੇ ਹਨ (ਅਭਾਖਿਆ ਕਾ ਕੁਠਾ ਬਕਰਾ ਖਾਣਾ)। ਇਸ ਲਈ ਅਜੇਹੇ ਨੀਵੇਂ ਨਿਤਾਣੇ, ਮਰਦੂਦਾਂ ਦਾ ਹਸ਼ਰ ਹੋਰ ਕੀ ਹੋਵੇ ?

ਇਹ ਹੈ ਉਨ੍ਹਾਂ ਦੀ ਆਪਣੇ ਦੇਸ਼ ਵਾਸੀਆਂ ਦੀ ਅਧੋਗਤੀ ਦੇ ਕਾਰਨਾਂ ਦੀ ਪੜਚੋਲ, ਦੇਸ਼ ਦੀ ਰਾਜਸੀ ਬਣਤਰ ਉਤੇ ਟੀਕਾ ਟਿਪਣੀ ਤੇ ਬੇਇਨਸਾਫ਼ੀ ਵਿਰੁਧ ਆਵਾਜ਼। ਪਰ ਗੁਰੂ ਨਾਨਕ ਸਾਹਿਬ ਵਿਚ ਇਸ ਤੋਂ ਵਧੀਕ ਕੁਝ ਹੋਰ ਭੀ ਹੈ। ਓਨ੍ਹਾਂ ਦਾ ਮੋਹ ਦੇਸ਼ ਦੀ ਮਿਟੀ ਨਾਲ, ਇਸ ਦੀਆਂ ਰੰਗੀਲੀਆਂ ਰੁਤਾਂ ਤੇ ਟਹਿਕਦੇ ਨਜ਼ਾਰਿਆਂ ਨਾਲ ਵੀ ਹੈ, ਜਿਸ ਨੂੰ ਪੜ੍ਹ ਕੇ ਮਨ ਵਿਚ ਕੋਈ ਸੁਗਮ ਨਹੀਂ ਉਪਜਦੀ। ਆਪਣੇ ਦੇਸ਼ ਤੋਂ ਬਲਿਹਾਰ ਜਾਉਣ ਲਈ ਮਨ ਵਿਚ ਤਰੰਗ ਲਹਿਰਦੇ ਹਨ ।

ਆਪ ਰਬ ਨੂੰ ਵੀ "ਬਲਿਹਾਰੀ ਕੁਦਰਤ ਵਸਿਆ" ਆਖ ਕੇ ਯਾਦ ਕਰਦੇ ਹਨ। ਕੁਦਰਤ ਦੀਆਂ ਰੰਗੀਨੀਆਂ, ਗਗਨ, ਚੰਦ, ਸੂਰਜ ਤਾਰੇ, ਪਵਣ, ਬਨਰਾਏ, ਫੁਲ, ਚੰਦਨ ਨੂੰ ਰਬ ਦੀ ਆਰਤੀ ਕਰਦਾ, ਉਸ ਦੇ ਭੈ (ਡਰ) ਵਿਚ ਤਾਕੋ ਤਾਕ ਚਲਦਾ ਅਦਭਤਤਾ ਤੇ

ਅਸਚਰਜਤਾ ਵਿਚ ਲਿਆ ਦਰਸਾਉਂਦੇ ਹਨ। ਇਵੇਂ ਕੁਦਰਤ ਦੇ ਹਰ ਨਜ਼ਾਰੇ ਵਿਚ ਆਪ ਕਿਸੇ ਤਰਤੀਬ, ਸਰਬ ਸਾਂਝੀ ਰੌ ਤੇ ਹੁਕਮ ਨੂੰ ਲਭਦੇ ਵਿਸਮਾਦ ਵਿਚ ਆ ਆ ਜਾਂਦੇ ਹਨ। ਇਸ ਤਰ੍ਹਾਂ ਆਪ ਨੇ ਦਿਸਦੀ ਕੁਦਰਤ ਤੇ ਉਸ ਨੂੰ ਚਲਾਉਣ ਵਾਲੀ ਅਦਿਖ ਰੌ ਨੂੰ ਪਹਿਲੀ ਵੇਰ ਕਵਿਤਾ ਵਿਚ ਇਕ ਮਿਕ ਕਰ ਦਿਤਾ ਹੈ, ਤੇ ਮਾਨੁਖੀ ਸਰੀਰਾਂ ਦੇ ਮਿਲ ਬਹਿਣ ਤੇ ਇਕ ਦੂਜੇ ਦੇ ਕੰਮ ਆਉਣ ਨੂੰ ਤੇ ਸਰੀਰ ਦੇ ਉਨ੍ਹਾਂ ਸਾਰੇ ਸਵਾਦਾਂ ਤੇ ਕਾਰਨਾਮਿਆਂ ਨੂੰ ਜੇਹੜੇ ਰਬ ਨਾਲ ਜੁੜਨ ਵਿਚ ਰੋਕ ਨਹੀਂ ਪਾਉਂਦੇ, ਪਹਿਲੀ ਵੇਰ ਸਤਕਾਰ ਦਿਤਾ ਹੈ, ਤੇ ਹਸਦਿਆਂ, ਖੇਡਦਿਆਂ, ਖਾਂਦਿਆਂ ਪੀਂਦਿਆਂ, ਦੁਨੀਆਂ ਦੇ ਫ਼ਰਜ਼ ਨਿਬਾਹੁੰਦਿਆਂ ਲਿਵ ਰਬ ਨਾਲ ਜੋੜਨ ਦੀ ਜਾਚ ਦਸੀ ਹੈ। ਇਹ ਇਕ ਅਜੇਹੀ ਫ਼ਿਲਾਸਫ਼ੀ ਹੈ, ਜੇਹੜੀ ਨਾ ਕੇਵਲ ਆਪ ਨੂੰ ਭਗਤੀ ਮਾਰਗ ਦੇ ਬਾਕੀ ਉਪਾਸ਼ਕਾਂ ਨਾਲੋਂ ਵਖਰਿਆਂਦੀ ਹੈ, ਸਗੋਂ ਹੁਣ ਤਕ ਲਭੀ ਸੱਭ ਤੋਂ ਚੰਗੀ ਜੀਵਨ ਜਾਚ ਦਾ ਪਤਾ ਦੇਂਦੀ ਹੈ। ਤੇ ਇਹ ਸਭ ਕੁਝ ਕਿਸੇ ਫ਼ਿਲਾਸਫ਼ਰ ਵਾਂਗ ਬਿਆਨ ਨਹੀਂ ਕੀਤਾ ਗਿਆ, ਪਹਾੜ ਦੀ ਚੋਟੀ ਤੇ ਖਲੋ, ਵਾਅਜ਼ ਦੇਣ ਦੀ ਨੀਅਤ ਨਾਲ, ਸਗੋਂ ਸਾਧਾਰਨ ਆਦਮੀਆਂ ਵਾਂਗ ਜਿਨ੍ਹਾਂ ਵਿਚ ਕਵੀ ਦਾ ਦਿਲ ਬੋਲਦਾ ਹੈ, ਪਤੀ ਪਤਨੀ ਦੇ ਰਿਸ਼ਤੇ, ਸਖੀ ਸਹੇਲੀ ਦੇ ਰਿਸ਼ਤੇ, ਕੁਦਰਤ ਦੇ ਆਮ ਮੁਸ਼ਾਹਿਦੇ ਤੇ ਤਜਰਬੇ ਆਦਿਕ ਦੀਆਂ ਮਿਸਾਲਾਂ ਦੇ ਕੇ ਵਲਵਲੇ ਤੇ ਰਾਗ ਨਾਲ ਭਰੀ ਹੋਈ ਕਵਿਤਾ ਵਿਚ।

ਤੁਖਾਰੀ ਰਾਗ ਦਾ ਬਾਰਾਂਮਾਹ ਤਾਂ ਪੰਜਾਬੀ ਕਵਿਤਾ ਵਿਚ ਬਿਰਹਾ ਤੇ ਪ੍ਰੀਤ ਨੂੰ ਦਰਸਾਣ ਵਾਲੀ ਇਕ ਸਿਖਰ ਦੀ ਕ੍ਰਿਤ ਹੈ, ਜਿਥੇ ਉਹ ਆਪ ਦੀ ਕੁਦਰਤ ਦੀ ਚਿਤਰਕਾਰੀ ਤੇ ਦੇਸ਼ ਪਿਆਰ ਦੀ ਮੂੰਹ ਬੋਲਦੀ ਤਸਵੀਰ ਹੈ। ਇਸ ਕਵਿਤਾ ਵਿਚ ਬਿਆਨ ਦਾ ਸੰਕੋਚ ਸ਼ਬਦ ਤੇ ਬੋਲ-ਚਿਤ੍ਰਾਂ ਦੀ ਭਰਮਾਰ ਤੇ ਰਸ ਤੇ ਭਾਵ ਦੀ ਏਕਤਾ ਬਿਆਨ ਤੋਂ ਬਾਹਿਰ ਹਨ:

ਚੇਤੁ ਬਸੰਤੁ ਭਲਾ, ਭਵਰ ਸੁਹਾਵੜੇ ।
ਬਨ ਫੂਲੇ ਮੰਝ ਬਾਰਿ, ਮੈਂ ਪਿਰੁ ਘਰਿ ਬਾਹੁੜੈ ।
ਪਿਰੁ ਘਰਿ ਨਹੀਂ ਆਵੈ, ਧਨ ਕਿਉ ਸੁਖੁ ਪਾਵੈ,
ਬਿਰਹਿ ਬਿਰੋਧ ਤਨੁ ਛੀਜੈ ।
ਕੋਕਿਲ ਅੰਬਿ ਸੁਹਾਵੀ ਬੋਲੈ, ਕਿਉਂ ਦੁਖੁ ਅੰਕਿ ਸਹੀਜੈ ।
ਭਵਰੁ ਭਵੰਤਾ ਫੂਲੀ ਡਾਲੀ, ਕਿਉ ਜੀਵਾ ਮਰੁ ਮਾਏ ।
ਨਾਨਕ ਚੇਤਿ ਸਹਜਿ ਸੁਖੁ ਪਾਵੈ, ਜੇ ਹਰਿ ਵਰੁ ਘਰਿ ਧਨ ਪਾਏ ।

ਇਸੇ ਤਰ੍ਹਾਂ "ਵੈਸਾਖ ਭਲਾ, ਸਾਖਾਂ ਵੇਸ ਕਰੇ" ਅਤੇ "ਸਾਵਿਣ ਸਰਸ ਮਨਾ ਘਣ ਵਰਸਹਿ ਰੁਤਿ ਆਏ" ਆਦਿਕ ਇਕ ਇਕ ਵਾਕ ਵਿਚ ਪੂਰੇ ਚਿਤਰ ਹਨ। ਕੁਦਰਤ ਦੀ ਜਿੰਨੀ ਬਾਰੀਕ ਵਾਕਫ਼ੀ, ਰੁਤਾਂ ਦੇ ਬਦਲਦੇ ਨਜ਼ਾਰੇ ਤੇ ਇਨ੍ਹਾਂ ਨਾਲ ਵਟੀਂਦੀ ਪ੍ਰੇਮੀ ਮਨ ਦੀ ਹਾਲਤ, ਜਿਸ ਵਲਵਲੇ ਦੀ ਸਚਿਆਈ, ਰਾਗ ਤੇ ਹੁਨਰ ਭਰੇ ਤਰੀਕੇ ਨਾਲ ਉਲੀਕਦੇ ਹਨ, ਉਹ ਅਕਹਿ ਹੈ। ਇਹ ਬਾਰਾਂ ਮਾਂਹ ਗੁਰੂ ਸਾਹਿਬ ਦੇ ਜਨਮ ਅਸਥਾਨ (ਤਲਵੰਡੀ) ਦੇ ਨਜ਼ਾਰਿਆਂ, "ਕੋਕਿਲ ਅੰਬ ਸੁਹਾਵੀ ਬੋਲੈ" "ਟੀਂਡ ਲਵੈ ਮੰਝ ਬਾਰੇ" "ਕੁਕਹਿ ਕਾਹਿ ਸੇ ਫੁਲੈ" ਆਦਿਕ ਨੂੰ ਵੀ ਬੜੇ ਪਿਆਰ ਨਾਲ ਚਿਤਰਦਾ ਹੈ। ਇਸੇ ਤਰ੍ਹਾਂ ਹੋਰ ਬੇਅੰਤ ਥਾਂਈ ਵੀ ਉਹ ਰਬ-ਮਿਲਾਪ ਨੂੰ ਕੁਦਰਤ ਤੇ ਮਾਨੁਖੀ ਸੰਜੋਗ ਦੀਆਂ ਨਿਕੀਆਂ ਨਿਕੀਆਂ ਘਰੋਗੀ ਮਿਸਾਲਾਂ ਦੇਕੇ ਸਮਝਾਉਂਦੇ ਹਨ :

ਮੰਞੁ ਕੁਚੱਜੀ ਅੰਮਾਵਣਿ ਡੋਸੜੇ,
ਹਉਂ ਕਿਉਂ ਸਹੁ ਰਾਵਣਿ ਜਾਉ ਜੀਉ ।
ਇਕਦੂ ਇਕਿ ਚੜੰਦੀਆ,

ਕਉਣ ਜਾਣੈ ਮੇਰਾ ਨਾਉ ਜੀਉ ।
ਜਿਨੀ ਸਖੀ ਸਹੁ ਰਾਵਿਆ,
ਸੇ ਅੰਬੀ ਛਾਵੜੀਏਹਿ ਜੀਉ ।
ਕਿਆ ਗੁਣ ਤੇਰੇ ਵਿਥਰਾ,
ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ ।
ਅੰਬਰਿ ਕੂੰਜਾ ਕੁਰਲੀਆਂ,
ਬਗ ਬਹਿਠੇ ਆਇ ਜੀਉ ।
ਸਾਧਨ ਚਲੀ ਸਾਹੁਰੈ,
ਕਿਆ ਮੁਹੁ ਦੇਸੀ ਅਗੈ ਜਾਇ ਜੀਉ ।"

ਇਹ ਅੰਮੀ ਤੇ ਧੀ, ਸੋਹਾਗਣ-ਦੋਹਾਗਣ, ਸਖੀ-ਸਹੇਲੀ, ਸਹੁਰਾ ਘਰ ਤੇ ਕੁਦਰਤ ਦੀਆਂ ਉਪਮਾਵਾਂ ਨਾਲ ਕਵਿਤਾ ਵਿਚ ਕਿਹਾ ਘਰੋਗੀ ਰੰਗ ਭਰ ਦਿਤਾ ਹੈ, ਕਿਤਨੀ ਲੈ ਹੈ ਇਹਨਾਂ ਤੁਕਾਂ ਵਿਚ, ਕਿਤਨਾ ਅੰਦਰੋਂ ਉਠਿਆ ਵਲਵਲਾ । "ਜਿਨੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹ ਜੀਉ" ਕਿੰਨੀ ਮਿਠੀ ਅਸੀਸ ਹੈ, ਭਾਵ ਪੂਰਤ ਪਰ ਸਹਿਜ ਸੁਭਾਵੀ । ਲਹਿੰਦੀ ਦੇ ਸ਼ਬਦਾਂ ਨੇ ਕੈਸੀ ਮਿਠਾਸ ਪੈਦਾ ਕਰ ਦਿਤੀ ਹੈ । "ਕਿਆ ਕਿਆ ਘਿਨਾ ਤੇਰਾ ਨਾਉ ਜੀਉ" ਕਿਤਨਾ ਪਿਆਰਾ ਹੈ, "ਘਿੰਨਾ" ਕਿਨਾਂ ਚੰਗਾ ਹੈ "ਜੀਉ" । "ਅੰਬਰਿ ਕੂੰਜਾਂ ਕੁਰਲੀਆਂ, ਬੱਗ ਬਹਿਠੇ ਆਇ ਜੀਉ" ਵਿਚ ਕੂੰਜਾਂ ਦੀ ਸਖਣੀ ਕੁਰਲਾਹਟ ਪਈ ਕੂਕਦੀ ਹੈ ਤੇ "ਬਗ ਬਹਿਠੇ ਆਇ ਜੀਉ" ਵਿਚ ਬੁਢੇਪੇ ਦੀ ਬੈਠੀ ਉਦਾਸੀ ਪਈ ਝਾਕਦੀ ਹੈ । ਇਹ ਹੈ ਗੁਰੂ ਨਾਨਕ ਦਾ ਹੁਨਰ ।

ਇਸੇ ਤਰ੍ਹਾਂ :

''ਹਰਣੀ ਹੋਵਾ ਬਨਿ ਬਸਾਂ, ਕੰਦ ਮੂਲ ਚੁਣਿ ਖਾਉਂ ।
ਗੁਰਪਰਸਾਦੀ ਮੇਰਾ ਸਹੁ ਮਿਲੈ, ਵਾਰਿ ਵਾਰਿ ਹਉ ਜਾਉ ਜੀਉ ।
ਮੈਂ ਬਨਜਾਰਨਿ ਰਾਮ ਕੀ । ਤੇਰਾ ਨਾਮੁ ਵਖਰੁ ਵਾਪਾਰੁ ਜੀ ।
ਕੋਕਿਲ ਹੋਵਾ ਅੰਬ ਬਸਾ, ਸਹਜਿ ਸ਼ਬਦ ਬੀਚਾਰੁ ।
ਸਹਜਿ ਸੁਭਾਇ ਮੇਰਾ ਸਹੁ ਮਿਲੈ, ਦਰਸਨ ਰੂਪਿ ਅਪਾਰੁ ।
ਮਛੁਲੀ ਹੋਵਾ ਜਲਿ ਬਸਾ, ਜੀਅ ਜੰਤ ਸਭਿ ਸਾਰਿ ।
ਉਰਵਾਰਿ ਪਾਰਿ ਮੇਰਾ ਸਹੁ ਵਸੈ, ਹਉ ਮਿਲਉਗੀ ਬਾਹ ਪਸਾਰਿ ।
ਨਾਗਨਿ ਹੋਵਾ ਧਰਿ ਵਸਾ, ਸਬਦੁ ਵਸੈ ਭਉ ਜਾਇ ।
ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ । [ਗਾਉੜੀ

ਇਥੇ ਅਸਲੇ ਨਾਲ ਮਿਲਣ ਦੀ ਤਾਂਘ ਕੇਡੇ ਰੋਮਾਂਚਿਕ ਤਰੀਕੇ ਨਾਲ ਬਿਆਨ ਕੀਤੀ ਗਈ ਹੈ, ਜੇਹੜੀ ਅੰਦਰੋ ਚੀਰ ਕੇ ਨਿਕਲੀ ਜਾਪਦੀ ਹੈ। ਹਰਨੀ, ਕੋਇਲ, ਮਛਲੀ, ਨਾਗਨ, ਇਹ ਵਲਵਲੇ ਦੀ ਬਹੁਲਤਾ ਦੀਆਂ ਸੂਚਕ ਹਨ । "ਹਉ ਮਿਲਹੁਗੀ ਬਾਂਹਿ ਪਸਾਰ", ਮਛਲੀ ਦੀ ਸ਼ਹੁ ਸਾਗਰ ਨੂੰ ਜਫੀਆਂ ਪਾਣ ਲਈ ਬਿਹਬਲਤਾ ਕਿਡੇ ਆਦ੍ਰਸ਼ਵਾਦ ਨੂੰ ਦਰਸਾਉਂਦਾ ਹੈ ।ਕਿਡਾ ਚੌੜਾ ਹੈ ਰਬ, ਜਿਸਦਾ ਪਰਛਾਵਾਂ ਵਸਦੀ ਧਰਤੀ ਤੇ, ਘਣਿਆਂ ਬਨਾਂ ਵਿਚ, ਛੁਲਕਦੇ ਸਾਗਰਾਂ ਤੇ ਨੀਲੀਆਂ ਅੰਬੀਆਂ ਥਲੇ, ਹਰ ਥਾਂ ਵਿਚਰਦਾ ਹੈ । ਇਹੀ ਆਦਰਸ਼ਵਾਦ ਆਪਦੀ ਆਰਤੀ (ਰਾਗ ਧਨਾਸਰੀ) ਵਿਚੋਂ ਲਭਦਾ ਹੈ, ਜਿਸ ਨਾਲ ਆਪ ਨੇ ਅਦਭੁਤਿਤਾ ਤੇ ਅਸਚਰਜਤਾ ਦਾ ਰੰਗ ਨਿਖਾਰਿਆ ਹੈ :

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ,
ਤਾਰਿਕਾ ਮੰਡਲ ਜਨਕ ਮੋਤੀ ।

ਧੂਪੁ ਮਲਿਆਨਲੋ ਪਵਣੁ ਚਵਰੋ ਕਰੇ,
ਸਗਲ ਬਨਰਾਇ ਫੂਲੰਤ ਜੋਤੀ ।

ਇਹੀ ਰੰਗ ਆਪ ਨੇ :

ਮੋਤੀ ਤਾ ਮੰਦਰ ਊਸਰਹਿ, ਰਤਨੀ ਤਾ ਹੋਹਿ ਜੜਾਉ ।
ਕਸਤੂਰਿ, ਕੁੰਗੂ, ਅਗਰਿ ਚੰਦਨਿ, ਲੀਪਿ ਆਵੈ ਚਾਉ । [ਸ੍ਰੀਰਾਗ

ਵਾਲੇ ਸ਼ਬਦ ਵਿਚ ਬੱਧਾ ਹੈ ।

ਗੁਰੂ ਨਾਨਕ ਸਾਹਿਬ ਦੀ ਕਵਿਤਾ ਬਹੁਤੀ ਸਰੋਦੀ ਜਾਂ ਲਿਰਿਕ ਕਵਿਤਾ ਹੈ। ਸਰੋਦੀ ਕਵਿਤਾ ਜੇ ਨਿਜੀ ਪੀੜ ਨੂੰ ਆਪ-ਪਰਖੇ ਚਿੰਨ੍ਹਾਂ ਰਾਹੀਂ ਨ ਪ੍ਰਗਟਾਏ, ਤਾਂ ਉਸ ਵਿਚ ਹੂਕ ਨਹੀਂ ਰਹਿੰਦੀ, ਰਸ ਮੁਕ ਜਾਂਦਾ ਹੈ। ਸਰੋਦੀ ਕਵਿਤਾ ਵਿਚ ਬਿਆਨ ਸੰਜਮ ਭਰਿਆ, ਸ਼ਬਦਾਵਲੀ ਤੇ ਅਲੰਕਾਰ ਆਪ-ਮਹਿਸੂਸੇ ਤੇ ਲੈ ਗੀਤ ਵਾਲੀ, ਜਜ਼ਬੇ ਅਨੁਸਾਰ, ਹੁੰਦੀ ਹੈ। ਅਸਾਂ ਵੇਖਿਆ ਹੈ, ਕਿ ਇਹ ਸਾਰੇ ਗੁਣ ਗੁਰੂ ਨਾਨਕ ਦੇਵ ਜੀ ਦੀ ਕਵਿਤਾ ਵਿਚ ਮੌਜੂਦ ਹਨ ।

ਮਜ਼ਮੂਨ ਇਸ ਦੇ ਉਨ੍ਹਾਂ ਮੁਢਲੇ ਆਦਰਸ਼ਾਂ, ਜਜ਼ਬਿਆਂ ਨਾਲ ਸਬੰਧ ਰਖਦੇ ਹਨ, ਜੇਹੜੇ ਮਨੁਖ ਆਤਮਾ ਨੂੰ ਸਦਾ ਤੋਂ ਹਲੂਣਦੇ ਆਇ ਹਨ। ਜੀਵਨ-ਜਾਚ, ਜੀਵਨ-ਆਦਰਸ਼, ਮੌਤ, ਪਾਰ-ਸਰੀਰਕ ਜਲਵੇ ਤੇ ਕੌਤਕ, ਪਿਆਰ, ਕੁਦਰਤ, ਸਮਾਜੀ, ਆਰਥਕ ਤੇ ਰਾਜਸੀ ਲੋੜਾਂ, ਮਾਨੁਖੀ ਸਾਂਝਾਂ, ਵਹਿਮ ਤੇ ਥੁੜ੍ਹਾਂ, ਆਦਿਕ ਉਹ ਸਭ ਕੁਝ ਜੋ ਦਿਸਦਾ ਹੈ ਤੇ ਉਹ ਵੀ ਜੋ ਨਹੀਂ ਦਿਸਦਾ, ਕੇਵਲ ਦਿਲ ਟੋਹਾਂ ਨਾਲ ਪਛਾਣਿਆਂ ਜਾ ਸਕਦਾ ਹੈ।

ਜਿਥੇ ਹਰ ਮਹਾਨ ਕਵੀ ਦੀ ਸਮੁੱਚੀ ਕ੍ਰਿਤ ਵਿਚ ਅਸੀ ਕੋਈ ਸਰਬ-ਸਾਂਝੀ ਰੌਂ ਲਭਦੇ ਹਾਂ, ਉਥੇ ਗੁਰੂ ਨਾਨਕ ਦੇਵ ਜੀ ਨੇ ਵੀ ਆਪਣੀ ਰਚਨਾਂ ਦੇ ਹਰ ਪਹਿਲੂ ਤੇ ਇਸ਼ਾਰੇ ਨੂੰ ਉਸ ਪਰਮ ਸਚਿਆਈ ਨਾਲ (ਜੋ ਜੀਵਨ ਮਨੋਰਥ ਹੈ) ਇਵੇਂ ਜੋੜਿਆ ਹੈ ਕਿ ਸਭ ਕੁਝ ਉਸਦੇ ਅਧੀਨ ਕਰ ਦਿਤਾ ਹੈ। ਦਿਲ ਕਿਸੇ ਆਦਰਸ਼ ਪ੍ਰਾਪਤੀ ਲਈ ਧੜਕਦਾ ਹੈ, ਕੁਦਰਤ ਤੇ ਉਸ ਦੇ ਅਨੇਕਾਂ ਅੰਗ ਆਪਣੀਆਂ ਅਡੋ ਅਡਰੀਆਂ ਹਾਲਤਾਂ ਵਿਚ ਖ਼ਾਸ ਸੁਨੇਹੜਿਆਂ ਦੇ ਸੂਚਕ ਹਨ। ਮਨੁਖੀ ਪਿਆਰ, ਪਤੀ ਪਤਨੀ ਦਾ ਜੋੜ, ਤੇ ਹੋਰ ਹਰ ਕਿਸਮ ਦੇ ਮਨੁਖੀ ਕੌਤਕ ਇਕ ਡੂੰਘੀ ਰਮਜ਼ ਸਾਡੇ ਸਾਹਮਣੇ ਉਜਾਗਰ ਕਰਦੇ ਹਨ, ਰਬ ਪ੍ਰੀਤ ਦੀ, ਦਿਲ ਜੋੜਨ ਦੀ, ਸਾਦਗੀ, ਨਿਮਰਤਾ ਤੇ ਗ਼ਰੀਬੀ ਦੀ, ਆਪਾ ਪਾਉਣ ਦੀ, ਆਪਾ ਵਾਰਣ ਦੀ।

ਇਸ ਫ਼ਲਸਫ਼ੇ ਨੂੰ ਜੇ ਅਜੇਹੀ ਤਰ੍ਹਾਂ ਬਿਆਨ ਕਰਦੇ, ਕਿ ਉਹ ਨਿਰੋਲ ਸਿਖਿਆ ਦੇਂਦਾ ਜਾਪਦਾ, ਸੋਹਜ ਸਵਾਦ ਨਾ ਦੇਂਦਾ, ਕਿ ਦਮਾਗ਼ ਤੋਂ ਪਹਿਲਾਂ ਦਿਲੜੀ ਹਿਲਦੀ, ਤਾਂ ਰਚਨਾਂ ਨੂੰ ਅਸੀਂ ਕਵਿਤਾ, ਅਮਰ ਕਵਿਤਾ ਨ ਆਖ ਸਕਦੇ, ਪਰ ਇਸ ਕਵਿਤਾ ਵਿਚ ਹਰ ਓਹ ਰਸ ਢੂੰਡਿਆ ਜਾ ਸਕਦਾ ਹੈ, ਜੋ ਸਾਹਿਤ ਨੂੰ ਸਦੀਵੀ ਜ਼ਿੰਦਗੀ ਦੇਂਦਾ ਹੈ।

## ਅਦਭੁਤ ਰਸ :

ਇਸਦੇ ਕੁਝ ਨਮੂਨੇ ਅਸਾਂ ਉਪਰ ਦਿਤੇ ਹਨ, । ਸ਼ਾਂਤ ਰਸ, ਰੌਦਰ, ਭਿਆਨਕ, ਹਾਸਯ, ਕਰੁਣਾ, (ਨਿਰਾਸ਼ਾ) ਆਦਿਕ ਲਗ ਭਗ ਸਾਰੇ ਰਸ ਜੋ ਸੰਸਕ੍ਰਿਤ ਦੇ ਪਾਰਖੂਆਂ ਨੇ ਲਭੇ ਹਨ, ਇਸ ਬਾਣੀ ਵਿਚ ਮੌਜੂਦ ਹਨ।

(੧) ਤੇਰੇ ਬੰਕੇ ਲੋਇਣ, ਦੰਤ ਰੀਸਾਲਾ,
ਸੋਹਿਣੇ ਨਕ, ਜਿਨ ਲੰਮੜੇ ਵਾਲਾ,
ਕੰਚਨ ਕਾਇਆਂ ਸੋਨੇ ਕੀ ਢਾਲਾ,
ਬੰਕੇ ਲੋਇਣ, ਦੰਤ ਰੀਸਾਲਾ ।

(੨) ਮੁੰਧ ਰੈਣਿ ਦੁਹੇਲੜੀਆ, ਜੀਉ ਨੀਂਦ ਨਾ ਆਵੈ ।
ਸਾਧਨ ਦੁਬਲੀਆ, ਜੀਉ ਪਿਰ ਕੈ ਹਾਵੈ ।
ਧਨ ਥੀਈ ਦੁਬਲਿ ਕੰਤੁ ਹਾਵੈ ਕੇਵ ਨੈਣੀ ਦੇਖਏ ।
ਸੀਂਗਾਰ ਮੀਠਾ ਰਸ ਭੋਗ ਭੋਜਨ ਸਭ ਝੂਠੁ ਕਿਤੈ ਨ ਲੇਖਏ।
ਮੈਂ ਮਤ ਜੋਬਨਿ ਗਰਬਿ ਗਾਲੀ, ਦੁਧਾ ਥਣੀ ਨਾ ਆਵਏ ।
ਨਾਨਕ ਸਾਧਨ ਮਿਲੈ ਮਿਲਾਈ, ਬਿਨੁ ਪਿਰ ਨੀਂਦ ਨ ਆਵਏ ।

(੩) ਮੋਰੀ ਰੁਣ ਝੁਣ ਲਾਇਆ ।
ਭੈਣੇ ਸਾਵਣੁ ਆਇਆ ।
ਤੇਰੇ ਮੁੰਧ ਕਟਾਰੇ ਜੇਵਡਾ, ਤਿਨਿ ਲੋਭੀ ਲੋਭ ਲੁਭਾਇਆ ।
ਚੂੜਾ ਭੰਨੁ ਪਲੰਘ ਸਿਉਂ ਮੁੰਧੇ, ਸਣੁ ਬਾਹੀਂ, ਸਣੁ ਬਾਹਾ ।
ਏਤੇ ਵੇਸ ਕਰੇਂਦੀਏ ਮੁੰਧੇ, ਸ਼ਹੁ ਰਾਤੋ ਅਵਰਾਹਾ ।
ਨਾ ਮਨਿਆਰੁ ਨ ਚੂੜੀਆਂ, ਨ ਸੇ ਵੰਗੜੀਆਂਹਾ ।
ਜੋ ਸਹ ਕੰਠਿ ਨ ਲਗੀਆਂ, ਜਲਨੁ ਸਿ ਬਾਹੜੀਆਂਹਾ ।
ਮਾਠਿ ਗੁੰਦਾਈ ਪਟੀਆਂ, ਭਰੀਐ ਮਾਂਗ ਸੰਧੂਰੁ ।
ਅਗੈ ਗਈ ਨ ਮੰਨੀਆ, ਮਰੋ ਵਿਸੂਰਿ ਵਿਸੂਰੇ ।
ਮੈਂ ਰੋਵੰਦੀ, ਸਭੁ ਜਗੁ ਰੁਨਾ, ਰੁੰਨੜੇ ਵਣਹੁ ਪੰਖੇਰੂ ।

ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨ ਹਉ ਪਿਰਹੁ ਵਿਛੋੜੀ।
ਸੁਪਨੈ ਆਇਆ ਭੀ ਗਇਆ, ਮੈ ਜਲੁ ਭਰਿਆ ਰੋਇ।
ਆਇ ਨ ਸਕਾਂ ਤੁਝ ਕਨਿ ਪਿਆਰੇ, ਭੇਜਿ ਨ ਸਕਾਂ ਕੋਇ।
ਆਉ ਸਭਾਗੀ ਨੀਦੜੀਏ, ਮਤੁ ਸ਼ਹੁ ਦੇਖਾਂ ਸੋਇ। [ਵਡਹੰਸ

## ਸ਼ਿੰਗਾਰ ਰਸ :

ਦਾ ਇਹ ਉਪਰ ਦਿਤਾ ਅਦੁਤੀ ਨਮੂਨਾ ਪੇਸ਼ ਕੀਤਾ ਹੈ। ਪਹਿਲੇ ਸ਼ਬਦ ਵਿਚ ਆਪਣੇ ਪ੍ਰਿਯ ਦਾ ਦਿਸਦਾ ਸੁਰੂਪ ਬਿਆਨ ਕੀਤਾ ਹੈ, ਦੂਜੇ ਦੋ ਸ਼ਬਦਾਂ ਵਿਚ ਉਸਦੇ ਬ੍ਰਿਹਾ ਵਿਚ ਤਨ–ਜਲਾਉ, ਪੀੜਾ ਤੇ ਮਿਲਾਪ ਲਈ ਬਿਹਬਲੀ। ਪਰ ਭਾਵੇਂ ਇਸ ਸਹਿਕਣੀ ਵਿਚ ਉਹ ਸ਼ੋਖ਼ੀ ਨਹੀਂ, ਜਿਹੜੀ ਕਿ ਸੂਫ਼ੀ ਜਾਂ ਰੋਮਾਂਚਿਕ ਕਵੀਆਂ ਵਿਚ ਹੁੰਦੀ ਹੈ, ਪਰ ਭਾਵ ਇਸਦਾ ਦਿਲ ਦੀਆਂ ਤੈਹਾਂ ਟਕੋਰ ਜਾਂਦਾ ਹੈ।

## ਸ਼ਾਂਤ ਰਸ :

ਦੇ ਨਮੂਨੇ ਤਾਂ ਬੇਅੰਤ ਹਨ, ਜਿਨ੍ਹਾਂ ਦੇ ਪੜ੍ਹਨ ਨਾਲ ਮਨ ਵਿਚ ਠੰਢ ਆ ਵੜਦੀ ਹੈ–ਇਕ ਸਵਾਦ ਜਿਹਾ, ਇਕ ਠਹਿਰਾਉ, ਖਿੜਾਉ ਜਿਹਾ। ਫ਼ਰੀਦ ਦੇ ਇਸੇ ਕਿਸਮ ਦੇ ਨਿਰਾਸ਼ਾ ਵਿਚ ਘੁਲੇ ਸ਼ਬਦ ਨਾਲ ਇਸਦਾ ਟਾਕਰਾ ਕਰਕੇ ਵੇਖੋ, ਕਿੰਨਾ ਯਕੀਨ ਬਝਦਾ ਹੈ, ਆਸ਼ਾ ਅੰਦਰ ਜਾਗਦੀ ਹੈ, ਮਿਲਣੀ ਦਾ ਸਵਾਦ ਅੰਦਰ ਸਿੰਜਰਦਾ ਹੈ :

੧. ਜਪ ਤਪ ਕਾ ਬੰਧੁ ਬੇੜੁਲਾ, ਜਿਤੁ ਲੰਘਹਿ ਵਹੇਲਾ।
ਨਾ ਸਰਵਰੁ ਨ ਊਛਲੇ, ਐਸਾ ਪੰਥੁ ਸੁਹੇਲਾ।

ਤੇਰਾ ਏਕੋ ਨਾਮ ਮਜੀਠੜਾ, ਰਤਾ ਮੇਰਾ ਚੋਲਾ ਸਦ ਰੰਗ ਢੋਲਾ
ਨਾਨਕ ਕਹੇ ਸਹੇਲੀਹੋ, ਸਹੁ ਖਰਾ ਪਿਆਰਾ ।
ਹਮ ਸਹ ਕੇਰੀ ਦਾਸੀਆਂ, ਸਾਚਾ ਖਸਮੁ ਹਮਾਰਾ । [ਸੂਹੀ

੨. ਮੂੰਧ ਜੋਬਨਿ ਬਾਲੜੀਏ, ਮੇਰਾ ਪਿਰੁ ਰਲਿਆਲਾ ਰਾਮ ।
ਧਨ ਪਿਰ ਨੇਹੁ ਘਣਾ, ਰਸਿ ਪ੍ਰੀਤਿ ਦਿਆਲਾ ਰਾਮ ।
ਮੂੰਧ ਸਹਜਿ ਸਲੋਨੜੀਏ, ਇਕ ਪਰੇਮ ਬਿਨੰਤੀ ਰਾਮ ।
ਮੈ ਮਨਿ ਤਨਿ ਹਰਿ ਭਾਵੈ, ਪ੍ਰਭ ਸੰਗਮਿ ਰਾਤੀ ਰਾਮ ।
ਸਖੀਓ ਸਹੇਲੜੀਓ, ਮੇਰਾ ਪਿਰੁ ਵਣਜਾਰਾ ਰਾਮ ।
ਹਰਿ ਨਾਮੁ ਵਣੰਜੜਿਆ, ਰਸਿ ਮੋਲਿ ਅਪਾਰਾ ਰਾਮ ।
ਅਨਦੋ ਅਨਹਦ ਵਾਜੈ, ਰੁਣ ਝੁਣਕਾਰੇ ਰਾਮ ।
ਮੇਰਾ ਮੰਨੋ ਮੇਰਾ ਮਨੁ ਰਾਤਾ, ਲਾਲ ਪਿਆਰੇ ਰਾਮ ।

ਪਰ ਜਿਥੇ ਲੋੜ ਪਈ ਹੈ, ਇਕ ਫ਼ਕੀਰ ਦੇ ਰੋਦਰ ਵਿਚ ਆ ਕੇ ਬਚਨ ਆਖੇ ਹਨ, ਪੂਰੇ ਤ੍ਰਾਣ ਨਾਲ, ਅਗਨੀ ਵਿਚ ਡਬੋਕੇ :

ਕੂੜੁ ਰਾਜਾ ਕੂੜੁ ਪਰਜਾ, ਕੂੜੁ ਸਭੁ ਸੰਸਾਰੁ ।
ਕੂੜੁ ਮੰਡਪ ਕੂੜੁ ਮਾੜੀ, ਕੂੜੁ ਬੈਸਣ ਹਾਰੁ ।
ਕੂੜੁ ਸੁਇਨਾ, ਕੂੜੁ ਰੁਪਾ, ਕੂੜੁ ਪੈਨਣ ਹਾਰੁ ।
ਕੂੜੁ ਕਾਂਇਆਂ ਕੂੜੁ ਕਪੜ, ਕੂੜੁ ਰੂਪੁ ਅਪਾਰੁ ।
ਕੂੜੁ ਮੀਆਂ ਕੂੜੁ ਬੀਬੀ, ਖਪਿ ਹੋਏ ਖਾਰੁ ।
ਕੂੜਿ ਕੂੜੈ ਨੇਹੁ ਲਗਾ, ਵਿਸਰਿਆ ਕਰਤਾਰੁ ।

ਅਤੇ ਬਾਬਰ ਦੇ ਹਲੇ ਬਾਰੇ ਇਹ ਬਚਨ :

ਪਾਪ ਕੀ ਜੰਞ ਲੈ ਕਾਬੁਲਹੁ ਧਾਇਆ,
ਜੋਰੀ ਮੰਗੈ ਦਾਨੁ ਵੇ ਲਾਲੋ ।
ਕਾਜੀਆਂ, ਬਾਮਨਾਂ, ਕੀ ਗਲ ਥਕੀ,
ਅਗਦੁ ਪੜੈ ਸੈਤਾਨੁ ਵੇ ਲਾਲੋ ।
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ,
ਰੱਤੁ ਕਾ ਕੁੰਗੂ ਪਾਇ ਵੇ ਲਾਲੋ । [ਤਿਲੰਗ

ਤੇ ਭਵਿਖਤ ਬਾਰੇ ਇਹ ਫ਼ਰਮਾਨ :

ਕਾਇਆ ਕਪੜੁ ਟੁਕੁ ਟੁਕੁ ਹੋਸੀ
ਹਿੰਦੁਸਤਾਨ ਸਮਾਲਸੀ ਬੋਲਾ ।

ਜਾਂ : "ਲਾਲਚ ਛੋੜੇ ਅੰਧਿਉ",

(੨) ਧ੍ਰਿਗ ਤਿਨਾ ਕਾ ਜੀਵਿਆ, ਜੋ ਲਿਖਿ ਲਿਖਿ ਵੇਚੈ ਨਾਉ ।
ਖੇਤੀ ਤਿੰਨ ਕੀ ਉਜੜੀ, ਖਲਵਾੜੇ ਕਿਆ ਥਾਉ ।

ਰੌਦਰ ਵਿਚ ਡੁਬੇ ਹੋਏ ਹੀ ਤਾਂ ਹਨ । —

ਕਈ ਥਾਂ ਆਪ ਨੇ ਰੌਦਰ ਰਸ ਤੋਂ ਵੀ ਅਗੇ ਲੰਘ ਕੇ ਭੈ ਭੀਤ ਕਰਨ ਵਾਲੇ ਗੀਤ ਗਾਂਵੇਂ ਹਨ, ਜਿਨ੍ਹਾਂ ਨਾਲ ਮਨੁੱਖ ਦਾ ਅੰਦਰ ਤਣੁਕੇ ਖਾ ਕੰਬ ਉਠਦਾ ਹੈ ਤੇ ਜੀਵਨ-ਤਤ ਤੋਂ ਨਿਖੜੀ ਹੋਈ ਅਵਸਥਾ ਨੂੰ ਮੁੜ ਸੰਭਾਲਦਾ ਤੇ ਅਸਲੇ ਨਾਲ ਜੋੜਦਾ ਹੈ :

ਭੈ ਤੇਰੈ, ਡਰ ਅਗਲਾ, ਖਪ ਖਪ ਖਿਜੈ ਦੇਹਿ ।
ਨਾਉ ਜਿਨ੍ਹਾਂ ਸੁਲਤਾਨ ਖਾਨ ਹੁੰਦੇ ਡਿਠੇ ਖੇਹਿ ।

ਅਤੇ :

ਭੈ ਵਿਚਿ ਪਵਣੁ ਵਹੈ ਸਦ ਵਾਉ ।
ਭੈ ਵਿਚਿ ਚਲਹਿ ਲਖ ਦਰੀਆਉ ।
ਭੈ ਵਿਚਿ ਅਗਨਿ ਕਢੈ ਵੇਗਾਰਿ ।
ਭੈ ਵਿਚਿ ਧਰਤੀ ਦਬੀ ਭਾਰਿ ।
ਭੈ ਵਿਚਿ ਸੂਰਜੁ, ਭੈ ਵਿਚਿ ਚੰਦੁ ।
ਕੋਹ ਕਰੋੜੀ ਚਲਤ ਨ ਅੰਤੁ ।
ਭੈ ਵਿਚਿ ਸਿਧ, ਬੁਧ ਸੁਰ ਨਾਥ ।
ਭੈ ਵਿਚਿ ਆਡਾਣੇ ਅਕਾਸ ।

ਆਦਿਕ ਬਚਨਾਂ ਵਿਚ ਸਾਰੀ ਕਾਇਨਾਤ ਕਿਸੇ ਨੇਮ ਵਿਚ ਤੁਰਦੀ ਦਸੀ ਹੈ । ਕੁਝ ਵੀ ਆਪਣੇ ਆਪ ਕਰਕੇ ਨਹੀਂ, ਸਭ "ਨਿਰਭਉ ਨਿਰੰਕਾਰ ਸਚ ਏਕ" ਤੋਂ, ਥਰ ਹਰ ਕੰਬਦੀ ਤੇ ਨ ਜਾਣਦੀ, ਹੋਈ ਕਿ "ਕਿਆ ਕਰਸੀ ਪੀਓ", ਕਾਰ ਕਰ ਰਹੀ ਹੈ ।

ਪਰ ਗੁਰੂ ਸਾਹਿਬ ਨੇ ਜਿਥੇ ਭੈ, ਜਾਂ ਰੋਦਰ ਰਸ ਦਾ ਸਮਾਂ ਬੰਨ੍ਹਿਆਂ ਹੈ, ਉਹ ਸਾਡੇ ਵਹਿਮਾਂ ਨੂੰ ਜਗਾਉਣ ਲਈ ਨਹੀਂ, ਸਗੋਂ ਉਸ ਮਨੋਰਥ ਦੇ ਜਗਾਵੇ ਲਈ ਬਧਾ ਹੈ ਜਿਸਦੀ ਚੂਲ ਦੁਵਾਲੇ ਉਨ੍ਹਾਂ ਦੀ ਸਾਰੀ ਕਵਿਤਾ ਘੁੰਮਦੀ ਹੈ ।

## ਹਾਸ ਰਸ :

ਵੀ ਆਪ ਨੇ ਕਈ ਥਾਂਈਂ ਵਰਤਿਆ ਹੈ, ਪਰ ਹਾਸ ਰਸ ਸੁਧਾਰ ਲਈ ਵਰਤਿਆ ਹੈ – ਔਝੜੋਂ ਹਟਾ, ਟਕੋਰ ਕੇ, ਸਿਧਾ ਰਾਹ ਦਰਸਾਉਣ

ਲਈ : ਮਿਹਣੇ ਨਿਹੌਰੇ ਲਈ ਜਾਂ ਤਰਕ ਲਈ ਨਹੀਂ ਵਰਤਿਆ, ਜਿਵੇਂ ਸਰੇਵੜਿਆਂ ਦਾ ਬਿਆਨ ਕਰਦੇ ਹੋਏ :

ਭੇਡਾ ਵਾਂਗੀ ਸਿਰੁ ਖੋਹਾਇਨਿ, ਭਰੀਅਨਿ ਹਥ ਸੁਆਹੀ ।
ਮਾਊ ਪੀਊ ਕਿਰਤੁ ਗਵਾਇਨਿ, ਟਬਰ ਰੋਵਨਿ ਧਾਹੀ ।
ਝੂੰਡੀ ਪਾਇ ਬਹਨਿ ਨਿਤਿ ਮਰਣੈ, ਦੜਿ ਦੀਬਾਣਿ ਨ ਜਾਹੀ ।
ਲਕੀ ਕਾਸੇ, ਹਥੀ ਫੁੰਮਣ, ਅਗੋਂ ਪਿਛੀ ਜਾਹੀ ।
ਨਾ ਓਇ ਜੋਗੀ, ਨਾ ਓਇ ਜੰਗਮ, ਨਾ ਓਇ ਕਾਜ਼ੀ, ਮੁਲਾ ।
ਦਜਿ ਵਿਗੋਏ ਫਿਰਹਿ ਵਿਗੁਤੇ, ਫਿੱਟਾ ਵਤੈ ਗਲਾ ।

## ਸ਼ੋਕ (ਉਦਾਸੀ) :

ਰਸ ਤਾਂ ਅਤਿ ਖ਼ੂਬੀ ਨਾਲ ਨਿਬਾਹਿਆ ਹੈ । ਜਿਥੇ ਕਿਤੇ ਜੀਵਨ ਦੀ ਨਾਸ਼ਮਾਨਤਾ ਦਾ ਬਿਆਨ ਕੀਤਾ ਹੈ ਅਜੇਹੇ ਅਥਰੂ ਭਿੰਨੇ ਸ਼ਬਦਾਂ ਵਿਚ ਕਿ ਮਨ ਵਿਚ ਉਦਾਸੀ, ਅੰਦੇਸ਼ੇ, ਦਾ ਜਜ਼ਬਾ, ਉਮਡ ਆਇਆ ਹੈ। ਪਰ ਇਹ ਜਜ਼ਬਾ ਅਜੇਹਾ ਨਹੀਂ ਕਿ ਮਨ ਨੂੰ ਆਪਣੇ ਆਪ ਵਿਚ ਡਬੋ ਘਤੇ ਤੇ ਜੀਵਨ ਤੋਂ ਉਪਰਾਮਤਾ ਹੋ ਜਾਵੇ ਜਾਂ ਮਨ ਨਿਰਾਸ਼ਾ-ਵਾਦ ਦੇ ਵਹਿਣ ਵਿਚ ਧਸੀ ਜਾਵੇ । ਨਹੀਂ, ਸਗੋਂ ਕਰੁਣਾ ਦੇ ਨਾਲ ਨਾਲ ਸ਼ਾਂਤ ਰਸ ਨੂੰ ਇਵੇਂ ਜੋੜ ਦਿਤਾ ਹੈ, ਕਿ ਮਨ ਢਹਿੰਦਾ, ਬੈਠਦਾ ਨਹੀਂ, ਟਿਕਾਣੇ ਅਪਣਨ ਲਈ ਸਬੀਲ ਸੋਚਦਾ ਹੈ, ਸ਼ੋਕ ਦੇ ਕਾਰਨ ਲਭਦਾ ਹੈ ਤੇ ਉਹਨਾਂ ਨੂੰ ਦੂਰ ਕਰਨ ਲਈ ਜਾਂ ਉਨ੍ਹਾਂ ਤੋਂ ਬੇ-ਪ੍ਰਵਾਹ ਹੋ ਉਪਰ ਉਠਣ ਦਾ ਚਾਰਾ ਕਰਦਾ ਹੈ ।

ਪਹਿਲੈ ਪਹਰੈ ਨੈਣਿ ਸਲੋਨੜੀਏ, ਰੈਣਿ ਅੰਧਿਆਰੀ ਰਾਮ ।
ਵਖਰੁ ਰਾਖੁ ਮੁਈਏ, ਆਵੈ ਵਾਰੀ ਰਾਮ ।

ਵਾਰੀ ਆਵੈ ਕਵਣੁ ਜਗਾਵੈ, ਸੂਤੀ ਰਸੁ ਜਮ ਚੂਸਏ ।
ਰੈਣਿ ਅੰਧੇਰੀ ਕਿਆ ਪਤਿ ਤੇਰੀ, ਚੋਰੁ ਪੜੈ ਘਰੁ ਮੂਸਏ ।
ਦੂਜਾ ਪਹਰੁ ਭਇਆ, ਜਾਗੁ ਅਚੇਤੀ ਰਾਮੁ ।
ਵਖਰੁ ਰਾਖੁ ਮੁਈਏ, ਖਾਜੈ ਖੇਤੀ ਰਾਮ ।
ਤੀਜਾ ਪਹਰੁ ਭਇਆ, ਨੀਂਦ ਵਿਆਪੀ ਰਾਮ ।
ਮਾਇਆ ਸੁਤ ਦਾਰਾ, ਦੂਖਿ ਸੰਤਾਪੀ ਰਾਮ ।
ਚਉਥਾ ਪਹਰੁ ਭਇਆ, ਦਉਤ ਬਿਹਾਗੈ ਰਾਮ ।
ਤਿਨ ਘਰੁ ਰਾਖਿਅੜਾ, ਜੋ ਅਨਦਿਨੁ ਜਾਗੈ ਰਾਮ ।
ਕਰਿ ਕੰਪਿ, ਚਰਣ, ਸਰੀਰੁ ਕੰਪੈ, ਨੈਣ ਅੰਧੁਲੇ ਤਨਿ ਭਸਮ ਸੇ ।
ਨਾਨਕ ਦੁਖੀਆ ਜੁਗ ਚਾਰੇ, ਬਿਨੁ ਨਾਮ ਹਰਿਕੇ ਮਨਿਵਸੈ ।

੨) ਧੰਨੁ ਸਿਰੰਦਾ ਸਚਾ ਪਾਤਿਸਾਹੁ, ਜਿਨਿ ਜਗੁ ਧੰਧੈ ਲਾਇਆ ।
ਮੁਹਲਤਿ ਪੁਨੀ ਪਾਈ ਭਰੀ, ਜਾਨੀਅੜਾ ਘਤਿ ਚਲਾਇਆ ।
ਜਾਨੀ ਘਤਿ ਚਲਾਇਆ,ਲਿਖਿਆ ਆਇਆ,ਰੁਨੇ ਵੀਰ ਸਬਾਏ।
ਕਾਂਇਆ ਹੰਸ ਥੀਆ ਵੇਛੋੜਾ, ਜਾਂ ਦਿਨ ਪੁਨੇ ਮੇਰੀ ਮਾਏ ।
ਜੇਹਾ ਲਿਖਿਆ ਤੇਹਾ ਪਾਇਆ, ਜੇਹਾ ਪੁਰਬਿ ਕਮਾਇਆ ।
ਧਨ ਸਿਰੰਦਾ ਸਚਾ ਪਾਤਿਸਾਹੁ, ਜਿਨਿ ਜਗੁ ਧੰਧੈ ਲਾਇਆ ।

੩) ਧਨੁ ਜੋਬਨੁ ਅਰੁ ਫੁਲੜਾ, ਨਾਠੀਅੜੇ ਦਿਨ ਚਾਰਿ ।
ਪਬਣਿ ਕੇਰੇ ਪਤ ਜਿਉਂ, ਢੁਲਿ ਢੁਲਿ ਜੁਮਣਹਾਰ ।
ਰੰਗੁ ਮਾਂਣਿ ਲੈ ਪਿਆਰਿਆ, ਜਾਂ ਜੋਬਨੁ ਨਿਉਹੁਲਾ ।
ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ।

ਸਜਣ ਮੇਰੇ ਰੰਗੁਲੇ, ਜਾਇ ਸੁਤੇ ਜੀਰਾਣਿ ।
ਹੰਭੀ ਵੰਞਾਂ ਡੁੰਮਣੀ ਰੋਵਾਂ ਝੀਣੀ ਬਾਣਿ ।
ਕੀ ਨ ਸੁਣੇਹੀ ਗੋਰੀਏ, ਆਪਣ ਕੰਨੀ ਸੋਇ ।
ਲਗੀ ਆਵਹਿ ਸਾਹੁਰੈ, ਨਿਤ ਨ ਪੇਈਆ ਹੋਇ ।

ਪੜ੍ਹਨ ਨਾਲ ਕਰੁਣਾ ਰਸ ਮਨ ਤੇ ਛਾ ਜਾਂਦਾ ਹੈ। ਆਖ਼ਰੀ ਸ਼ਬਦ ਵਿਚ ਖ਼ਾਸ ਕਰ ਢੁਕਦੇ, ਉਦਾਸ, ਲਫ਼ਜ਼ਾਂ ਦਾ ਜੜ੍ਹਾਉ ਉਦਾਸੀ ਦਾ ਵਾਯੂ ਮੰਡਲ (ਆਲਾ ਦੁਵਾਲਾ) ਖਲੇਰ ਦੇਂਦਾ ਹੈ। ਇਥੇ ਜੇ ਨਿਰਾ ਧਨ ਜੋਬਨ ਨੂੰ ਪਰਾਹੁਣਾ ਆਖਦੇ ਤਾਂ ਸਾਧਾਰਣ ਸਚਿਆਈ ਸੀ, ਪਰ "ਧਨ ਜੋਬਨ ਅਰ ਫੁਲੜਾ" ਕਵਿਤਾ ਬਣ ਗਿਆ ਹੈ। "ਦਿਨ ਥੋੜੜੇ ਥਕੇ" ਜ਼ਿੰਦਗੀ ਦੇ ਥਕੇਵੇਂ ਨੂੰ ਕਿਵੇਂ ਉਲੀਕਦੇ ਹਨ, ਭਾਰ ਪੈਂਦਾ ਜਾਪਦਾ ਹੈ, ਮਨ ਤੇ ਉਦਸੀ ਦਾ। "ਸਜਣ ਮੇਰੇ ਰੰਗਲੇ", "ਹੰਭੀ ਵੰਞਾਂ ਡੁੰਮਣੀ ਰੋਵਾਂ ਝੀਣੀ ਬਾਣਿ", "ਕੀ ਨਾ ਸੁਣੇਹੀ ਗੋਰੀਏ", ਕਿਨੀਆਂ ਮਿਠੀਆਂ, ਪਿਆਰੀਆਂ ਯਾਦਾਂ ਦੀਆਂ ਸੂਚਕ ਹਨ, ਪਰ ਜਿਨ੍ਹਾਂ ਦੇ ਦੁਆਲੇ ਹਸਰਤਾਂ, ਅਰਮਾਨਾਂ ਦਾ ਚੌਗਿਰਦਾ ਬਧਾ ਪਿਆ ਹੈ ।

ਇਹ ਰਸ ਨਿਰੇ ਮਜ਼ਮੂਨ ਦੇ ਢੁਕਾ ਨੇ ਨਹੀਂ ਪੈਦਾ ਕੀਤੇ, ਸਗੋਂ ਢੁਕਦੀ ਸ਼ਬਦ-ਚੋਣ, ਵਾਯੂ-ਮੰਡਲ ਤੇ ਅਲੰਕਾਰਾਂ ਤੇ ਉਨ੍ਹਾਂ ਦੇ ਰਾਗ ਮਈ ਜੜ੍ਹਾਓ ਨਾਲ ਉਪਜੇ ਹਨ। ਇਹੀ ਗੁਣ ਗੁਰੂ ਨਾਨਕ ਦੇਵ ਜੀ ਦੀ ਰਚਨਾਂ ਨੂੰ ਅਮਰ ਕਵਿਤਾ ਬਣਾਉਂਦੇ ਹਨ ।

**ਗੁਰੂ ਅੰਗਦ ਸਾਹਿਬ**:— (੧੫੦੪ ਤੋਂ ੧੫੫੨) ਨੇ ਆਮ ਕਰਕੇ ਸ਼ਲੋਕ ਹੀ ਲਿਖੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦੀ ਬਾਣੀ ਸਭ ਤੋਂ ਥੋੜੀ ਹੈ। ਇਨ੍ਹਾਂ ਦੀ ਕਵਿਤਾ ਦਾ ਮਜ਼ਮੂਨ ਇਹੋ

ਹੈ, ਕਿ ਸੇਵਕ ਨੂੰ ਗੁਰੂ ਨਾਲ ਕਿਹੋ ਜੇਹੀ ਪ੍ਰੀਤ ਕਰਨੀ ਚਾਹੀਦੀ ਹੈ। ਆਪ ਦੀ ਕਵਿਤਾ ਵਿਚ ਸਾਦਗੀ ਕੁਟ ਕੁਟ ਕੇ ਭਰੀ ਹੋਈ ਹੈ ਤੇ ਪ੍ਰੀਤ ਤੇ ਸਿਦਕ, ਨਿਰਮਾਣਤਾ ਤੇ ਸੇਵਾ ਵਿਚ ਆਪਾ ਮਾਰਨਾ, ਆਪ ਦੀ ਰਚਨਾਂ ਵਿਚੋਂ ਡੁਲ੍ਹ ਡੁਲ੍ਹ ਪਿਆ ਪੈਂਦਾ ਹੈ :

(ੳ) ਜਿਸ ਪਿਆਰੇ ਸਿਉ ਨੇਹੁ, ਤਿਸ ਆਗੈ ਮਰਿ ਚਲੀਐ।
ਧ੍ਰਿਗੁ ਜੀਵਣ ਸੰਸਾਰ, ਨਾਨਕ ਤਾ ਕੇ ਪਾਛੇ ਜੀਵਣਾ।

(ਅ) ਜੋ ਸਿਰਿ ਸਾਈਂ ਨ ਨਿਵੈ, ਸੋ ਸਿਰਿ ਦੀਜੈ ਡਾਰ।
ਨਾਨਕ ਜਿਸ ਪਿੰਜਰ ਮੈਂ ਬ੍ਰਿਹਾ ਨਹੀਂ, ਸੋ ਪਿੰਜਰੁ ਲੈ ਜਾਰ।

(ੲ) ਨਾਲਿ ਇਆਣੇ ਦੋਸਤੀ, ਵਡਾਰੂ ਸਿਉਂ ਨੇਹੁ।
ਪਾਣੀ ਅੰਦਰ ਲੀਕ ਜਿਉ, ਤਿਸਿ ਦਾ ਥਾਉਂ ਨਾ ਥੇਹੁ।

(ਸ) ਏਹ ਕਿਨੇਹੀ ਆਸ਼ਕੀ, ਦੂਜੈ ਲਗੈ ਜਾਇ।
ਨਾਨਕ ਆਸ਼ਕੁ ਕਾਂਢੀਐ, ਸਦ ਹੀ ਰਹੈ ਸਮਾਇ।

ਦੁਨੀਆਂ ਨੂੰ ਆਪ ਨੇ "ਸਚੈ ਕੀ ਕੋਠੜੀ", ਆਖਿਆ ਹੈ, ਤੇ ਇਸੇ ਵਿਚ ਵਿਚਰ ਕੇ ਸੇਵਾ ਤੇ ਪ੍ਰੀਤ ਦ੍ਰਿੜ੍ਹ ਕਰਾਈ ਹੈ। ਆਪ ਨੇ ਕਈ ਇਕ ਵਾਕ ਅਜੇਹੇ ਉਚਾਰੇ ਹਨ, ਜਿਨ੍ਹਾਂ ਦੀ ਸੰਖੇਪਤਾ ਤੇ ਉਸ ਵਿਚ ਬੰਦ ਪਰਮ-ਸਚਿਆਈ ਡੂੰਘਾ ਪ੍ਰਭਾਵ ਪਾਂਦੇ ਹਨ। ਜਿਵੇਂ :

੧. ਹਉਮੈ ਦੀਰਘ ਰੋਗੁ ਹੈ, ਦਾਰੂ ਭੀ ਇਸਿ ਮਾਂਹਿ।

੨. ਪਵਣੁ ਗੁਰੂ, ਪਾਣੀ ਪਿਤਾ, ਮਾਤਾ ਧਰਤਿ ਮਹਤੁ।
ਦਿਵਸੁ ਰਾਤਿ ਦੁਇ ਦਾਈ ਦਾਇਆ, ਖੇਲੈ ਸਗਲ ਜਗਤੁ।

੩. ਕਰਮੀ ਆਪੋ ਆਪਣੀ, ਕੈ ਨੇੜੈ ਕੈ ਦੂਰਿ।

੪. ਆਪੁ ਗਵਾਇ, ਸੇਵਾ ਕਰੇ, ਤਾਂ ਕਿਛੁ ਪਾਏ ਮਾਨੁ।
ਨਾਨਕ ਜਿਸਨੋ ਲਗਾ ਤਿਸੁ ਮਿਲੈ, ਲਗਾ ਸੋ ਪਰਵਾਨੁ।

੫. ਨਾਨਕ ਚਿੰਤਾ ਮਤੁ ਕਰੋ, ਚਿੰਤਾ ਤਿਸਿ ਹੀ ਹੇ।
ਜਲਿ ਮੈਂ ਜੰਤ ਉਪਾਇਕੈ, ਤਿਨਾ ਭੀ ਰੋਜ਼ੀ ਦੇ।

੬. ਮੰਦਾ ਕਿਸਨੂੰ ਆਖੀਏ, ਜਾਂ ਸਭਨਾਂ ਸਾਹਿਬ ਏਕੁ।

**ਗੁਰੂ ਅਮਰ ਦਾਸ:–** (੧੪੭੯–੧੫੭੪) ਜੀ ਨੇ ਮਨੁੱਖ ਮਾਤਰ ਦੀ ਏਕਤਾ ਤੇ ਗੁਰਬਾਣੀ ਦੀ ਪਰਮ ਸਚਿਆਈ ਬਾਰੇ ਬਾਣੀ ਰਚੀ ਹੈ। ਛੂਤ ਛਾਤ, ਜ਼ਾਤ ਪਾਤ, ਸੂਤਕ, ਸਤੀ, ਮਨਮੁਖ, ਆਦਿਕ ਵਿਰੁਧ ਆਪ ਨੇ ਕਾਫ਼ੀ ਬਾਣੀ ਉਚਾਰੀ ਹੈ, ਤੇ ਮਨੁਖ ਦੀ ਵਡਿਆਈ ਤੇ ਸਮਾਨਤਾ ਨੂੰ ਦਰਸਾਇਆ ਹੈ। ਗੁਰਬਾਣੀ ਸਭ ਤੋਂ ਉਤਮ ਹੈ, ਇਹ ਆਪ ਦੀ ਕਵਿਤਾ ਦਾ ਦੂਜਾ ਮਜ਼ਮੂਨ ਹੈ। ਆਪ ਦੀ ਕਵਿਤਾ ਗੁਰੂ ਨਾਨਕ ਸਾਹਿਬ ਦੀ ਤਰ੍ਹਾਂ ਬੇਅੰਤ ਵੰਨਗੀਆਂ ਨਾਲ ਭਰੀ ਹੋਈ ਹੈ, ਤੇ ਉਨ੍ਹਾਂ ਨੂੰ ਨਿਬਾਹਿਆ ਭੀ ਸੋਹਣੀ ਤਰ੍ਹਾਂ ਗਿਆ ਹੈ। ਇਕ ਵਿਆਹ ਦਾ ਅਲੰਕਾਰ ਵਰਤ ਕੇ ਰਬੀ ਪ੍ਰੀਤ ਨੂੰ ਕਿਵੇਂ ਦਰਸਾਇਆ ਹੈ:

ਆਨੰਦੁ ਭਇਆ ਮੇਰੀ ਮਾਇ, ਸਤਿਗੁਰੂ ਮੈਂ ਪਾਇਆ।
ਸਤਿ ਗੁਰ ਤ ਪਾਇਆ, ਸਹਜ ਸੇਤੀ, ਮਨਿ ਵਜੀਆਂ ਵਾਧਾਈਆਂ।
ਰਾਗ ਰਤਨ ਪਰਵਾਰ ਪਰੀਆਂ, ਸ਼ਬਦ ਗਾਵਣ ਆਈਆਂ

ਅਲੰਕਾਰ ਨੂੰ ਦੂਰ ਤਕ ਨਿਭਾਇਆ ਹੈ, ਆਨੰਦ, ਵਧਾਈ, ਰਾਗ ਰਤਨ, ਗਾਉਣ, ਅਨਹਦ ਵਾਜੇ, ਆਦਿਕ ਸ਼ਬਦਾਂ ਦੀ ਵਰਤੋਂ ਨਾਲ ਵਿਆਹ ਦਾ ਪੂਰਾ ਨਜ਼ਾਰਾ ਖਿੱਚ ਵਿਖਾਉਂਦੇ ਹਨ।

ਵਿਖਾਵੇ ਲਈ ਤਨ ਤੇ ਜਬਰ ਕਰਕੇ ਮਰਨ ਤੇ ਬ੍ਰਿਹਾ-ਚੋਟ ਨਾਲ ਏਕਾ ਏਕ ਮਰਨ ਦਾ ਫ਼ਰਕ ਕਿਡੇ ਜ਼ੋਰ ਨਾਲ ਉਲੀਕਿਆ ਹੈ :

ਸਤੀਆਂ ਇਹਿ ਨਾ ਆਖੀਅਨ, ਜੋ ਮੜ੍ਹੀਆਂ ਲਗਿ ਜਲੰਨ।
ਸਤੀਆਂ ਸੇਈ ਨਾਨਕਾ, ਜੋ ਬਿਰਹੈ ਚੋਟਿ ਮਰੰਨ।

ਗੁਰੂ ਨਾਨਕ ਸਾਹਿਬ ਵਾਂਗ ਇਨ੍ਹਾਂ ਦੇ ਬਚਨ ਵੀ ਮੁਹਾਵਰਾ ਬਣ ਜਾਣ ਦੀ ਸ਼ਕਤੀ ਰਖਦੇ ਹਨ, ਜਿਨ੍ਹਾਂ ਵਿਚ ਕੇਵਲ ਬੋਲੀ ਦਾ ਸੰਕੋਚ ਹੀ ਨਹੀਂ, ਖ਼ਿਆਲ ਦੀ ਅਮੀਰੀ ਵੀ ਹੈ। ਜਿਵੇਂ :

੧. ਸਤਿਗੁਰ ਸੇਵੇ, ਘਰਿ ਮਾਂਹਿ ਉਦਾਸਾ।
੨. ਇਹੁ ਮਨੁ ਚੰਚਲ, ਵਸਿ ਨਾ ਆਵੈ।
੩. ਦੂਖ, ਰੋਗ, ਸੰਤਾਪ ਉਤਰੇ, ਸੁਣੀ ਸਚੀ ਬਾਣੀ।
੪. ਜੋ ਸਚਿ ਰਤੇ, ਤਿਨ ਸਚੋ ਭਾਵੈ।
੫. ਨਿਰਗੁਣੁ ਸਰਗੁਣੁ ਆਪੇ ਸੋਈ।
੬. ਨਿਰਮਲੁ ਹੰਸਾ ਪ੍ਰੇਮ ਪਿਆਰਿ।
੭. ਆਪਿ ਉਪਾਏ, ਤੇ ਆਪੇ ਵੇਖੈ।
੮. ਸੋ ਬਰਾਹਮਣ ਭਲਾ ਆਖੀਐ, ਜੋ ਬੂਝੈ ਬਰਹਮ ਵੀਚਾਰਿ।
੯. ਅਗੈ ਜਾਤਿ ਨਾ ਪੁਛੀਐ।
੧੦. ਨਾਨਕ ਕੰਤ ਨਾ ਜਾਣਨੀ, ਸੇ ਕਿਉਂ ਅਗ ਜਲਾਇ।
੧੧. ਝੂਠੇ ਚੌਂਕੇ ਨਾਨਕਾ, ਏਕੋ ਸਚਾ ਸੋਇ।

**ਗੁਰੂ ਰਾਮ ਦਾਸ:—** (੧੫੩੪–੧੫੮੧) ਦੀ ਬਾਣੀ ਵਿਚ ਕੇਵਲ ਪ੍ਰੇਮ ਦਾ ਵਲਵਲਾ ਹੈ। ਗੁਰੂ ਨਾਲ ਸ਼ਰਧਾ ਤੇ ਪ੍ਰੇਮ ਇਨ੍ਹਾਂ ਡਾਢੀ

ਮਿਠਾਸ ਨਾਲ ਚਿਤਰੇ ਹਨ। ਇਨ੍ਹਾਂ ਦੀ ਕਵਿਤਾ ਦੇ ਵਾਕ ਆਮ ਕਰਕੇ ਲੰਮੇ ਹੁੰਦੇ ਹਨ। ਪਰ ਉਹਨਾਂ ਵਿਚ ਇਕ ਗੁਝੀ ਲੈ ਹੁੰਦੀ ਹੈ, ਜੇਹੜੀ ਦਿਲ ਨੂੰ ਆਪਣੇ ਪਿਛੇ ਨਚਾਂਦੀ ਲੈ ਜਾਂਦੀ ਹੈ। ਆਪ ਦੇ ਵਾਕਾਂ ਵਿਚ "ਮੇਰੇ ਪਿਆਰੇ", "ਮੇਰੀ ਜਿੰਦੜੀਏ", ਆਦਿਕ ਸ਼ਬਦ ਬਹੁਤ ਮਿਠਾ ਤੇ ਠੰਢਾ ਪ੍ਰਭਾਵ ਪਾਂਦੇ ਹਨ:

ਪਿਰ ਰਤਿਅੜੇ ਮੈਂਡੇ ਲੋਇਣ,
ਮੇਰੇ ਪਿਆਰੇ, ਚਾਤ੍ਰਿਕ ਬੂੰਦ ਜਿਵੈ।
ਮਨੁ ਸੀਤਲੁ ਹੋਆ ਮੇਰੇ ਪਿਆਰੇ,
ਹਰਿ ਬੂੰਦ ਪੀਵੈ।
ਤਨ ਬਿਰਹੁ ਜਗਾਵੈ, ਮੇਰੇ ਪਿਆਰੇ,
ਨੀਂਦ ਨ ਪਵੈ ਕਿਵੈਂ।
ਹਰਿ ਸਜਣੁ ਲੱਧਾ ਮੇਰੇ ਪਿਆਰੇ,
ਨਾਨਕ ਗੁਰੂ ਲਿਵੈ।

•

ਕਿੰਨਾ ਪਿਆਰਾ ਖ਼ਿਆਲ ਕਿਨੇ ਪਿਆਰੇ ਸ਼ਬਦਾਂ ਵਿਚ ਬੰਨ੍ਹਿਆ ਹੈ, ਜਿਵੇਂ ਚਾਤ੍ਰਕ ਦੀਆਂ ਅੱਖਾਂ ਵਿਚ ਸਦਾ ਸ੍ਵਾਂਤ ਬੂੰਦ ਦੇ ਝਾਵਲੇ ਲਟਕਦੇ ਅੱਖਾਂ ਨੂੰ ਉਡੀਕ ਦੀ ਲਾਲੀ ਬਖ਼ਸ਼ਦੇ ਹਨ, ਤਿਵੇਂ ਮੇਰੀਆਂ ਅੱਖਾਂ ਵਿਚ ਰੱਬ ਦੀ ਸੂਹੀ ਝਲਕ ਹੈ। ਕਿਹੀ ਬ੍ਰੀਕ ਉਪਮਾ ਹੈ। "ਤਨ ਬਿਰਹੁ ਜਗਾਵੈ", ਨਾਲ "ਨੀਂਦ ਨ ਪਵੈ ਕਿਵੈਂ" ਰਲਾ ਕੇ ਜਾਦੂ ਦਾ ਅਸਰ ਧੂੜ ਦਿਤਾ ਹੈ। ਬਿਰਹਾ ਦੀ ਪੀੜ ਤੇ ਮੇਲ ਦੀ ਠੰਢ ਚਾਰ ਤੁਕਾਂ ਵਿਚ ਬੰਨ੍ਹ ਬਹਾਲੀ ਹੈ।

ਇਸੇ ਤਰ੍ਹਾਂ ਹੇਠ ਲਿਖੇ ਬੰਦਾਂ ਵਿਚ ਰਸ ਦੀ ਏਕਤਾ, ਸ਼ਬਦਾਂ ਦੀ ਪਿਆਰੀ ਚੋਣ, ਵਿਚਲੇ ਰਾਗ ਤੇ ਪ੍ਰੀਤ ਦੀ ਸਹਿਕਣੀ ਨੂੰ ਕਿਵੇਂ

ਦਰਸਾਉਂਦੇ ਹਨ :

੧. ਚੜਿ ਚੇਤੁ ਬਸੰਤੁ ਮੇਰੇ ਪਿਆਰੇ, ਭਲੀਅ ਰੁਤੇ ।
ਪਿਰ ਬਾਝੜਿਅਹੁ ਮੇਰੇ ਪਿਆਰੇ, ਆਂਗਣਿ ਧੂੜਿ ਲੁਤੇ ।
ਮਨਿ ਆਸ ਉਡੀਣੀ ਮੇਰੇ ਪਿਆਰੇ, ਦੁਇ ਨੈਨ ਜੁਤੇ ।
ਗੁਰੁ ਨਾਨਕੁ ਦੇਖਿ ਵਿਗਸੀ ਮੇਰੇ ਪਿਆਰੇ, ਜਿਉਂ ਮਾਤ ਸੁਤੇ ।

੨. ਹਰਿ ਅੰਮ੍ਰਿਤ ਭਿੰਨੇ ਲੋਇਣਾ, ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ।
ਮਨੁ ਰਾਮਿ ਕਸਵਟੀ ਲਾਇਆ, ਕੰਚਨੁ ਸੋਵਿੰਨਾ ।
ਗੁਰਮੁਖਿ ਰੰਗਿ ਚਲੂਲਿਆ, ਮੇਰਾ ਮਨੁ ਤੰਨ ਭਿੰਨਾ ।
ਜਨੁ ਨਾਨਕੁ ਮੁਸ਼ਕਿ ਝਕੋਲਿਆ, ਸਭੁ ਜਨਮੁ ਧਨੁ ਧੰਨਾ ।

੩. ਹਰਿ ਪ੍ਰੇਮ ਬਾਣੀ ਮਨੁ ਮਾਰਿਆ,
ਅਣੀਆਲੇ ਅਣੀਆਂ ਰਾਮ ਰਾਜੇ ।
ਜਿਸੁ ਲਾਗੀ ਪੀਰ ਪਿਰੰਮ ਕੀ,
ਸੋ ਜਾਣੈ ਜਰੀਆ ।
ਜੀਵਨ ਮੁਕਤਿ ਸੋ ਆਖੀਐ,
ਮਰਿ ਜੀਵੈ ਮਰੀਆ ।

੪. ਨੈਣੀ ਮੇਰੇ ਪਿਆਰਿਆ, ਨੈਣੀ ਮੇਰੇ ਗੋਵਿੰਦਾ,
ਕਿਨ ਮੇਰਾ ਹਰਿ ਪ੍ਰਭ ਡਿਠੜਾ ਨੈਣੀ ਜੀਉ ।
ਮੇਰਾ ਮਨ ਤਨ ਬਹੁਤ ਬੈਰਾਗਿਆ, ਮੇਰੇ ਗੋਵਿੰਦਾ,
ਹਰਿ ਬਾਝੋਂ ਧਨ ਕੁਮਲੈਣੀ ਜੀਉ ।

ਵਾਰੀ ਮੇਰੇ ਗੋਵਿੰਦਾ, ਵਾਰੀ ਮੇਰੇ ਪਿਆਰਿਆ,
ਹਰ ਤੁਧ ਵਿਟੜਿਉਂ ਸਦ ਵਾਰੀ ਜੀਉ।
ਮੇਰੇ ਮਨ ਤਨ ਪ੍ਰੇਮ ਪਿਰਮ ਕਾ, ਮੇਰੇ ਗੋਵਿੰਦਾ,
ਹਰ ਪੂੰਜੀ ਰਾਖ ਹਮਾਰੀ ਜੀਉ।

ਇਨ੍ਹਾਂ ਵਾਕਾਂ ਵਿਚ ਸ਼ਬਦਾਂ ਦੀ ਚੋਣ, ਨਿਰੋਲ ਠੰਢਾ, ਸ਼ਾਂਤ, ਸੁਖਾਵਾਂ ਪ੍ਰਭਾਵ ਪਾਂਦੀ ਹੈ। ਉਡੀਕ ਵਿਚ ਬਿਹਬਲਤਾ ਹੈ, ਪਰ ਅਗਨੀ ਨਹੀਂ। ਸ਼ਬਦਾਂ ਨੂੰ ਇਵੇਂ ਘੜਿਆ ਸੰਵਾਰਿਆ ਹੈ ਤੇ ਉਹਨਾਂ ਦੀਆਂ ਆਵਾਜ਼ਾਂ ਵਿਚ ਇਵੇਂ ਲੈਅ ਲੈ ਆਂਦੀ ਹੈ, ਕਿ ਸਵਾਦ ਦੇਂਦੀ ਹੈ। "ਜੀਉ" "ਮੇਰੇ ਪਿਆਰੇ", "ਮੇਰੇ ਗੋਵਿੰਦਾ" ਆਦਿਕ ਸ਼ਬਦਾਂ ਦੀ ਵਰਤੋਂ 'ੜ' ਦੇ ਵਧਾਉ ਨਾਲ ਸ਼ਬਦਾਂ ਦੀ ਮਿਠਾਸ ਵਿਚ ਵਾਧਾ, ਬਿਆਨ ਲਈ ਕਈ ਵਾਕ-ਅੰਸ਼ਾਂ ਦਾ ਦਹੁਰਾਉ, ਮਾਤ੍ਰਾਂ ਉਤੋਂ ਰਾਗ ਨੂੰ ਕੁਰਬਾਨ ਨਾ ਕਰਨਾ, ਸੋਹਜ ਸਵਾਦ ਪੈਦਾ ਕਰਨ ਵਿਚ ਸਹਾਇਤਾ ਕਰਦੇ ਹਨ। ਬੋਲ-ਚਿਤ੍ਰ ਤੇ ਸ਼ਬਦ-ਚਿਤ੍ਰ ਇਸ ਰਚਨਾਂ ਵਿਚ ਰਜ ਕੇ ਵਰਤੇ ਹਨ, ਜਿਵੇਂ "ਅੰਮ੍ਰਤ ਭਿੰਨੇ ਲੋਇਣਾਂ, "ਮੁਸ਼ਕ ਝਕੋਲਿਆ", "ਆਂਗਨ ਧੂੜ ਲੁਤੇ" "ਝਿਮ ਝਿਮ, ਝਿਮ ਝਿਮ ਵਰਸੇ ਅੰਮ੍ਰਿਤ ਧਾਰਾਂ ਰਾਮ", "ਹਰਿ ਹਰਿ ਰਸ ਗਟਾਕ ਪਿਆਏ ਜੀਉ", "ਰੰਗ ਚਲੂਲਿਆ", ਆਦਿਕ ਜਿਨ੍ਹਾਂ ਨਾਲ ਬਿਆਨ ਦੀ ਖ਼ੂਬਸੂਰਤੀ ਵਿਚ ਤੀਖਣ ਵਾਧਾ ਹੋਇਆ ਹੈ।

ਗੁਰੂ ਰਾਮ ਦਾਸ ਇਸ ਤਰ੍ਹਾਂ ਇਕ ਕਲਾਵਾਨ ਕਵੀ ਹਨ, ਜਿਨ੍ਹਾਂ ਨੂੰ ਪ੍ਰੀਤ ਦੇ ਮਜ਼ਮੂਨ ਲਈ ਢੁਕਦਾ ਚੋਗਿਰਦਾ ਬੰਨ੍ਹਣ ਵਿਚ ਖਾਸ ਪੂਰਤਣਾ ਹਾਸਲ ਹੈ।

ਇਨ੍ਹਾਂ ਤੁਕਾਂ ਵਿਚ ਸ਼ਾਂਤ, ਅਦਭੁਤ ਤੇ ਸ਼ਿੰਗਾਰ ਰਸ ਦਾ ਕੁਝ ਰਲਵਾਂ ਮਿਲਵਾਂ ਪ੍ਰਭਾਓ ਹੈ।

**ਗੁਰੂ ਅਰਜਨ ਦੇਵ ਜੀ.—** (੧੫੬੩ ਤੋਂ ੧੬੦੬) ਦੀ ਬਾਣੀ ਬਾਕੀ ਗੁਰੂ ਸਾਹਿਬਾਨ ਨਾਲੋਂ ਸਭ ਤੋਂ ਵਧੀਕ ਹੈ। ਬੋਲੀ, ਮਜ਼ਮੂਨ ਲੈ, ਆਦਿਕ ਦੀਆਂ ਵੰਨਗੀਆਂ ਵੀ ਬੇ-ਅੰਤ ਹਨ। ਆਪ ਨੇ ਲਹਿੰਦੀ ਪੰਜਾਬੀ ਵੀ ਵਰਤੀ ਹੈ, ਪੂਰਬੀ ਲਿਖਤੀ ਵੀ ਤੇ ਕੇਂਦਰੀ ਟਕਸਾਲੀ ਵੀ ਜੋਹੜੀ ਓਦੋਂ ਹੋਂਦ ਵਿਚ ਆ ਰਹੀ ਸੀ। "ਜੈਤਸਰੀ ਦੀ ਵਾਰ" ਵਿਚ ਤਿੰਨੇ ਬੋਲੀਆਂ ਇਕੋ ਥਾਵੇਂ ਵਰਤੀਆਂ ਹਨ :

<u>ਪੂਰਬੀ ਲਿਖਤੀ:—</u>

ਕੋਟਿ ਦਾਨ ਇਸ਼ਨਾਨੰ, ਅਨਿਕ ਸੋਧਨ ਪਵਿਤ੍ਰਤਹ।
ਉਚਰੰਤਿ ਨਾਨਕ ਹਰਿ ਹਰਿ ਰਸਨਾ, ਸਰਬ ਪਾਪ ਬਿਮੁੱਚਤੇ।

<u>ਕੇਂਦਰੀ:—</u>

ਈਧਣੁ ਕੀਤੋ ਘੂਘਣਾ, ਭੋਰੀ ਦਿਤੀਮੁ ਭਾਹਿ।
ਮਨਿ ਵਸੰਦੜੋ ਸਚੁ ਸਹੁ, ਨਾਨਕ ਹਭੇ ਡੁਖੜੇ ਉਲਾਹਿ।

<u>ਲਹਿੰਦੀ:—</u>

ਕੋਟਿ ਅਘਾ ਸਭਿ ਨਾਸ ਹੋਹਿ, ਸਿਮਰਤ ਹਰਿ ਨਾਉ।
ਮਨ ਚਿੰਦੇ ਫਲ ਪਾਈਅਹਿ, ਹਰਿ ਕੇ ਗੁਣ ਗਾਉਂ।
ਜਨਮ ਮਰਣ ਭੈ ਕਟੀਅਹਿ ਨਿਹਚਲ ਸਚੁ ਥਾਉ।
ਪੂਰਬ ਹੋਵੈ ਲਿਖਿਆ, ਹਰ ਚਰਣ ਸਮਾਉ।
ਕਰਿ ਕਿਰਪਾ ਪ੍ਰਭ ਰਾਖਿ ਲੇਹੁ, ਨਾਨਕ ਬਲਿ ਜਾਉ।

ਇਨ੍ਹਾਂ ਦੀ ਬਾਣੀ ਵਿਚ ਗਿਆਨ ਵੀ ਹੈ, ਪ੍ਰੇਮ ਵੀ। ਸੁਖਮਨੀ

ਸਾਹਿਬ ਆਪ ਦੇ ਫ਼ਲਸਫ਼ੇ ਦੀ, ਫੁਨਹੇ ਪ੍ਰੇਮ ਤੇ ਵੈਰਾਗ ਦੀ, ਮਾਰੂ ਡੱਖਣੇ ਰਬ ਪ੍ਰੀਤ ਲਈ ਸਿੱਕਣੀ ਦੀ ਗਵਾਹੀ ਦੇਂਦੇ ਹਨ। ਆਪ ਦੀ ਬਾਣੀ ਵਿਚ ਵਲਵਲਾ ਅਮੁੱਕ ਹੈ। ਰਾਗ ਤੇ ਛੰਦਾ ਬੰਦੀ ਦੇ ਨਮੂਨੇ ਵੀ ਅਮੁੱਕ ਹਨ। ਆਪ ਨੇ ਹੀ ਗੁਰੂ ਗ੍ਰੰਥ ਸਾਹਿਬ ਵਿਚ ਪਹਿਲੇ ਚਾਰ ਗੁਰੂ ਸਾਹਿਬਾਨ ਦੀ ਕਵਿਤਾ, ਕਬੀਰ, ਰਵਦਾਸ, ਪੀਪਾ, ਨਾਮਦੇਓ ਆਦਿਕ ਹਿੰਦੂ ਭਗਤਾਂ ਦੀ ਰਚਨਾਂ ਤੇ ਫ਼ਰੀਦ ਜੇਹੇ ਸ਼ਰੇਈ ਮੁਸਲਮਾਣ ਦੀ ਸੂਫ਼ੀ ਕਵਿਤਾ ਨੂੰ ਇਕੋ ਥਾਵੇਂ 'ਕੱਠਾ ਕਰਕੇ ਪੰਜਾਬੀ ਸਾਹਿੱਤ ਨੂੰ ਆਪਣਾ ਰਿਣੀ ਬਣਾਇਆ ਹੈ।

ਆਪ ਦੀ ਬਾਣੀ ਦਾ ਫ਼ਲਸਫ਼ਾ ਬਾਕੀ ਗੁਰੂ ਸਾਹਿਬਾਨ ਵਰਗਾ ਹੀ ਹੈ। ਇਸ ਲਈ ਇਸ ਤੇ ਵਖਰੀ ਵਿਚਾਰ ਦੀ ਲੋੜ ਨਹੀਂ। ਹਾਂ, ਬੋਲੀ ਦੀ ਚੋਣ, ਵੰਨਗੀ ਤੇ ਨਿਖਾਰ, ਬਿਆਨ ਦੀ ਸੁਚੱਜਤਾ ਤੇ ਉਸ ਦਾ ਹੁਨਰੀ ਵਿਸਥਾਰ (ਜਿਸ ਵਿਚ ਜਜ਼ਬਾ ਤੀਖਣ, ਬੋਲੀ ਪੱਕੀ, ਮਿਲਵੀਂ, ਸੰਵਾਰੀ, ਜਿਸ ਵਿਚ ਹਰ ਵੰਨਗੀ ਨੂੰ ਥਾਂ ਦਿਤੀ ਹੈ), ਮਿਠਾਸਾ, ਠੰਢਾ ਪਰਭਾਓ, ਆਪ ਪਰਖੇ ਅਲੰਕਾਰ ਤੇ ਛੰਦਾਬੰਦੀ ਦੀ ਵੰਨਗੀ ਤੇ ਇਨ੍ਹਾਂ ਦਾ ਪੱਕਾ, ਪੂਰਾ ਨਿਭਾਉ, ਜੀਵਣ ਵਿਚ ਚੰਗੇਰੇ ਬਣਨ ਲਈ ਤਤਾ ਘੋਲ ਤੇ ਅਸਲੇ ਨਾਲ ਮਿਲਣੇ ਲਈ ਸ਼ੁਕਰ, ਸ਼ਾਂਤ-ਭਰੀ ਤੀਬਰਤਾ, ਜੀਣ ਦੀ ਨਾਸ਼ਮਾਨਤਾ, ਤੇ ਨਾਲੇ ਆਸ ਭਰਿਆ ਰੱਬ ਮਿਲਾਪ ਲਈ ਮੌਕਾ ਖ਼ਾਸ ਧਿਆਨ ਮੰਗਦੇ ਹਨ।

ਆਪ ਨੇ ਵੀ ਗੁਰੂ ਨਾਨਕ ਸਾਹਿਬ ਵਾਂਗ ਆਪਣੇ ਅਰਥ ਸਮਝਾਣ ਲਈ ਕੁਦਰਤ ਦੇ ਚਿੰਨ੍ਹ ਆਮ ਵਰਤੇ ਹਨ। ਜਿਵੇਂ ਬਾਰਾ ਮਾਂਹ ਵਿਚ :

> ਕਿਰਤਿ ਕਰਮ ਕੇ ਵੀਛੜੇ, ਕਰਿ ਕਿਰਪਾ ਮੇਲਹੁ ਰਾਮ।
> ਚਾਰਿ ਕੁੰਟ, ਦਹਦਿਸ ਭ੍ਰਮੇ, ਥੱਕਿ ਆਏ ਪ੍ਰਭ ਕੀ ਸਾਮ।

ਧੇਨੁ ਦੁਧੈ ਤੇ ਬਾਹਰੀ ਕਿਤੈ ਨਾ ਆਵੈ ਕਾਮ ।
ਜਲ ਬਿਨੁ ਸਾਖ ਕੁਮਲਾਵਤੀ, ਉਪਜਹਿ ਨਾਹੀ ਦਾਮ ।

ਇਸ ਰਚਨਾਂ ਵਿਚ ਰਾਗ, ਤੁਕਾਂਤ (ਕਾਫ਼ੀਏ) ਦੀ ਮਿਠੀ ਆਵਾਜ਼, ਵੈਰਾਗ, ਵਲਵਲੇ ਤੇ ਮਿਲਾਪ ਦੀ ਸਿਕ ਬਲ ਬਲ ਪਈ ਉਠਦੀ ਹੈ। ਉਪਮਾਵਾਂ ਕਿਡੀਆਂ ਘਰੋਗੀ ਪਰ ਢੁਕਵੀਆਂ ਹਨ, "ਜਲ ਬਿਨ ਸਾਖ ਕੁਮਲਾਵਤੀ", ਵਿਛੋੜੇ ਵਿਚ ਆਈ ਕੁਮਲਾਹਟ ਨੂੰ ਦਰਸਾਣ ਲਈ ਕਿੰਨੀ ਸੁਚੱਜੀ ਤਸਵੀਰ ਹੈ। ਇਸੇ ਤਰ੍ਹਾਂ "ਹਥ ਮਰੋੜੇ ਤਨ ਕਪੇ", "ਜੇਹਾ ਬੀਜੇ ਸੋ ਲੁਣੇ", "ਤਨ ਮਨ ਮੌਲਿਆ ਰਾਮ ਸਿਉ", "ਸਹਿਜ ਸੁਹਾਵੀ ਸਰਬ ਸੁਖ", ਵਿਚ ਵਿਛੋੜੇ ਤੇ ਮਿਲਾਪ ਨੂੰ ਦਰਸਾਣ ਲਈ ਢੁਕਵੇਂ ਨਕਸ਼ੇ ਖਿਚੇ ਹਨ। ਇਹੀ ਢੰਗ ਆਪਨੇ ਆਪਣੀ ਸਾਰੀ ਰਚਨਾਂ ਵਿਚ ਵਰਤਿਆ ਹੈ, ਜਿਸ ਨਾਲ ਫ਼ਲਸਫ਼ਾ ਕਵਿਤਾ ਦਾ ਜਾਮਾ ਪਹਿਨ ਉਤਰਿਆ ਹੈ :

੧. ਜੈਸੇ ਰੈਣਿ ਪ੍ਰਾਹੁਣੇ, ਉਠ ਚਲਸਹਿ ਪ੍ਰਭਾਤਿ ।
ਕਿਆ ਤੂੰ ਰਤਾ ਗਰਸਤ ਸਿਉਂ, ਸਭ ਫੁਲਾਂ ਕੀ ਬਾਗਾਤਿ ।
੨. ਵਾਊ ਸੰਦੇ ਕਪੜੇ ਪਹਿਰਹਿ ਗਰਬਿ ਗਵਾਰ ।
੩. ਦਾਮਨੀ ਚਮਤਕਾਰ, ਤਿਉ ਵਰਤਾਰਾ ਜਗ ਖੇ ।
੪ ਮਿਤ੍ਰ ਪਿਆਰਾ ਨਾਨਕ ਜੀ ਮੈਂ ਛਡਿ ਗਵਾਇਆ,
ਰੰਗਿ ਕਸੁੰਭੈ ਭੁਲੀ ।
੫. ਭਿੰਨੀ ਰੈਨੜੀਐ, ਚਮਕਨਿ ਤਾਰੇ ।
ਜਾਗਹਿ ਸੰਤ ਜਨਾ, ਮੇਰੇ ਰਾਮ ਪਿਆਰੇ ।
੬. ਚਿੜੀ ਚੁਹਕੀ ਪਹ ਫੁਟੀ, ਵਗਨਿ ਬਹੁਤੁ ਤਰੰਗ ।
੭. ਖੰਭ ਵਿਕਾਂਦੜੇ ਜੇ ਲਹਾਂ, ਘਿਨਾਂ ਸਾਵੀਂ ਤੋਲ ।
ਤਨ ਜੜਾਈ ਆਪਣੇ, ਲਹਾਂ ਸੁ ਸਜਣ ਟੋਲਿ ।

੮. ਦੂਜੈ ਪਹਿਰੈ ਰੈਣਿ ਕੈ, ਵਣਜਾਰਿਆ ਮਿਤ੍ਰਾ,
ਭਰਿ ਜੁਆਨੀ ਲਹਰੀ ਦੇਇ ।

੯. ਮੇਰਾ ਮਨ ਲੋਚੈ ਗੁਰ ਦਰਸ਼ਨੁ ਤਾਈਂ ।
ਬਿਲਪ ਕਰੇ ਚਾਤ੍ਰਕ ਕੀ ਨਿਆਈਂ ।

੧੦. ਨਾਨਕ ਫੁਲਾਂ ਸੰਦੀ ਵਾੜਿ, ਖਿੜਿਆ ਹਭੁ ਸੰਸਾਰੁ ਜਿਉਂ ।

੧੧. ਨਾਨਕ ਬਿਜਲੀਆਂ ਚਮਕੰਨਿ, ਘੁਰਨਿ ਘਟਾ ਅਤਿ ਕਾਲੀਆਂ ।
ਬਰਸਨਿ ਮੇਘ ਅਪਾਰ, ਨਾਨਕ ਸੰਗਮਿ ਪਿਰੀ ਸੁਹੰਦੀਆਂ ।
ਜਲ ਥਲ ਨੀਰਿ ਭਰੇ, ਸੀਤਲ ਪਵਣ ਝੁਲਾਰਦੇ ।
ਸੇਜੜੀਆਂ ਸੋਇੰਨ ਹੀਰੇ ਲਾਲ ਜੜੰਦੀਆਂ ।

੧੨. ਉਪਰਿ ਬਨੈ ਅਕਾਸੁ, ਤਲੈ ਧਰ ਸੋਹਤੀ ।
ਦਹਿਦਿਸ ਚਮਕੈ ਬੀਜੁਲ, ਮੁਖ ਕਉ ਜੋਹਤੀ ।

ਦੁਨੀਆਂ ਨੂੰ ਫੁਲਾਂ ਵਾਂਗ ਜਾਂ ਬਿਜਲੀ ਦੀ ਝਟਪਟੀ ਕਿਰਣ ਵਾਂਗ ਨਾਸ਼ਮਾਨ ਦਰਸਾਉਣਾ ਤੇ ਇਨ੍ਹਾਂ ਵਾਂਗ ਹੀ ਖਿੜਾਉ ਵਿਚ ਵੀ; ਹੰਕਾਰ ਨੂੰ ਹਵਾ ਦੇ ਕਪੜੇ, ਜਵਾਨੀ ਨੂੰ ਸਮੁੰਦਰ ਦੀਆਂ ਲਹਿਰਾਂ; ਦਰਸ਼ਨ-ਸਿਕ ਨੂੰ ਚਾਤ੍ਰਕ ਦੀ ਸ੍ਵਾਂਤ ਬੂੰਦ ਲਈ ਪੀੜਾ; ਕਾਲ ਗ੍ਰਸੇ ਮਨੁੱਖ ਨੂੰ ਸ਼ਿਕਾਰੀ ਦੇ ਜਾਲ ਵਿਚ ਫਾਥੀ, ਅਥਰੂ ਭਿੰਨੀ ਮਛਲੀ; ਮਨ ਦੀ ਵਧਦੀ ਬੇਕਰਾਰੀ ਨੂੰ ਵਗਦੇ ਪਾਣੀ ਦੇ ਕਿਨਾਰੇ ਨੂੰ ਲਗੀ ਢਾਹ ਨਾਲ ਉਪਮਾਂ ਦੇਣੀ ਤੇ ਉਪਮਾਵਾਂ ਨੂੰ ਅਜੇਹੇ ਸ਼ਬਦਾਂ ਵਿਚ ਬੰਨ੍ਹਣਾਂ ਕਿ ਉਹ ਮਨ ਵਿਚ ਲਹਿੰਦੇ ਜਾਣ, ਕਿਸੇ ਕਵੀ-ਆਤਮਾ ਦੀ ਹੀ ਕ੍ਰਿਤ ਹੋ ਸਕਦੀ ਹੈ। ਵੇਖੋ ਸਾਵਣ ਦਾ ਨਜ਼ਾਰਾ ਕੈਸੀ ਬਰੀਕੀ, ਭਾਵ ਪੂਰਨਤਾ ਤੇ ਸੰਖੇਪਤਾ, ਨਾਲ ਚਿਤ੍ਰਿਆ ਹੈ। ਆਖ਼ਰੀ ਅੰਕ ਵਿਚ ਦਿਤਾ ਬਿਆਨ ਤਾਂ ਪ੍ਰੇਮ-ਸਿਕ ਦਾ ਕਹਿਰ ਦਾ ਕੂਕਦਾ ਚਿਤ੍ਰ ਹੈ। ਸਾਵਣ ਦੇ ਨਜ਼ਾਰੇ ਨੂੰ (ਜਦ ਆਕਾਸ਼

ਬਦਲਾਂ ਨਾਲ ਸਜਿਆ, ਫਬਿਆ ਹੈ ਤੇ ਕੁਦਰਤ ਦੀਆਂ ਰੰਗੀਨੀਆਂ ਨਾਲ ਚਾਰੇ ਪਾਸੇ ਬਿਜਲੀ ਚਮਕਦੀ ਹੈ, ਤੇ ਢੂੰਡਾਊ ਆਪਣੇ ਪ੍ਰਿਯ ਨੂੰ ਇਸ ਰੋਸ਼ਨੀ ਆਸਰੇ ਲੱਭ ਰਹੀ ਹੈ) ਇਕ ਨਵੀਂ ਰੰਗਣ ਦੇ ਦਿਤੀ ਹੈ।

ਇਹੀ ਨਹੀਂ, ਆਪ ਦੀ ਬਾਣੀ ਵਿਚ ਅਸਲੇ ਦੀ ਭਾਲ ਨੂੰ ਪਤੀ ਪਤਨੀ ਦੇ ਅੱਤ ਨਿਕਟ ਰਿਸ਼ਤੇ, ਸੇਜਾਂ ਮਾਨਣ, ਅੰਕ ਸਮਾਉਂਣ, ਗਲ ਬਾਹੀਂ ਪਾਉਣ, ਬਲ ਬਲ ਜਾਉਣ ਦੇ ਚਿਨ੍ਹਾਂ ਰਾਂਹੀਂ ਬਿਆਨ ਕੀਤਾ ਹੈ। ਉਥੇ ਵਲਵਲੇ ਨੇ ਮਾਨੋਂ ਜੀਵਨ ਦਾ ਰੂਪ ਧਾਰ ਲਿਆ ਹੈ। ਇਸ ਆਤਮਕ ਸੰਜੋਗ ਤੇ ਇਸ ਸ਼ਿੰਗਾਰ, ਬਿਰਹਾ ਤੇ ਸ਼ਾਂਤ ਰਸ ਦੇ ਨਮੂਨੇ ਆਪਦੀ ਰਚਨਾਂ ਵਿਚ ਖਾਸ ਖਿੱਚ ਪਾਉਂਦੇਂ ਹਨ। ਜਿਵੇ :

੧. ਆਸ ਪਿਆਸੀ ਸੇਜ, ਸੁ ਕੰਤ ਵਿਛਾਈਐ।
ਹਰਿ ਹਾਂ, ਮਸਤਕ ਹੋਵੈ ਭਾਗੁ, ਤਾਂ ਸਾਜਨੁ ਪਾਈਏ।
ਸਖੀ ਕਾਜਲ, ਹਾਰ ਤੰਬੋਲ, ਸਭੈ ਕਿਛੁ ਸਾਜਿਆ।
ਸੋਲਹ ਕੀਏ ਸੀਗਾਰ, ਕਿ ਅੰਜਨੁ ਪਾਜਿਆ।
ਜੇ ਘਰਿ ਆਵੈ ਕੰਤੁ, ਤਾਂ ਸਭੁ ਕਿਛੁ ਪਾਈਐ।
ਹਰਿ ਹਾਂ, ਕੰਤੈ ਬਾਝੁ ਸ਼ੀਗਾਰੁ, ਸਭ ਬਿਰਥਾ ਜਾਈਐ।

੨. ਮਿਠ ਬੋਲੜਾ ਜੀ, ਹਰਿ ਸਜਣ ਸੁਆਮੀ ਮੋਰਾ।
ਹਉਂ ਸੰਮਲਿ ਥਕੀ ਜੀ, ਓਹੁ ਕਦੇ ਨਾ ਬੋਲੈ ਕਉਰਾ।
ਹਉਂ ਬਿਸਮੁ ਭਈ ਜੀ, ਹਰਿ ਦਰਸ਼ਨੁ ਦੇਖਿ ਅਪਾਰਾ।
ਮੇਰਾ ਸੁੰਦਰ ਸਵਾਮੀ ਜੀ, ਹਉਂ ਚਰਨ ਕਮਲ ਪਗ ਛਾਰਾ।
ਪ੍ਰਭ ਪੇਖਤ ਜੀਵਾਂ, ਠੰਡੀ ਥੀਵਾਂ, ਤਿਸੁ ਜੇਵਡੁ ਅਵਰ ਨਾ ਕੋਈ
ਆਦਿ, ਅੰਤਿ, ਮਧਿ, ਪ੍ਰਭੁ ਰਵਿਆ, ਜਲਿ ਥਲਿ ਮਹੀਅਲਿ ਸੋਈ।

੩. ਮੂ ਲਾਲਨ ਸਿਉ ਪ੍ਰੀਤਿ ਬਨੀ।
ਤੋਰੀ ਨਾ ਤੂਟੈ, ਛੋਰੀ ਨਾ ਛੂਟੈ,
ਐਸੀ ਮਾਧਉ ਖਿੰਚ ਤਨੀ।
ਦਿਨਸੁ ਰੈਨਿ ਮਨ ਮਾਹਿ ਬਸਤੁ ਹੈ,
ਤੂੰ ਕਰਿ ਕਿਰਪਾ ਪ੍ਰਭ ਆਪਨੀ।
ਬਲਿ ਬਲਿ ਜਾਉਂ ਸਿਆਮ ਸੁੰਦਰ ਕਉ,
ਅਕਥ ਕਥਾ ਜਾਂ ਕੀ ਬਾਤ ਸੁਨੀ।

੪. ਅਨਦੋ ਅਨਦੁ ਘਣਾ,
ਮੈ ਸੋ ਪ੍ਰਭੁ ਡੀਠਾ ਰਾਮ।
ਚਾਖਿਅੜਾ ਚਾਖਿਅੜਾ,
ਮੈ ਹਰਿ ਰਸੁ ਮੀਠਾ ਰਾਮ।
ਸੋਹਿਅੜੇ ਸੋਹਿਅੜੇ,
ਮੇਰੇ ਬੰਕ ਦੁਆਰੇ ਰਾਮ।
ਪਾਹੁਨੜੇ ਪਾਹੁਨੜੇ,
ਮੇਰੇ ਸੰਤ ਪਿਆਰੇ ਰਾਮ।

੬. ਯਾਰ ਵੇ, ਪਿਰ ਆਪਨਾ ਭਾਣਾ,
ਕਿਛ ਨੀਕੀ ਛੰਦਾ।
ਯਾਰ ਵੇ, ਨੈਣਿ ਰਾਵਿਆ ਲਾਲਣ,
ਮੂ ਦਸ ਦਿਸੰਦਾ।
ਲਾਲਨ ਮੈਂ ਪਾਇਆ, ਆਪ ਗਵਾਇਆ,

ਜੈਂ ਧਨ ਭਾਗ ਮਥਾਣੇ।
ਬਾਂਹਿ ਪਕੜ ਠਾਕੁਰ ਹਉਂ ਘਿਧੀ,
ਗੁਣ ਅਉਗੁਣ ਨਾ ਪਛਾਣੈ।

ਇਹ ਬਚਨ ਪ੍ਰਿਯ ਦੀ ਕਿੰਨੀ ਚੰਗਿਆਈ, ਨੇੜਤਾ, ਸਿੱਕ ਦੀ ਕਿੰਨੀ ਬੇਸਬਰੀ, ਸ਼ਬਦਾਂ ਦੀ ਕਿੰਨੀ ਮਿਠੜੀ ਚੋਣ ਦੇ ਸੂਚਕ ਹਨ। ਪਤੀ-ਪਤਨੀ ਤੋਂ ਬਿਨਾਂ ਪਿਤਾ, ਬਾਰਕ, ਸੁਤ ਜਨਣੀ ਦਾ ਅਲੰਕਾਰ ਵੀ ਆਪ ਨੇ ਇਸੇ ਜਜ਼ਬੇ ਦੀ ਸਚਿਆਈ ਨਾਲ ਬਧਾ ਹੈ।

ਆਮ ਕਰਕੇ ਆਪ ਨੇ ਗਿਆਨ ਤੇ ਵਿਚਾਰ ਦੀ ਬਾਣੀ ਰਚੀ ਹੈ। ਪਰ ਮਨ ਉਤੇ ਵੈਰਾਗ ਨਹੀਂ ਛਾਉਣ ਦਿਤਾ, ਜੋ ਗਿਆਨ ਦੀ ਗੂੜ੍ਹਤਾ ਆਮ ਕਰਕੇ ਪੈਦਾ ਕਰ ਦੇਂਦੀ ਹੈ। ਆਪ ਨੇ ਜੀਵਨ-ਬਾਜ਼ੀ ਨੂੰ ਖੇਡਣ ਲਈ ਉਤਸ਼ਾਹ ਦਿਤਾ ਹੈ, ਤੇ ਇਸੇ ਲਈ ਧਰਤੀ ਨੂੰ "ਭੂਮ ਰੰਗਾਵਲੀ" ਆਖਿਆ ਹੈ, ਪਰ ਇਹ "ਭੂਮ", ਕੋਈ ਰਲੀਆਂ ਮਾਨਣ ਲਈ ਸੁਖਾਵੀ ਸੇਜਾ ਨਹੀਂ, ਬਦੀ ਨਾਲ ਸਦੀਵੀ ਘੋਲ ਦਾ ਇਕ ਅਖਾੜਾ ਹੈ :

ਹਉਂ ਗੋਸਾਈਂ ਕਾ ਪਹਿਲਵਾਨੜਾ।
ਮੈਂ ਗੁਰ ਮਿਲ ਉਚਿ ਦੁਮਾਲੜਾ।
ਸਭ ਹੋਈ ਛਿੰਜ ਇਕੱਠੀਆ।
ਦੁਯ ਬੈਠਾ ਵੇਖੇ ਆਪ ਜੀਉ।
ਵਾਤ ਵਜਨ, ਢੰਮਕ ਭੇਰੀਆਂ।
ਮਲ ਲੱਥੇ ਲੈਂਦੇ ਫੇਰੀਆਂ।
ਹਉਂ ਬਾਹੁੜ ਛਿੰਜ ਨਾ ਨਚਿਉਂ।
ਨਾਨਕ ਅਵਸਰ ਲੱਧਾ ਭਾਲ ਜੀਉ।

ਕੇਹਾ ਬੀਰ ਰਸ ਦਾ ਨਜ਼ਾਰਾ ਬੰਨ੍ਹ ਦਿਤਾ ਹੈ। ਅੰਦੇਸ਼ਾ ਇਹ ਹੈ, ਕਿ "ਹਉਂ ਬਾਹੁੜ ਛਿੰਜ ਨਾ ਨਚਿਉ" ਇਸ ਲਈ "ਲੱਧੇ ਅਉਸਰ" ਵਿਚ ਜੀਵਨ ਨੂੰ ਚੰਗਿਆਈ ਵਲ ਮੋੜਨ ਲਈ ਹਰ ਯਤਨ ਕੀਤਾ ਹੈ।

ਆਪ ਦੀ ਕਵਿਤਾ ਵਿਚ ਬੋਲੀ ਦਾ ਫੈਲਾ ਤੇ ਵੇਰਵਾ ਹੈਰਾਨ ਕਰਨ ਵਾਲਾ ਹੈ। ਇਸ ਵਿਚ ਸੰਸਕ੍ਰਿਤ ਸ਼ਬਦਾਂ ਦਾ ਢੇਰ ਰਲਾ ਹੈ। ਲਹਿੰਦੀ, ਫ਼ਾਰਸੀ, ਅਰਬੀ, ਸਿੰਧੀ, ਰਾਜਸਥਾਨੀ, ਕੇਂਦਰੀ ਪੰਜਾਬੀ ਆਦਿਕ ਦੇ ਨਮੂਨੇ ਆਮ ਮਿਲਦੇ ਹਨ। ਬਿਆਨ ਵਿਚ ਜਿਥੇ ਗੁਰੂ ਨਾਨਕ ਦੇਵ ਜੀ ਨੇ ਸੰਕੋਚ ਤੋਂ ਕੰਮ ਲਿਆ ਹੈ, ਉਥੇ ਆਪ ਨੇ ਵਿਸਥਾਰ ਤੋਂ, ਜਿਸਦੀ ਨੀਂਹ ਆਮ ਕਰਕੇ ਗਿਆਨ ਉਤੇ ਰਖੀ ਗਈ ਹੈ। ਪਰ ਜਿਵੇਂ ਕਿ ਉਪਰ ਦਸ ਆਏ ਹਾਂ, ਵਿਚਾਰ ਤੇ ਗਿਆਨ ਨੂੰ ਸੁਕਾ ਜਾਂ ਵੈਰਾਗ ਮਈ ਨਹੀਂ ਬਣਨ ਦਿਤਾ, ਸਗੋਂ ਸਹਿਜ ਸੁਭਾਵੇ ਪ੍ਰੇਮ-ਰਸ ਦੇ ਅਧੀਨ ਕਰ ਦਿਤਾ ਹੈ।

**ਭਾਈ ਗੁਰਦਾਸ**:— (੧੫੫੮ – ੧੬੩੭) ਜੋ ਗੁਰੂ ਰਾਮ ਦਾਸ ਦੇ ਭਤੀਜੇ ਤੇ ਸੰਸਕ੍ਰਿਤ, ਫ਼ਾਰਸੀ, ਹਿੰਦੀ ਆਦਿਕ ਦੇ ਵਿਦਵਾਨ ਸਨ ਤੇ ਜਿਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਨੂੰ ਲਿਖਣ ਦੀ ਸੇਵਾ ਵੀ ਨਿਭਾਈ, ਪੰਜਾਬੀ ਦੇ ਇਕ ਹੋਰ ਪ੍ਰਸਿਧ ਕਵੀ ਹੋਏ ਹਨ। ਆਪ ਨੇ ਪੰਜਾਬੀ ਵਿਚ ਉਨਤਾਲੀ ਵਾਰਾਂ ਰਚੀਆਂ, ਜਿਹੜੀਆਂ ਸਿਖ ਮਤ ਦੇ ਆਸ਼ੇ ਨੂੰ ਖੋਲ੍ਹਦੀਆਂ ਹਨ। ਆਪਦੀ ਬੋਲੀ ਠੇਠ ਕੇਂਦਰੀ ਹੈ, ਪਰ ਇਸ ਵਿਚ ਜਿਹਾ ਕਿ ਭਾਈ ਸਾਹਿਬ ਦੀ ਵਿਦਵਤਾ ਦੇ ਕਾਰਣ ਲਾਜ਼ਮੀ ਸੀ, ਫ਼ਾਰਸੀ ਤੇ ਸੰਸਕ੍ਰਿਤ ਦੇ ਸ਼ਬਦ ਭੀ ਆਮ ਮਿਲਦੇ ਹਨ। ਤੁਕਾਂਤ (ਕਾਫ਼ੀਏ) ਤੇ ਤੋਲ ਦੇ ਆਪ ਪੂਰੇ ਉਸਤਾਦ ਹਨ। ਆਪ ਦੀ ਕਵਿਤਾ ਦਾ ਰੰਗ ਘਰੋਗੀ ਹੈ, ਪਰ ਡੂੰਘੀ ਨੀਝ ਦਾ ਪਤਾ ਦੇਂਦਾ ਹੈ।

ਆਪ ਨੇ ਨਿਕੀਆਂ ਨਿਕੀਆਂ, ਨਿਤ ਵਰਤੋਂ ਦੀਆਂ ਮਿਸਾਲਾਂ, ਗੰਨਾ, ਕਪਾਹ, ਤਿਲ, ਅਨਾਰ, ਗਊ, ਰਬਾਬ, ਖ਼ਸਖ਼ਾਸ, ਕਾਜਲ, ਪਤੰਗ, ਚੰਦ-ਚਕੋਰ, ਚਕਵੀ, ਸੂਰਜ, ਫੁੱਲ, ਮਖੋਰੀ, ਵੜੇਵਾਂ, ਮਜੀਠ, ਕਸੁੰਭਾ, ਸ੍ਵਾਂਤ-ਬੂੰਦ, ਪਾਰਸ, ਪਥਰ, ਸਾਗਰ, ਘਾਹ, ਢੇਂਗਲੀ, ਬ੍ਰਿਛ, ਬੇੜੀ, ਲੋਹਾ, ਦਿਨ-ਰਾਤ, ਘੁਗੂ, ਸਪ-ਮਣੀ, ਧਰਤੀ, ਬੀਜ, ਮੋਤੀ, ਸਿਪ, ਚੀਲ, ਹੰਸ, ਸੋਹਾਗਣ, ਤੁਮਾਂ, ਕੁਤਾ,ਚੰਦਨ, ਤੋਤਾ, ਬਾਂਦਰ, ਬਾਂਸ, ਹਾਥੀ, ਸੁੰਬਲ, ਢੋਬਾਜਰਾ, ਕਸਤੂਰੀ, ਬੂਮ, ਕਮਾਨ, ਇਤਿਹਾਸਕ, ਵੇਦਕ ਤੇ ਸ਼ਾਸਤ੍ਰਿਕ ਪਰਮਾਣ, ਅਡੋ ਅਡ ਪੇਸ਼ਿਆਂ, ਧਾਤਾਂ, ਮਨੁਖ ਤੇ ਪਸ਼ੂ-ਆਦਤਾਂ, ਆਦਕ ਨੂੰ ਲੈ ਕੇ ਉਨ੍ਹਾਂ ਤੋਂ ਨਿਵ ਚਲਣ, ਪ੍ਰੀਤ ਕਰਣ, ਕੰਮ ਆਉਣ, ਰਬ ਦੀ ਸਰਬ ਵਿਆਪਕਤਾ, ਗੁਰੂ ਦੀ ਲੋੜ ਤੇ ਚੰਗੇਰੇ ਸਿਖ ਬਣਨ ਦੇ ਸਾਧਨ ਆਦਿਕ ਡਾਢੇ ਸੁਚੱਜ ਨਾਲ ਬਿਆਨ ਕੀਤੇ ਹਨ ।

ਆਪ ਦਾ ਮੁਢਲਾ ਆਸ਼ਾ ਗੁਰੂ ਤੇ ਸਿਖ ਦੀ ਪ੍ਰੀਤ, ਸਿਖ ਮਤ ਦੀ ਵਡਿਆਈ, ਸੇਵਾ, ਸਿਦਕ, ਤੇ ਨਿਰਮਾਣਤਾ, ਆਦਿਕ ਨੂੰ ਦਰਸਾਉਣਾ ਹੈ। ਆਪ ਦੀ ਕਵਿਤਾ ਵਿਚ ਅਡੋ ਅਡ ਧਰਮਾਂ, ਇਤਿਹਾਸ, ਤੇ ਕੁਦਰਤ ਦੀਆਂ ਕਾਰੀਗਰੀਆਂ, ਦੀ ਵਾਕਫ਼ੀਅਤ ਬਹੁਤ ਗੂੜ੍ਹੀ ਹੈ । ਗੁਰਬਾਣੀ ਨਾਲੋਂ ਆਪ ਦੀ ਕਵਿਤਾ ਵਿਚ ਵਲਵਲਾ ਘਟ ਹੈ, ਪਰ ਕਿਧਰੇ ਕਿਧਰੇ ਤਾਂ ਦਿਲ ਵਿਚ ਧਸ ਜਾਣ ਵਾਲੀ ਰਚਨਾਂ ਕਰਦੇ ਹਨ। ਆਪ ਦਾ ਬਿਆਨ ਬੜਾ ਸੰਕੋਚ ਭਰਿਆ ਹੁੰਦਾ ਹੈ, ਤੇ ਪੌੜੀ ਦੀ ਅੰਤਲੀ ਤੁਕ ਵਿਚ ਕੋਈ ਪਰਮ ਸਚਿਆਈ ਬੰਦ ਹੁੰਦੀ ਹੈ। ਆਪ ਦੀਆਂ ਪੌੜੀਆਂ ਦੇ ਤੋਲ ਕਈ ਕਿਸਮ ਦੇ ਹਨ, ਜੋ ਆਪ ਦੀ ਮੌਲਿਕਤਾ (Originality) ਦਾ ਪਤਾ ਦੇਂਦੇ ਹਨ। ਇਨ੍ਹਾਂ ਦੀ ਕਵਿਤਾ ਵਿਚ ਮੁਹਾਵਰਾ ਬਣ ਜਾਣ ਦੀ ਸ਼ਕਤੀ ਮੌਜੂਦ ਹੈ :

ਗਿਦੜ ਦਾਖ ਨ ਅਪੜੇ, ਆਖੇ ਥੂਹ ਕੌੜੀ ।

ਨਚਣ ਨਚ ਨਾ ਜਾਣਈ, ਆਖੇ ਭੁਇੰ ਸੌੜੀ।
ਬੋਲੇ ਅਗੇ ਗਾਵੀਐ, ਭੈਰੋਂ ਸੋ ਗੌੜੀ।
ਹੰਸਾਂ ਨਾਲ ਟਟੀਹਰੀ, ਕਿਉਂ ਪਹੁੰਚੇ ਦੌੜੀ।
ਸਾਵਣ ਵਣ ਹਰਿਆਵਲੇ, ਅੱਕ ਜੰਮੇ ਅਉੜੀ।
ਬੇਮੁਖ ਸੁਖ ਨਾ ਦੇਖਈ, ਜਿਉਂ ਛੁਟੜ ਛੋੜੀ।
[ਵਾਰ ੩੪

ਹਰ ਇਕ ਵਾਕ ਇਕ ਮੁਹਾਵਰਾ ਹੈ। ਰਾਗ, ਕੁਦਰਤ, ਮਨੁਖੀ ਜੀਵਨ, ਸਭ ਦੀ ਵਾਕਫ਼ੀਅਤ ਇਕੋ ਥਾਵੇਂ ਬੰਦ ਕਰ ਦਿਤੀ ਹੈ। ਤੁਕਾਂਤ ਕਿਤਨਾ ਸਹਿਜ ਸੁਭਾਵਤਾ ਦਾ ਪ੍ਰਭਾਉ ਪਾਂਦਾ ਹੈ, ਅਤੇ ਹੈ ਕਿਤਨਾ ਭਾਵ-ਪੂਰਤ। ਹਰ ਮਿਸਾਲ ਅੰਤਲੀ ਸਿਖਿਆ ਨਾਲ ਕਿਵੇਂ ਢੁਕਦੀ ਹੈ। ਇਸੇ ਤਰ੍ਹਾਂ ਨਿਮਰਤਾ ਦੀ ਵਡਿਆਈ ਕਰਦੇ ਹੋਏ ਲਿਖਦੇ ਹਨ:

ਜਿਉਂ ਲੋਹੜੀ, ਚੂਚਿੰਗਲੀ,
ਪੈਂਦੀ ਛਾਪ ਮਿਲੀ ਵਡਿਆਈ।
ਲੋਹੜੀ ਘਨਹਰ ਬੂੰਦ ਜਿਉਂ,
ਪਰਗਟ ਮੋਤੀ ਸਿਪ ਸਮਾਈ।
ਲੋਹੜੀ ਬੂਟੀ ਕੇਸਰੇ,
ਮਥੇ ਟਿਕਾ ਸੋਭਾ ਪਾਈ।
ਲੋਹੜੀ ਪਾਰਸ ਪੱਥਰੀ,
ਅਸ਼ਟ ਧਾਤ ਕੰਚਨ ਕਰਵਾਈ।
ਜਿਉਂ ਮਣਿ ਲੋਹੜੇ ਸੱਪ ਸਿਰ,
ਵੇਖੇ ਲੁਕ ਲੁਕ ਲੋਕ ਲੁਕਾਈ।

ਜਾਣ ਰਸਾਇਣ ਪਾਰਿਉਂ,
ਰੱਤੀ ਮੁਲ ਨਾ ਜਾਏ ਮੁਲਾਈ।
ਅਗਣਤ ਗਣ ਨਾ ਆਪ ਗਿਣਾਈ।

ਕਿਤਨੀ ਵਿਸ਼ਾਲ ਵਾਕਫ਼ੀਅਤ ਹੈ। ਕਿਤਨਾ ਸੰਕੋਚ ਹੈ, ਕਵਿਤਾ ਵਿਚ, ਹਰ ਵਾਕ ਇਕ ਮੁਕੰਮਲ ਤਸਵੀਰ ਹੈ।

ਰਬ ਦੀ ਸਰਬ-ਵਿਆਪਕਤਾ ਨੂੰ ਵੀ ਇਸੇ ਖ਼ੂਬੀ ਨਾਲ ਦਰਸਾਉਂਦੇ ਹਨ :

ਦਰਪਣ ਵਾਂਗ ਧਿਆਨ ਧਰ, ਆਪੁ ਆਪੁ ਨਿਹਾਲੇ
ਘਟ ਘਟ ਪੂਰਨ ਬ੍ਰਹਮ ਹੈ, ਚੰਦ ਜਲ ਵਿਚ ਭਾਲੇ।
ਗੋਰਸ ਗਾਈਂ ਵੇਖਦਾ, ਘਿਉ ਦੁਧ ਵਿਚਾਲੇ।
ਫੁਲਾਂ ਅੰਦਰ ਵਾਸ ਹੈ, ਫਲ ਸਾਉ ਸੰਭਾਲੇ।
ਕਾਸ਼ਟ ਅਗਨ ਚਰਿਤ੍ਰ ਵੇਖ, ਜਲ ਧਰਤ ਹੀਆਲੇ।
ਘਟ ਘਟ ਪੂਰਣ ਬ੍ਰਹਮ ਹੈ, ਗੁਰਮੁਖ ਵੇਖਾਲੇ।

ਇਸ ਪੌੜੀ ਵਿਚ ਦਿਸਦੀ ਪਰ ਨ ਦਿਸਦੀ ਰਬ ਅਸਲੀਅਤ ਨੂੰ ਅਜੇਹੀਆਂ ਉਪਮਾਵਾਂ ਦੀ ਮਦਦ ਨਾਲ ਸਮਝਾਇਆ ਹੈ ਜੋ ਇਸ ਰਮਜ਼ ਨਾਲ ਮੇਲ ਖਾਉਂਦੀਆਂ ਹਨ। ਬ੍ਰਿਛਾਂ ਵਿਚ ਅੱਗ ਛਿਪੀ ਹੈ, ਪਰ ਕੀ ਦਿਸਦੀ ਹੈ? ਜਾਂ ਧਰਤੀ ਵਿਚ ਲੁਕਿਆ ਪਾਣੀ, ਫੁਲਾਂ ਵਿਚਲੀ ਖ਼ੁਸ਼ਬੂ ਜਾਂ ਫਲਾਂ ਦੀ ਹਿੱਕ ਵਿਚ ਰਚਿਆ ਸਵਾਦ, ਦੁਧ ਵਿਚਲਾ ਘਿਉ ਜਾਂ ਗਾਂਈ ਵਿਚ ਭਰਿਆ ਦੁਧ—ਦਿਸਦਾ ਤਾਂ ਕੁਝ ਵੀ ਨਹੀਂ? ਪਰ ਹੈ ਜ਼ਰੂਰ, ਕੇਵਲ ਸਾਨੂੰ ਅੰਤਰ-ਆਤਮੇ ਦੀ ਅੱਖ ਖੋਲ੍ਹਣ ਦੀ ਲੋੜ ਹੈ। ਤੇ ਉਹ ਹੈ ਵੀ ਇਕੋ, ਜਿਵੇਂ ਇਕੋ ਚੰਨ ਅਨੇਕਾਂ ਜਲਾਂ ਵਿਚੋਂ ਝਲਕਦਾ ਹੈ, ਜਾਂ ਇਕੋ ਮੂੰਹ ਅਨੇਕ ਸ਼ੀਸ਼ਿਆਂ ਵਿਚੋਂ।

ਇਸ ਰਬ ਨੂੰ ਕਿਵੇਂ ਮਿਲੀਏ ? ਆਪਾ ਮਾਰ ਕੇ, ਸੂਲੀ ਉਪਰ ਖੇਢ ਕੇ, ਪ੍ਰੇਮ ਨਸ਼ੇ ਵਿਚ ਝੂਮ ਕੇ, ਖ਼ਸ਼ਖਾਸ਼ ਦੇ ਦਾਣੇ ਵਾਂਗ ਜੋ ਕਠਨ ਘਾਲਣਾ ਘਾਲ ਕੇ ਅਮਲੀਆਂ ਦੀ ਮਜਲਸ ਵਿਚ ਪਰਵਾਨ ਪੈਂਦਾ ਹੈ :

ਖਸ ਖਸ ਦਾਨਾ ਹੋਇ ਕੇ, ਖ਼ਾਕ ਅੰਦਰ ਹੋਇ ਖ਼ਾਕ ਸਮਾਵੈ ।
ਦੋਸਤ, ਪੋਸਤ ਬੂਟ ਹੋਇ, ਰੰਗ ਬਰੰਗੀ ਫੁਲ ਖਿੜਾਵੈ ।
ਹੋਡਾ ਹੋਡੀ ਡੋਡੀਆਂ, ਇਕ ਦੂ ਇਕ ਚੜ੍ਹਾਓ ਚੜ੍ਹਾਵੈ ।
ਸੂਲੀ ਉਪਰ ਖੇਢਣਾ, ਪਿਛੋਂ ਦੇ ਸਿਰ ਛਤਰ ਧਰਾਵੈ ।
ਚੁਖ ਚੁਖ ਹੋਇ ਮਲਾਇਕੇ, ਲਹੂ ਪਾਣੀ ਰੰਗ, ਰੰਗਾਵੈ ।
ਪਿਰਮ ਪਿਆਲਾ ਮਜਲਸੀ, ਜੋਗ, ਭੋਗ, ਸੰਜੋਗ ਬਨਾਵੈ ।
ਅਮਲੀ ਹੋਇ, ਸੋ ਮਜਲਸ ਪਾਵੈ ।

ਇਸੇ ਪ੍ਰੀਤੀ ਨੂੰ ਦੁਨਿਆਵੀ ਪ੍ਰੇਮੀਆਂ ਦੀ ਮਿਸਾਲ ਦੇ ਕੇ ਵੀ ਸਮਝਾਇਆ ਹੈ :

ਲੈਲਾ, ਮਜਨੂੰ ਆਸ਼ਕੀ, ਚਹੁੰ ਚਕੀ ਜਾਤੀ ।
ਸੋਰਠ, ਬੀਜਾ, ਗਾਵੀਏ, ਜਸ ਸੁਘੜਾ ਵਾਤੀ ।
ਮਹੀਂਵਾਲ ਨੂੰ ਸੋਹਣੀ ਨੈ ਤਰਦੀ ਰਾਤੀਂ ।
ਰਾਂਝਾ ਹੀਰ ਵਿਖਾਣੀਏ, ਉਹ ਪਿਰਮ ਪਿਰਾਤੀ ।
ਪੀਰ ਮੁਰੀਦਾਂ ਪਿਰਹੜੀ, ਗਾਵਣ ਪ੍ਰਭਾਤੀ ।

ਤੇ ਕੁਦਰਤ-ਪ੍ਰੇਮੀਆਂ ਦੀ ਰਾਹੀਂ ਵੀ :

ਦੀਪਕ ਹੇਤ ਪਤੰਗ ਦਾ, ਜਲ ਮੀਨ ਤਰੰਦਾ ।
ਮਿਰਗ ਨਾਦ ਵਿਸਮਾਦ ਹੈ, ਭੌਰ ਕੰਵਲ ਵਸੰਦਾ ।

ਚੰਦ ਚਕੋਰ ਪ੍ਰੀਤ ਹੈ, ਵੇਖ ਧਿਆਨ ਧਰੰਦਾ।
ਚਕਵੀ ਸੂਰਜ ਹੇਤ ਹੈ, ਸੰਜੋਗ ਬਣੰਦਾ।
ਨਾਰ ਭਤਾਰ ਪਿਆਰ ਹੈ, ਮਾਂ ਪੁਤ ਮਿਲੰਦਾ।
ਆਪੇ ਆਪ ਵਰੱਤਦਾ, ਗੁਰਮੁਖ ਪ੍ਰਚੰਦਾ।

**ਗੁਰੂ ਗੋਬਿੰਦ ਸਿੰਘ** (੧੬੬੬ – ੧੭੦੮) ਜੀ ਨੇ ਪੰਜਾਬੀ ਵਿਚ ਬੜੀ ਥੋੜੀ ਕਵਿਤਾ ਰਚੀ ਹੈ। "ਚੰਡੀ ਦੀ ਵਾਰ" ਤੇ ਕੁਝ ਸ਼ਬਦ ਪੰਜਾਬੀ ਵਿਚ ਹਨ। ਬਾਕੀ ਰਚਨਾਂ ਬ੍ਰਜਭਾਸ਼ਾ ਜਾਂ ਪੁਰਾਣੀ ਹਿੰਦਵੀ ਵਿਚ ਹੈ, ਜਿਸ ਉਤੇ ਫ਼ਾਰਸੀ ਦੀ ਪਾਣ ਵੀ ਚਾੜ੍ਹੀ ਗਈ ਹੈ। "ਚੰਡੀ ਦੀ ਵਾਰ" ਵਿਚ ਦੁਰਗਾ ਦੇਵੀ ਤੇ ਦੈਂਤਾਂ ਦਾ ਯੁਧ "ਸਿਰਖੰਡੀ ਛੰਦ" ਵਿਚ ਬੱਧਾ ਹੈ। ਇਹ ਬੀਰ ਰਸੀ ਕਵਿਤਾ ਮੁਰਦਾ ਰੂਹਾਂ ਵਿਚ ਜ਼ਿੰਦਗੀ ਫੂਕਦੀ ਹੈ। ਬੜਾ ਜੋਸ਼, ਵਲਵਲੇ ਦਾ ਜ਼ੋਰ ਤੇ ਸ਼ਕਤੀ ਦੀ ਤਕੜਾਈ ਇਸ ਵਿਚ ਹੈ, ਜਿਵੇ :

ਜੰਗ ਮੁਸਾਫ਼ਾ ਵੱਜਿਆ, ਰਣ ਘੁਰੇ ਨਗਾਰੇ ਚਾਵਲੇ।
ਝੂਲਨ ਨੇਜੇ ਬੈਰਕਾਂ, ਨੀਸਾਣ ਲਸਣ ਲਸਾਵਲੇ।
ਢੋਲ ਨਗਾਰੇ ਪਉਣ ਦੇ, ਊਂਘਣ ਜਾਣ ਜਟਾਵਲੇ।
ਦੁਰਗਾ ਦਾਨੋ ਡਹੇ ਰਣ, ਨਾਦ ਵੱਜਨ ਖੇਤ ਭੀਆਵਲੇ।
ਬੀਰ ਪਰੋਤੇ ਬਰਛੀਏਂ, ਜਣ ਡਾਲ ਚਮੁੱਟੇ ਆਵਲੇ।
ਇਕ ਵੱਢੇ ਤੇਗੀ ਤੜਫੀਅਨ, ਮਦ ਪੀਤੇ ਲੋਟਨ ਬਾਵਲੇ।
ਇਕ ਚੁਣ ਚੁਣ ਝਾੜਉਂ ਕਢੀਅਨ, ਰੇਤ ਵਿਚੋਂ ਸੋਇਨਾਂ ਡਾਵਲੇ।
ਗਦਾਂ ਤ੍ਰਿਸੂਲਾਂ ਬਰਛੀਆਂ, ਤੀਰ ਵੱਗਣ ਖਰੇ ਉਤਾਵਲੇ।
ਜਣ ਡਸੇ ਭੁਜੰਗਮ ਸਾਵਲੇ, ਮਰ ਜਾਵਣ ਬੀਰ ਰੁਹਾਵਲੇ।

ਲਹੂ ਦੇ ਪਰਨਾਲੇ ਵਗਦੇ, ਸੂਰਮੇ ਲੋਟ ਪੋਟ ਹੁੰਦੇ, ਲਿਸ਼ਕਦੀਆਂ ਤੇ ਲਹੂ ਨੁਚੜਦੀਆਂ ਤੇਗਾਂ, ਵਜਦੇ ਨਗਾਰੇ, ਝੂਲਦੇ ਨਿਸ਼ਾਨ, ਮੈਦਾਨ ਜੰਗ ਵਿਚ ਉਡਦੀ ਧੂੜ, ਨਵੀਆਂ ਤੇ ਭਾਵ ਪੂਰਤ ਉਪਮਾਵਾਂ ਨਾਲ ਲੜਾਈ ਦਾ ਕਹਿਰ ਨਜ਼ਾਰਾ ਅੱਖਾਂ ਅਗੇ ਤਸਵੀਰ ਵਾਂਙ ਉਘੜ ਖਲੋਂਦਾ ਹੈ। ਉਪਮਾਵਾਂ ਵੇਖੋ : ਬੀਰ ਇਵੇਂ ਬਰਛੀ ਨਾਲ ਪਰੋਤੇ ਗਏ, ਜਿਵੇਂ ਡਾਲੀ ਨਾਲ ਆਉਲੇ ਚਮੁੰਟੇ ਹੁੰਦੇ ਹਨ। ਸੂਰਮੇ ਤੇਗਾਂ ਨਾਲ ਵਢੇ ਇਉਂ ਤੜਫਦੇ ਹਨ, ਜਿਵੇਂ ਬਾਵਲੇ ਸ਼ਰਾਬ ਪੀ ਕੇ। ਜਿਵੇਂ ਸਾਂਵਲਾ ਸਪ ਕਿਸੇ ਨੂੰ ਡਸ ਜਾਏ, ਇਵੇਂ ਮੈਦਾਨ ਵਿਚ ਲੜਾਕੇ ਸੁਤੇ ਹਨ।

ਆਪ ਦੇ ਸ਼ਬਦਾਂ ਵਿਚੋਂ ਉਨ੍ਹਾਂ ਦਾ ਭਾਵ ਡੁਲ੍ਹ ਡੁਲ੍ਹ ਪਿਆ ਪੈਂਦਾ ਹੈ, ਜਿਵੇਂ :

੧ ਲਖ ਨਗਾਰੇ ਵੱਜਣ, ਆਹਮੋ ਸਾਹਮਣੇ।
ਰਾਕਸ਼ ਰਣੋਂ ਨਾ ਭੱਜਣ, ਰੋਹੇ ਰੋਹਲੇ।
ਸ਼ੀਹਾਂ ਵਾਂਗੂ ਗੱਜਣ, ਸਾਰੇ ਸੂਰਮੇ।
ਤਣ ਤਣ ਕੈਬਰ ਛਡਣ, ਦੁਰਗਾ ਸਾਹਮਣੇ।

੨ ਸੱਟ ਪਈ ਜਮਧਾਣੀ, ਦਲਾਂ ਮੁਕਾਬਲਾ,
ਧੂਹਿ ਲਈ ਕ੍ਰਿਪਾਣੀ, ਦੁਰਗਾ ਮਿਆਨ ਤੇ।
ਚੰਡੀ ਰਾਖਸ਼ ਖਾਣੀ, ਵਾਹੀ ਦੈਂਤ ਨੂੰ।
ਕੋਪਰ ਚੂਰ ਚਵਾਣੀ, ਲਥੀ ਕਰਗ ਲੈ।
ਪਾਖਰ ਤੁਰੇ ਪਲਾਣੀ, ਸਿੰਗਾਂ ਧਉਲਦਿਆਂ।
ਕੂਰਮ ਸਿਰ ਲਹਿਲਾਣੀ, ਦੁਸ਼ਮਣ ਮਾਰਕੇ।
ਵੱਢੇ ਗਨ ਤਿਖਾਣੀ, ਮੂਏ ਖੇਤ ਵਿਚ।
ਰਣ ਵਿਚ ਘਤੀ ਘਾਣੀ, ਲੋਹੂ ਮਿਝ ਦੀ।

੩ ਘੁਰੇ ਨਗਾਰੇ ਦੋਹਰੇ, ਰਣ ਸੰਗਲਿਆਲੇ।
ਧੂੜ ਲਪੇਟੇ ਧੂਹਰੇ, ਸਿਰਦਾਰ ਜਟਾਲੇ।
ਉਖਲੀਆਂ ਨਾਸਾਂ ਜਿਨ੍ਹਾਂ ਦੇ ਮੂੰਹ ਜਾਪਣ ਆਲੇ।
ਗੱਜੇ ਦੁਰਗਾ ਘੇਰਕੇ, ਜਣ ਘਨੀਅਰ ਕਾਲੇ।

੪ ਅਗਨਤ ਘੁਰੇ ਨਗਾਰੇ, ਦਲਾਂ ਭਿੜੰਦਿਆਂ।
ਪਾਏ ਮੋਹਖਲ ਭਾਰੇ, ਦੇਵਾਂ ਦਾਨਵਾਂ।
ਵਾਹੁਣ ਫੱਟ ਕਰਾਰੇ, ਰਾਕਸ਼ ਰੋਹਲੇ।
ਜਾਪਣ ਤੇਗੋ ਆਰੇ, ਮਿਆਨੋ ਧੂਹੀਆਂ।
ਜੋਧੇ ਵਡੇ ਮੁਨਾਰੇ, ਜਾਪਣ ਖੇਤ ਵਿਚ।

੫ ਉੱਮਲ ਲਥੇ ਜੋਧੇ, ਮਾਰੂ ਵੱਜਿਆ।
ਬੱਦਲ ਜਿਉਂ ਮਹਿਖਾਸਰ, ਰਣ ਵਿਚ ਗੱਜਿਆ।

ਇਨ੍ਹਾਂ ਸ਼ਬਦਾਂ ਦਾ ਕੜਕਦਾ, ਗੂੰਜਦਾ, ਰਾਗ ਲਹੂ ਵਿਚ ਉਬਾਲਾ ਲੈ ਆਂਦਾ ਹੈ। ਸ਼ਬਦਾਂ ਦਾ ਭਾਵ ਆਪਣੇ ਆਪ ਕਪੜੇ ਪਾੜ ਪਾੜ ਪਿਆ ਬਾਹਰ ਨਿਕਲਦਾ ਹੈ। ਭਿਆਨਕ ਤੇ ਬੀਰ-ਰਸ ਦਾ ਮਿਲਵਾਂ ਜੇਹਾ ਪਰਭਾਵ ਪੈਂਦਾ ਹੈ। ਤੀਜੇ ਅੰਕ ਵਿਚ ਹਾਸ ਰਸ ਨੂੰ ਵੀ ਰਲਾ ਦਿਤਾ ਹੈ। ਕਵਿਤਾ ਦਾ ਛੰਦ ਪਹਿਲੀ ਵੇਰ ਬੀਰ ਰਸੀ ਰਚਨਾ ਲਈ ਪੰਜਾਬੀ ਕਵਿਤਾ ਵਿਚ ਵਰਤਿਆ ਗਿਆ ਹੈ। (ਭਾਵੇਂ ਗੁਰੂ ਨਾਨਕ ਸਾਹਿਬ ਨੇ ਵੀ ਵਾਰ ਸਾਰੰਗ ਵਿਚ ਇਸ ਉਤੇ ਹਥ ਅਜ਼ਮਾਇਆ ਸੀ, ਪਰ ਸ਼ਾਂਤ ਸੁਖਾਵੇਂ ਪਰਭਾਉ ਲਈ) ਜੋ ਕਵਿਤਾ ਦੇ ਮਜ਼ਮੂਨ ਨਾਲ ਡਾਢਾ ਢੁਕਦਾ ਹੈ।

ਇਸਤੋਂ ਬਿਨਾਂ "ਗੁਰਦੇ ਅੰਦਰ ਖਾਈ ਨਾਲੇ ਟੁਕੜੇ" "ਇਕ ਬੀਰ ਪਰੋਤੇ ਬਰਛੀਏਂ, ਜਿਉਂ ਝੁਕ ਪੌਣ ਨਮਾਜ਼ੀ", "ਦੁਰਗਾ ਬੈਨ

ਸੁਣੰਦੀ, ਹਸੀ ਹੜਹੜਾਏ", "ਡੇਖਣ ਚੰਡ ਪਰਚੰਡ ਨੂੰ ਰਣ ਘੁਰੇ ਨਗਾਰੇ", "ਚੋਟ ਪਈ ਖਰਚਾਮੀ, ਦਲਾਂ ਮੁਕਾਬਲਾ" "ਡਿਗੇ ਜਾਣ ਮੁਨਾਰੇ ਮਾਰੇ ਰੋਹ ਦੇ", "ਵਗੇ ਰਤ ਝੁਲਾਰੀ ਜਿਉਂ ਗੇਰੂ ਬਸਤਰਾਂ" "ਲੁੜਣ ਨੂੰ ਅਰੜਾਏ, ਰਾਕਸ਼ ਰੋਹਲੇ", "ਭੈਰਵੀ ਸੰਖ ਵਜਾਏ ਸੰਘਰ ਮਚਿਆ" "ਬਿਜਲ ਜਿਉਂ ਝਰਲਾਣੀ ਉਠੀ ਦੇਵਤਾ", ਆਦਿਕ ਵਿਚ ਸਾਨੂੰ ਸ਼ਬਦ-ਚਿਤ੍ਰਾਂ ਤੇ ਬੋਲ ਚਿਤ੍ਰਾਂ ਦੇ ਚੋਣਵੇਂ ਨਮੂਨੇ ਵੀ ਲਭਦੇ ਹਨ।

ਆਪ ਦੇ ਬਾਕੀ ਸ਼ਬਦਾਂ ਦੀ ਮਿਠਾਸ, ਪ੍ਰੇਮ ਤੇ ਬ੍ਰਿਹਾ ਬਾਕੀ ਗੁਰੂ ਸਾਹਿਬਾਨ ਵਰਗਾ ਹੀ ਹੈ (ਵੇਖੋ, "ਮਿਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ") ਬੋਲੀ ਠੇਠ ਮਾਝੀ ਹੈ, ਉਪਮਾਂਵਾਂ ਨਵੀਆਂ ਤੇ ਅਸਲੋਂ ਕਵਿਤਾ ਦੀਆਂ ਸੂਚਕ ਹਨ। ਭਾਵੇਂ ਗੁਰੂ ਸਾਹਿਬ ਮਾਝੇ ਵਿਚ ਕਦੀ ਨਹੀਂ ਆਏ, ਤਾਂ ਵੀ ਉਨ੍ਹਾਂ ਦੀ ਬੋਲੀ ਬਹੁਤ ਠੇਠ ਹੈ। ਕਾਰਨ ਇਹ ਹੋ ਸਕਦਾ ਹੈ, ਕਿ ਗੁਰੂ ਸਾਹਿਬ ਦੇ ਦਰਬਾਰ ਦੇ ੫੨ ਕਵੀਆਂ, ਜਿਨ੍ਹਾਂ ਨੂੰ ਆਪ ਨੇ ਦੇਸ਼ ਦੇ ਸਾਰੇ ਪਾਸਿਆਂ ਤੋਂ ਆਪਣੇ ਪਾਸ ਇਕੱਠਾ ਕੀਤਾ ਹੋਇਆ ਸੀ, ਦੇ ਮੇਲ ਜੋਲ ਨਾਲ ਬੋਲੀ ਦਾ ਠੁਕ ਬੱਝ ਗਿਆ ਸੀ।

★

# ਚੌਥਾ ਕਾਂਡ

## ਗੁਰੂ ਸਾਹਿਬਾਨ ਦਾ ਜ਼ਮਾਨਾ

*

### ਗੁਰੂ ਗ੍ਰੰਥ ਸਾਹਿਬ ਦੀ ਸਾਹਿੱਤਕ ਵਸ਼ਿਸ਼ਤਾ

ਪਹਿਲੇ ਪੰਜ ਗੁਰੂ ਸਾਹਿਬਾਨ ਤੇ ਬਾਬਾ ਫ਼ਰੀਦ ਦੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੀ ਪੰਜਾਬੀ ਬਾਣੀ ਉੱਤੇ ਇਕਲੇ ਇਕਲੇ ਤੌਰ ਤੇ ਸੰਖਿਪਤ ਵਿਚਾਰ ਕਰ ਚੁਕਣ ਮਗਰੋਂ ਇਨ੍ਹਾਂ ਦੀ ਰਚਨਾਂ ਉੱਤੇ ਸਮੁਚੀ ਵਿਚਾਰ ਕਰਨੀ ਅਤਿ ਲੋੜੀਂਦੀ ਹੈ। ਕਿਉਂਕਿ ਇਹ ਰਚਨਾਂ ਨਾ ਕੇਵਲ ਰੂਹ ਨੂੰ ਜੀਵਨ-ਸੁਨੇਹੜੇ ਦੇਂਦੀ ਹੈ, ਸਗੋਂ ਇਹ ਸੁਨੇਹੇ ਅਜੇਹੀ ਬੋਲੀ, ਅਲੰਕਾਰਾਂ, ਮਿਥਿਹਾਸਕ ਪ੍ਰਮਾਣਾਂ ਤੇ ਰਾਗ ਮਈ ਰਚਨਾਂ ਰਾਹੀਂ ਦਿਤੇ ਗਏ ਹਨ, ਕਿ ਉਨ੍ਹਾਂ ਉਤੇ ਸਾਹਿਤ ਦੇ ਤੌਰ ਤੇ ਵੀਚਾਰ ਕਰਨੀ ਓਡੀ ਹੀ ਜ਼ਰੂਰੀ ਹੈ, ਜਿੰਨੀ ਉਨ੍ਹਾਂ ਦੇ ਫ਼ਲਸਫ਼ੇ ਉੱਤੇ। ਇਸਦੇ ਨਾਲ ਹੀ ਅਸੀਂ ਇਸ ਬਾਣੀ ਵਿਚੋਂ ਪੰਜਾਬੀ ਬੋਲੀ ਦੇ ਵਿਕਾਸ਼ ਤੇ ਉਸ ਉੱਤੇ ਪ੍ਰਦੇਸੀ ਬੋਲੀਆਂ ਦੇ ਪਏ ਅਸਰਾਂ ਤੋਂ ਵੀ ਜਾਣੂ ਹੋ ਸਕਦੇ ਹਾਂ। ਅਤੇ ਇਸ ਰਚਨਾਂ ਦੀ ਇਤਿਹਾਸਕ

ਵਿਸ਼ੇਸ਼ਤਾ ਕੀ ਹੈ, ਇਹ ਵੀ ਇਸ ਪਰਖ ਦਾ ਇਕ ਜ਼ਰੂਰੀ ਅੰਗ ਹੋ ਸਕਦਾ ਹੈ।

ਗੁਰੂ ਗ੍ਰੰਥ ਸਾਹਿਬ ਕਿਉਂ ਸਾਡੇ ਸਾਹਿੱਤ ਦਾ ਇਕ ਵਧੀਆ ਅੰਗ ਹੈ ? ਇਸ ਲਈ ਨਹੀਂ, ਕਿ ਇਸ ਦੀ ਰਚਨਾਂ ਢੇਰ ਪੁਰਾਣੀ ਹੋਣ ਕਰਕੇ, ਸਾਡੀ ਬੋਲੀ ਦੇ ਵਿਕਾਸ਼ ਦਾ ਪਤਾ ਦੇਂਦੀ ਹੈ। ਨਾ ਹੀ ਕੇਵਲ ਇਸ ਲਈ ਕਿ ਇਸ ਵਿਚ ਮਨੁੱਖੀ ਹਿਰਦੇ ਦੀ "ਅੰਤਰ ਕੀ ਪੀੜ", ਨੂੰ ਗਾਂਵਿਆਂ ਗਿਆ ਹੈ। ਨਿਰਾ ਇਹ ਵੀ ਕਾਰਣ ਵੀ ਨਹੀਂ, ਕਿ ਇਹ ਅਜੇਹੇ ਮਹਾਂ ਪੁਰਖਾਂ ਦੀ ਕਿਰਤ ਹੈ, ਜਿਨ੍ਹਾਂ ਦਾ ਜੀਵਨ ਵੀ ਇਸ ਕਵਿਤਾ ਨਾਲ ਅਭੇਦ ਸੀ, ਜਿਸ ਦੀ ਰਚਨਾਂ ਉਨ੍ਹਾਂ ਕੀਤੀ। ਇਹ ਤਿੰਨੇ ਅੰਗ ਵੀ ਇਸ ਦੀ ਵਡਿਆਈ ਵਿਚ ਢੇਰ ਵਾਧਾ ਕਰਦੇ ਹਨ, ਪਰ ਇਸ ਦੀ ਸਾਹਿਤਕ ਕੀਮਤ ਇਸਦੇ ਸਾਹਿਤਕ ਗੁਣਾ ਕਰਕੇ ਹੈ, ਜਿਨ੍ਹਾਂ ਉਤੇ ਅਸੀਂ ਏਥੇ ਵਿਚਾਰ ਕਰਾਂਗੇ।

ਕੇਵਲ ਅਜੇਹੀ ਰਚਨਾ ਹੀ ਸਾਹਿਤ ਅਖਵਾ ਸਕਦੀ ਹੈ, ਜੇਹੜੀ ਸੋਹਜ ਸਵਾਦ ਦੇਵੇ। ਚੀਜ਼ਾਂ ਜਾਂ ਸਚਿਆਈਆਂ ਦਾ ਨਿਰਾ ਬਿਆਨ ਜਿਸਨੂੰ ਜੀਉਂਦੇ, ਅਤਿ ਤੀਖਣ ਸ਼ਬਦਾਂ ਦੀ ਜਾਗ ਨਾ ਲਗੀ ਹੋਵੇ, ਜੇਹੜੇ ਆਪਣੇ ਆਲੇ ਦਵਾਲੇ ਢੁਕਦਾ ਚੌਗਿਰਦਾ ਪੈਦਾ ਕਰ ਲੈਣ, ਜਾਂ ਜਿਸਨੂੰ ਅਜੇਹੀ ਕਲਾ ਤੇ ਰਾਗ ਮਈ ਤਰੀਕੇ ਨਾਲ ਨਾ ਬੰਨ੍ਹਿਆ ਗਿਆ ਹੋਵੇ, ਕਿ ਪੜ੍ਹਨ ਸੁਣਨ ਵਾਲਿਆਂ ਦੇ ਗੁੰਗੇ ਦਿਲਾਂ ਵਿਚ ਵੀ ਰਸ ਦੀ ਝਰਨਾਟ ਛਿੜ ਪਵੇ, ਸੋਹਜ ਸਵਾਦ ਦੇਣ ਵਿਚ ਸਹਾਇਕ ਨਹੀਂ ਬਣ ਸਕਦਾ। ਨਾ ਕੇਵਲ ਇਹੀ, ਸਗੋਂ ਜੇ ਅਜਿਹੀ ਰਹੱਸਵਾਦੀ, ਰਮਜ਼-ਭਰੀ ਰਚਨਾਂ ਨੂੰ ਜੇਹੀ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਦਿਸਦੇ, ਪਰਖੇ ਅਤਿ ਨੇੜੇ ਦੇ ਚਿਨ੍ਹਾਂ ਰਾਹੀਂ ਨਾ ਬਿਆਨਿਆਂ ਜਾਵੇ ਤਾਂ ਸ਼ਬਦਾਂ ਦੀ ਚੋਣ ਤੇ ਜੋੜ੍ਹਤੋੜ ਵੀ ਸੋਹਜ ਸਵਾਦ ਨਹੀਂ ਦੇਂਦੀ ਤੇ ਜੇ ਇਹ ਕਲਾ ਵਰਤ ਕੇ ਰਚਨਾ

ਦਾ ਵਿਚਲਾ ਸੁਨੇਹਾ ਭੀ ਅਜ਼ਲੀ, ਅਬਦੀ ਹੋਵੇ, ਜੇਹੜਾ ਨਿਤ ਬਦਲਦੇ ਸਮਾਜੀ ਹਾਲਾਤ ਨਾਲ ਮਰ ਮੁਕ ਨਾ ਜਾਏ,ਤਾਂ ਸਾਹਿਤ ਅਮਰ ਪਦਵੀ ਨੂੰ ਪ੍ਰਾਪਤ ਕਰਦਾ ਹੈ। ਗੁਰੂ ਗ੍ਰੰਥ ਸਾਹਿਬ ਦੀ ਰਚਨਾਂ ਅਜੇਹਾ ਅਮਰ ਸਾਹਿੱਤ ਹੈ।

ਗੁਰੂ ਗ੍ਰੰਥ ਸਾਹਿਬ ਦਾ ਸੁਨੇਹਾ, ਜਿਹਾ ਕਿ ਦਸਿਆ ਜਾ ਚੁਕਾ ਹੈ, ਗੁਰਮਤ ਦੇ ਰਹੱਸਵਾਦ ਦਾ ਸੁਨੇਹਾ ਹੈ। ਗੁਰਮਤ ਦਾ ਰਹੱਸਵਾਦ ਬਾਕੀ ਰਹੱਸਵਾਦ ਨਾਲੋਂ ਕਿਵੇਂ ਨਖੇੜਿਆ ਜਾ ਸਕਦਾ ਹੈ? ਇਸ ਵਿਚ ਸੂਫ਼ੀ ਮਤ ਵਾਲੀ ਸ਼ੋਖ਼ੀ ਨਹੀਂ, ਮਿਹਣੇ ਨਿਹੋਰੇ ਨਹੀਂ, ਨਾ ਹੀ ਇਸ ਵਿਚ ਵੇਦਾਂਤ ਵਾਦ ਦੀ ਵੈਰਾਗ ਤੇ ਗਿਆਨ ਦੀ ਸੁੱਕੀ ਠੰਢੀ ਯਖ਼ਨੀ ਹੈ। ਇਹ ਸਾਹਿੱਤ ਖੇੜੇ ਦਾ ਸਾਹਿੱਤ ਹੈ।

ਦਿਸਦੇ ਵਿਚ ਵਿਚਰਦੇ ਹੋਏ, ਅਣ-ਦਿਸਦੇ ਨਾਲ ਪ੍ਰੀਤੀ ਗੰਢੀ ਰਖਣ ਦੀ ਜੁਗਤੀ ਹੈ। ਖੇੜਾ ਉਹ ਨਾ, ਜਿਹੜਾ ਊਂਇ ਜਜ਼ਬੇ ਦੇ ਉਤਰਾਉ ਚੜ੍ਹਾਉ ਨਾਲ ਬੁਲ੍ਹੀਆਂ ਤੇ ਆ ਖੇਡਦਾ ਹੈ। ਖੇੜਾ ਉਹ ਜੋ ਹਿਰਖ ਸੋਗ ਦੋਹਾਂ ਵਿਚ ਠੰਢ ਭਾਲਦਾ ਹੈ— ਸਹਿਜ ਅਵਸਥਾ ਦਾ ਖੇੜਾ, ਟਿਕਾਓ, ਠਹਿਰਾਉ ਦਾ, ਫ਼ਕੀਰੀ ਖੇੜਾ, ਮਨ ਦੀ ਠਹਿਰੀ ਤ੍ਰਿਸ਼ਨਾਂ ਦਾ ਖੇੜਾ। ਅਜੇਹੇ ਖੇੜੇ ਦੇ ਸੁਨੇਹੇ ਨੂੰ ਬਿਆਨ ਕੋਈ ਸੌਖਾ ਤਜਰਬਾ ਨਹੀਂ। ਗੁੰਗੇ ਦੀ ਖਾਧੀ ਮਿਠਾਈ ਦਾ ਰਸ ਕਿਵੇਂ ਜਾਣਿਆਂ ਜਾਏ, ਇਸ ਲਈ ਕਵੀ ਦਿਲ ਦੀ ਲੋੜ ਹੈ, ਜੋ "ਅੰਤਰ ਕੀ ਵੇਦਨ" ਨੇੜ-ਦ੍ਰਿਸ਼ਟਾਂਤਾਂ ਤੇ ਚਿਨ੍ਹਾਂ ਦਵਾਰਾ ਸਮਝਾ ਸਕੇ। ਇਹ ਚਿੰਨ੍ਹ ਇਨ੍ਹਾਂ ਕਵੀਆਂ ਦਾ ਇਕ ਵੱਡਾ ਹਥਿਆਰ ਹੈ।

ਰੱਬ-ਪ੍ਰੀਤ ਲਈ ਮਨੁਖ ਹਿਦਦੇ ਵਿਚ ਉਛਾਲਾ ਉਠਿਆ, ਪ੍ਰੀਤ ਕਿਵੇਂ ਕਰੇ, ਅਣ-ਦਿਸਦੇ ਨੂੰ ਕਿਵੇਂ ਗਲਵਕੜੀ ਵਿਚ ਬੰਨ੍ਹੇ, ਬਲ ਬਲ ਕਿਵੇਂ ਜਾਵੇ, ਜੀਉ ਸਦਕੜੇ ਕਿਵੇਂ ਹੋਵੇ, ਕਿਵੇਂ ਉਸ ਦੇ ਆਸਰੇ

ਜੀਵੇ, ਉਸ ਬਿਨ ਬਿਹਬਲ ਹੋ ਕੁਮਲਾਵੇ, ਮੁਕ ਜਾਵੇ, ਗੁਰੂ ਨਾਨਕ ਦੇਵ ਜੀ ਪਾਸੋਂ ਸੁਣੋਂ :

ਰੇ ਮਨ ਐਸੀ ਹਰਿ ਸਿਉਂ ਪ੍ਰੀਤਿ ਕਰ,ਜੈਸੀ ਜਲ ਕਮਲਹਿ ।
ਲਹਿਰੀ ਨਾਲ ਪਛਾੜੀਐ, ਭੀ ਵਿਗਸੈ ਅਸਨੇਹਿ ।
ਰੇ ਮਨ ਐਸੀ ਹਰਿ ਸਿਉਂ ਪ੍ਰੀਤਿ ਕਰ, ਜੈਸੀ ਮਛੁਲੀ ਨੀਰ ।
ਬਿਨੁ ਜਲ ਘੜੀ ਨਾ ਜੀਵਈ, ਪ੍ਰਭੁ ਜਾਣੈ ਅਭ ਪੀਰ ।
ਰੇ ਮਨ ਐਸੀ ਹਰਿ ਸਿਉਂ ਪ੍ਰੀਤਿ ਕਰ,ਜੈਸੀ ਜਲ ਦੁਧ ਹੋਇ ।
ਆਵੱਟਣੁ ਆਪੇ ਖਵੈ, ਦੁਧ ਕਉ ਖਪਣਿ ਨਾਂ ਦੇਇ ।
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰ, ਜੈਸੀ ਚਕਵੀ ਸੂਰ ।
ਖਿਨੁ ਪਲੁ ਨੀਂਦ ਨਾ ਸੋਵਈ, ਜਾਣੈ ਦੂਰਿ ਹਜ਼ੂਰਿ ।

ਇਵੇਂ ਇਹ ਸੁਨੇਹੜਾ ਕਵਿਤਾ ਬਣ ਗਿਆ ਹੈ, ਪਾਣੀ, ਕੰਵਲ, ਮਛਲੀ-ਨੀਰ, ਜਲ-ਦੁਧ, ਚਕਵੀ-ਸੂਰ, ਦੀਆਂ ਜਾਨੂ ਮਿਸਾਲਾਂ ਨੇ ਰੂਹ ਦੇ ਸੁਨੇਹੜੇ ਨੂੰ ਹੱਡ ਚਮ ਦੇ ਦੇਸ਼ ਵਿਚ ਲੈ ਆਂਦਾ ਹੈ, ਸਾਡੇ ਅਤਿ ਨੇੜੇ। ਪਹਿਲੇ ਜੋੜੇ ਦਾ ਦੁਖ ਵਿਚ ਵਿਗਾਸ, ਦੂਜੇ ਦੀ ਵਿਛੋੜੇ ਵਿਚ ਬਿਹਬਲਤਾ, ਤੀਜੇ ਦੀ ਆਪਾ ਮਾਰ ਸੇਵਾ, ਚੌਥੇ ਦੀ ਦੂਰੀ ਨੂੰ ਨੇੜੇ ਜਾਣਨ ਵਾਲੀ ਨੀਝ, ਸਾਨੂੰ ਕਵੀ ਗੁਰੂ ਨੇ ਇਕੋ ਥਾਵੇਂ ਦ੍ਰਿੜ੍ਹਾਈ ਹੈ ।

ਚੌਹਾਂ ਜੋੜਿਆਂ ਵਿਚ ਮਾਨੋ ਮਨੁਖ ਦੀ ਸਾਰੀ ਜੀਵਨ-ਤਸਵੀਰ ਉਲੀਕ ਦਿਤੀ ਹੈ—ਉਸ ਦੀ ਪ੍ਰੀਤ ਦਾ ਹਰ ਪਹਿਲੂ, ਉਸ ਦੇ ਜੀਵਨ ਦਾ ਹਰ ਪਖ, ਅਜੇਹੇ ਸਾਦੇ ਮਸੂਮ ਸ਼ਬਦਾਂ ਵਿਚ ਤੇ ਇਨ੍ਹਾਂ ਨੂੰ ਏਵੇਂ ਸਹਿਜ ਸੁਭਾਵਾ ਜੜ੍ਹ ਕੇ, ਕਿ ਅੰਦਰ ਖੁਭਦੇ, ਧਸਦੇ ਜਾਂਦੇ ਹਨ ।

ਇਸ ਲਈ ਇਹ ਕਵਿਤਾ ਸਾਹਿੱਤ ਹੈ ।

ਦੂਜੀ ਖ਼ੂਬੀ ਇਹ ਹੈ, ਕਿ ਇਸ ਕਵਿਤਾ ਵਿਚ ਕਹਿਰਾਂ ਦਾ ਸੰਕੋਚ ਹੈ, ਮਾਨੋਂ ਤੀਰ ਦੇ ਨੁਕੇ ਹਨ, ਪੜ੍ਹਿਆਂ ਅੰਦਰ ਠੁਕ ਜਾਂਦੇ ਹਨ। ਮਾਨੁਖ ਪੀੜ ਪੀੜ ਕਰ ਉਠਦਾ ਹੈ, ਸਵਾਦਲੀ ਰਸ ਭਰੀ ਪੀੜ, ਜੇਹੜੀ ਪ੍ਰੀਤ ਦੀ ਪਹਿਲੀ ਕਿਣਕੀ ਅੰਦਰ ਆਉਣ ਨਾਲ ਉਪਜਦਾ ਹੈ। ਅੰਲਕਾਰ ਨੂੰ ਤੋੜ ਤਕ ਨਿਬਾਹਿਆ ਹੈ, ਪਰ ਇਕੋ ਬੰਦ ਵਿਚ, ਬੜੇ ਸੰਕੋਚ ਵਿਚ ਲਪੇਟ ਕੇ। ਅਲੰਕਾਰ ਇਕੋ ਬੰਦ ਵਿਚ ਵਖੋ ਵਖ ਲਏ ਹਨ, ਜਾਂ ਦੋ ਦੋ, ਤਿੰਨ ਤਿੰਨ ਸ਼ਬਦਾਂ ਵਿਚ ਹੀ ਮੁਕਾ ਦਿਤੇ ਹਨ ਤੇ ਪੈ ਦਰ ਪੈ, ਇਕ ਉਤੇ ਦੂਜਾ, ਅੰਲਕਾਰ ਜੜ੍ਹ ਦਿਤਾ ਹੈ। ਹੇਠ ਲਿਖੀਆਂ ਤੁਕਾਂ ਦਾ ਸੰਕੋਚ ਕਿਤਨਾ ਕਲਾ-ਭਰਪੂਰ ਹੈ। ਕੋਈ ਕਵੀ ਹੀ ਇਨ੍ਹਾਂ ਨੂੰ ਇਸ ਜੁਗਤੀ ਨਾਲ ਬੰਨ੍ਹ ਸਕਦਾ ਹੈ।

੧ ਮਤ ਪੰਖੇਰੂ, ਕਿਰਤ ਸਾਥ, ਕਬ ਉਤਮ ਕਬ ਨੀਚ।
ਕਬ ਚੰਦਨ, ਕੱਬ ਅਕ ਡਾਲ, ਕਬ ਉਚੀ ਪ੍ਰੀਤ।

੨ ਦੁਧ ਬਿਨੁ ਧੇਨੁ, ਪੰਖ ਬਿਨੁ ਪੰਖੀ।
ਜਲ ਬਿਨੁ ਉਤਭੁਜ ਕਾਮਿ ਨਾਹੀਂ।

੩ ਮਨੁ ਹਾਲੀ, ਕਿਰਸਾਣੀ ਕਰਣੀ, ਸਰਮ ਪਾਣੀ, ਤਨੁ ਖੇਤੁ।
ਨਾਮੁ ਬੀਜ, ਸੰਤੋਖੁ ਸੁਹਾਗਾ, ਰਖੁ ਗਰੀਬੀ ਵੇਸੁ।

੪ ਗੁੜ ਕੁਰ ਗਿਆਨ, ਧਿਆਨ ਕਰ ਧਾਵੈ,
ਕਰ ਕਰਣੀ ਰਸ ਪਾਈਏ।
ਭਾਠੀ ਭਵਨੁ ਪਰੇਮ ਕਾ ਪੋਚਾ, ਇਤ ਰਸ ਅਮੇਓ ਚਵਾਈਏ।

੫ ਮੁੰਦਾ ਸੰਤੋਖੁ, ਸਰਮ ਪਤੁ ਝੋਲੀ, ਧਿਆਨ ਕੀ ਕਰਹਿ ਬਿਭੂਤਿ।
ਖਿੰਥਾ ਕਾਲੁ ਕਵਾਰੀ ਕਾਂਇਆ, ਜੁਗਤਿ ਡੰਡਾ ਪਰਤੀਤਿ।

ਤੀਜਾ ਗੁਣ ਇਹ ਹੈ ਕਿ ਜੇਹੜੇ ਚਿੰਨ੍ਹ ਇਸ ਕਵਿਤਾ ਵਿਚ ਵਰਤੇ ਗਏ ਹਨ, ਉਹ ਗੁਰੂ ਸਾਹਿਬਾਨ ਦੀ ਕੁਦਰਤ ਤੇ ਅਪਣੇ ਆਲੇ ਦੁਆਲੇ ਦੀ ਗੂੜ੍ਹੀ ਵਾਕਫ਼ੀ ਦੇ ਸੂਚਕ ਹਨ, ਜਿਵੇਂ :

"ਮੇਰਾ ਮਨ ਪਰਦੇਸੀ ਵੇ, ਪਿਆਰੇ ਆਉ ਘਰੇਂ।"

ਬਾਹਿਰ ਢੂੰਡਦੇ, ਰਾਹੋਂ ਘੁਥੇ ਜਾਂ ਉਂਜ ਅਸਲੇ ਨਾਲੋਂ ਵਿਛੜੇ ਮਨ ਨੂੰ ਇਕ ਪਰਦੇਸੀ ਨਾਲ ਉਪਮਾ ਦਿਤੀ ਹੈ, ਜਿਸ ਲਈ ਘਰ, (ਸਹਿਜ ਅਵਸਥਾ) ਉਡੀਕ ਵਿਚ ਹੈ, ਜਿਵੇਂ ਦਿਨ ਦੇ ਥਕੇ ਹੁੱਟੇ ਰਾਹੀ ਨੂੰ ਘਰ ਦੇ ਵੇਹੜੇ ਵਿਚ ਪੈਰ ਪਾਇਆਂ ਇਕ ਆਨੰਦ ਦੀ ਝਰਣਾਟ ਛਿੜ ਜਾਂਦੀ ਹੈ ਤਿਵੇਂ ਮਨ ਨੂੰ ਸ੍ਵੈ-ਸਰੂਪ ਵਿਚ ਇਸਥਿਤ ਹੋਕੇ।

ਇਸੇ ਤਰ੍ਹਾਂ "ਕਾਇਆਂ ਕਪੜ" ਨੂੰ ਨਾਮ ਦੇ ਪੱਕੇ ਮਜੀਠੀ ਰੰਗ ਵਿਚ ਰੰਗਣ ਲਈ ਆਖਿਆ ਹੈ। ਰਬ ਵਿਛੋੜਾ ਇਵੇਂ ਹੈ, ਜਿਵੇਂ "ਨਦੀਆਂ ਵਾਹੁ ਵਿਛੁੰਨੀਆਂ" ਜਿਨ੍ਹਾਂ ਦਾ ਮੇਲ ਮੁੜ ਸੰਜੋਗ ਨਾਲ ਹੀ ਕਿਤੇ ਹੁੰਦਾ ਹੈ। ਜਵਾਨੀ ਦੇ ਕਾਲੇ ਕੇਸ ਕਿਵੇਂ ਵਟੇ, ਜਿਵੇਂ ਫੁਲਾਂ ਤੋਂ ਕਾਲਾ ਭੌਰ ਉਡੇ, ਬੁਢੇਪਾ ਕਿਵੇਂ ਆਇਆ ਜਿਵੇਂ ਚਿਟਾ ਬਗਲਾ।

ਮਨ ਦੀ ਬਿਰਥਾ ਟੋਲ ਨੂੰ ਜੰਗਲ ਢੂੰਡਣ ਆਖਿਆ ਹੈ "ਘਰ" (ਸਹਿਜ ਅਵਸਥਾ) ਨੂੰ "ਬਣ ਹਰਿਅਵਲਾ।"

"ਕਿਆ ਜੰਗਲੁ ਢੂਢੀ ਜਾਇ ਮੈ ਘਰਿ ਬਨੁ ਹਰਿਅਵਲਾ।"

ਅੰਦਰ ਹਰਿਆਵਲ ਹੈ, ਬਾਹਿਰ ਕੰਡਿਆਲੀ ਤੇ ਦਿਲ ਲੂਹਣੀ ਧਰਤੀ ਹੈ! ਬਿਰਥਾ ਟੋਲ, ਮਾਰਾ ਮਾਰੀ ਤੇ ਉਲਝਾਉ ਹੈ। ਪਰਮਆਤਮਾ ਵਿਚ ਜੀਵ-ਆਤਮਾ ਕਿਵੇਂ ਅਭੇਦ ਹੁੰਦੀ ਹੈ, ਜਿਵੇਂ :

ਸੂਰਜ ਕਿਰਣ ਮਿਲੀ, ਜਲ ਕਾ ਜਲ ਹੂਆ ਰਾਮ।
ਸਾਗਰ ਬੂੰਦ ਮਿਲੀ, ਸੰਪੂਰਣ ਥੀਆ ਰਾਮ।

ਇਨ੍ਹਾਂ ਚਿਨ੍ਹਾਂ ਵਿਚ ਦੀ ਬਾਰੀਕੀ ਤੇ ਸੰਪੂਰਣਤਾ ਤੇ ਕਵਿਤਾ ਦੀ ਮਿਠੀ ਤੋਰ ਰਸ ਪੈਦਾ ਕਰਦੇ ਹਨ।

ਮਨੁਖ ਮਨ ਕਿਉਂ ਖਚਤ ਹੋਇਆ ਫਿਰਦਾ ਹੈ, ਚੰਮ-ਧੰਦਿਆਂ ਵਿਚ ? ਕੀ ਉਸਨੂੰ ਅੰਤ ਚੇਤੇ ਨਹੀਂ ਰਿਹਾ ? ਇਸਨੂੰ ਅਨੋਖੇ ਚਿਨ੍ਹਾਂ ਵਿਚ ਪ੍ਰਗਟਾਉਂਦੇ ਹਨ :

ਤੂੰ ਸੁਣਿ ਹਰਣਾ ਕਾਲਿਆ; ਕੀ ਵਾੜੀਐ ਰਾਤਾ ਰਾਮ।
ਬਿਖੁ ਫਲੁ ਮੀਠਾ ਚਾਰਿ ਦਿਨ, ਫਿਰਿ ਹੋਵੈ ਤਾਤਾ ਰਾਮ।
ਭਵਰਾ ਫੂਲਿ ਭਵੰਤਿਆ, ਦੁਖੁ ਅਤਿ ਭਾਰੀ ਰਾਮ।
ਮੈਂ ਗੁਰੁ ਪੂਛਿਆ ਆਪਣਾ, ਸਾਚਾ ਬੀਚਾਰੀ ਰਾਮ।
ਮਛਲੀ ਵਿਛੁੰਨੀ ਨੈਣ ਰੁੰਨੀ, ਜਾਲੁ ਬੱਧਿਕਿ ਪਾਇਆ।
ਸੰਸਾਰੁ ਮਾਇਆ ਮੋਹੁ ਮੀਠਾ, ਅੰਤਿ ਭਰਮੁ ਚੁਕਾਇਆ।
ਨਦੀਆਂ ਵਾਹ ਵਿਛੁਨੀਆ, ਮੇਲਾ ਸੰਜੋਗੀ ਰਾਮ।
ਜੁਗੁ ਜੁਗੁ ਮੀਠਾ ਵਿਸੁ ਭਰੇ, ਕੋ ਜਾਣੈ ਜੋਗੀ ਰਾਮ।

ਭੁਲਾਵਾ ਕਿਵੇਂ ਪੈਂਦਾ ਹੈ, ਮਿਤ੍ਰ ਕਿਵੇਂ ਵਿਛੜਦੇ ਹਨ :

"ਮਿਤ੍ਰ ਪਿਆਰਾ, ਨਾਨਕ ਜੀ, ਮੈਂ ਛਡ ਗਵਾਇਆ,
ਰੰਗ ਕਸੁੰਭੇ ਭੁਲੀ।"

ਕਸੁੰਭੇ ਦੇ ਕਚੇ ਰੰਗ ਨੇ ਛੇਤੀ ਝੜ ਜਾਣਾ ਹੈ, ਇਵੇਂ ਸੰਸਾਰ ਦੀ ਪ੍ਰੀਤ ਨੇ। ਪਰ ਕਸੁੰਭੇ ਦੀ ਦਿਸਦੀ ਲਾਲੀ ਸਾਨੂੰ ਆਪਣੇ ਵਲ ਖਿਚਦੀ ਹੈ, ਤੇ ਅਸੀਂ ਭਰਮ ਭੁਲੇਖੇ ਵਿਚ ਪੈ ਜਾਂਦੇ ਹਾਂ।

ਇਸੇ ਤਰ੍ਹਾਂ ਹੇਠ ਲਿਖੀਆਂ ਹੋਰ ਉਪਮਾਵਾਂ ਤੇ ਚਿੰਨ੍ਹ ਹਨ, ਜੋ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਗਏ ਹਨ।

ਬੇੜੀ-ਤੁਲਹਾ, ਸਿੰਬਲ ਰੁਖ, ਸੋਹਰਾ–ਪੇਕਾ, ਸ਼ਿੰਗਾਰ, ਲਿਖਤ-ਪੜ੍ਹਤ, ਜੰਝ, ਨਦੀ-ਸਾਗਰ, ਪੰਜ ਤਤ, ਪੂਜਾ-ਸਾਮਿਗਰੀ, ਵਿਵਾਹ, ਰਾਜ-ਯੋਗ, ਨਣਦ-ਸਸ, ਦਰਾਣੀ-ਜਠਾਣੀ, ਚੋਪਤੀ ਦੇ ਪਤੇ, ਨੇਜ਼ਾ-ਬਾਜ਼ੀ, ਸਵਾਰੀ, ਬਾਗ਼ਬਾਨੀ, ਵੈਦਗੀ, ਸਰਾਫ਼ੀ, ਚਾਕਰੀ, ਸੋਦਾਗਰੀ, ਮੈਮਾਰੀ, ਕਿਰਸਾਣੀ, ਵਾਢੀ, ਖਲਵਾੜਾ, ਲਿਲਾਰੀ, ਹਕੂਮਤ, ਤੇਲ-ਦੀਵਾ, ਪਾਰਸ, ਅੰਜਨ, ਕੁਸ਼ਤੀ, ਮੀਂਹ, ਢਾਡੀ, ਕਸਤੂਰੀ, ਚੰਦਨ, ਬੀਜ-ਬਿਰਖ, ਕੰਵਲ-ਸੂਰਜ, ਚੋਪਟ, ਸ਼ੀਸ਼ਾ, ਬਾਜ, ਕੂਹੀਆਂ, ਅੱਕ, ਅੱਕ-ਟਿਡਾ, ਬਾਜ਼ੀਗਰ, ਜੰਤਰ, ਮਰ ਜੀਊੜਾ, ਵਰਖਾ ਰੁਤ, ਗਰੀਖਮ ਤੇ ਸਰਦ ਰੁਤ, ਲੋਕਾਚਾਰ, ਬ੍ਰਹਮਚਾਰੀ, ਤੁਲਸੀ, ਤੇਲੀ, ਜਿੱਤ-ਹਾਰ, ਆਦਿਕ, ਆਦਿਕ।

ਇਸ ਰਚਨਾ ਵਿਚ ਸੰਕੋਚ ਦੀ ਵਰਤੋਂ ਬਾਰੇ ਉਪਰ ਇਸ਼ਾਰਾ ਕੀਤਾ ਜਾ ਚੁਕਾ ਹੈ। ਪਰ ਉਹ ਸੰਕੋਚ ਕੇਵਲ ਅਲੰਕਾਰਾਂ ਨੂੰ ਥੋੜੇ ਵਿਚ ਨਿਬਾਹੁਣ ਦਾ ਹੈ, ਜਾਂ ਤੇਜ਼ੀ ਨਾਲ ਇਕ ਉਤੇ ਦੂਜਾ ਅਲੰਕਾਰ ਜੜ੍ਹਨ ਦਾ। ਇਕ ਸੰਕੋਚ ਇਸ ਰਚਨਾ ਵਿਚ ਹੋਰ ਵੀ ਹੈ, ਜੇਹੜਾ ਇਨ੍ਹਾਂ ਨੂੰ ਮੁਹਾਵਰੇ ਤੇ ਅਖਾਣ ਬਣਾ ਦੇਂਦਾ ਹੈ, ਜਿਹੜੇ ਆਪ ਮੁਹਾਰੇ ਮੂੰਹ ਪਏ ਚੜ੍ਹਦੇ ਹਨ। ਜਿਵੇਂ :

੧. ਨਿਵੇਂ ਸੋ ਗਉਰਾ ਹੋਇ।

੨. ਦੁਖੁ ਦਾਰੂ ਸੁਖੁ ਰੋਗੁ ਭਇਆ।

੩. ਜਮਣ, ਮਰਨਾ ਹੈ ਸੰਸਾਰ।

੪. ਮਾਇਆ ਧਾਰੀ ਅਤ ਅੰਨ੍ਹਾਂ ਬੋਲਾ।

੫. ਰੋਟੀਆਂ ਕਾਰਣਿ ਪੂਰਹਿ ਤਾਲ।

੬. ਰੁਪੈ ਕਾਮੈ ਦੋਸਤੀ, ਭੁਖੈ ਸਾਦੈ ਗੰਢ।

੭. ਜੰਮਣੁ ਮਰਣਾ, ਹੁਕਮੁ ਹੈ, ਭਾਣੈ ਆਵੈ ਜਾਇ।
੮. ਪਾਪਾਂ ਬਾਝਹੁ ਹੋਵੈ ਨਾਹੀਂ, ਮੁਇਆ ਸਾਥਿ ਨਾ ਜਾਈ।
੯. ਜਲ ਵਿਚ ਜੰਤ ਉਪਾਇ ਕੇ, ਤਿਨਾ ਭੀ ਰੋਜ਼ੀ ਦੇਇ।
੧੦. ਮਰਣੈ ਕੀ ਚਿੰਤਾ ਨਹੀਂ, ਜੀਵਣ ਕੀ ਨਹੀਂ ਆਸ।
੧੧. ਪੁਤੀਂ ਗੰਢ ਪਵੈ ਸੰਸਾਰ।
੧੨. ਮਨਿ ਜੀਤੈ ਜਗੁ ਜੀਤੁ।
੧੩. ਵਿਦਿਆ ਵੀਚਾਰੀ, ਤਾਂ ਪਰਉਪਕਾਰੀ।
੧੪. ਭੁਖਿਆਂ ਗੰਢ ਪਵੇ, ਜਾਂ ਖਾਏ।
੧੫. ਚੋਰ ਕੀ ਹਾਮਾ ਭਰੇ ਨਾ ਕੋਇ।
੧੬. ਸੀਸ ਨਿਵਾਇਐ ਕਿਆ ਥੀਐ, ਜਾ ਰਿਦੈ ਕੁਸੁਧੇ ਜਾਇ।
੧੭. ਜੋਰੁ ਨ ਜੁਗਤੀ ਛੁਟੈ ਸੰਸਾਰ।
੧੮. ਮਨ ਪ੍ਰਦੇਸੀ ਜੇ ਥੀਏ, ਸਭ ਸਾਬ ਪਰਾਇਆ।
੧੯. ਕਾਮ ਕਰੋਧ ਕਾਇਆਂ ਕੋ ਗਾਲੇ, ਜਿਉਂ ਕੰਚਨ ਸੋਹਾਗਾ ਢਾਲੇ।
੨੦. ਹੱਕ ਪਰਾਇਆ ਨਾਨਕਾ, ਉਸ ਸੂਅਰ ਉਸ ਗਾਏ।
੨੧. ਸੱਚੋਂ ਓਰੇ ਸਭ ਕੋ, ਉਪਰ ਸਚ ਆਚਾਰ।
੨੨. ਮਿੱਠਤ ਨੀਂਵੀਂ ਨਾਨਕਾ, ਗੁਣ ਚੰਗਿਆਈਆਂ ਤਤ।
੨੩. ਸਹਿਜ ਪਕੇ ਸੋ ਮੀਠਾ।
੨੪. ਕੂੜ ਨਿਖੁੱਟੇ ਨਾਨਕਾ, ਓੜਕ ਸਚ ਰਹੀ।
੨੫. ਮੂਰਖ ਗੰਢ ਪਵੈ ਮੁੰਹ ਮਾਰ।
੨੬. ਗੁਰਮੁਖ ਬੁਢੇ ਕਦੇ ਨਾਹੀਂ, ਜਿਨ੍ਹਾਂ ਅੰਤਰਿ ਸੁਰਤ ਗਿਆਨ।
੨੭. ਗਲੀ ਭਿਸਤਿ ਨ ਜਾਈਐ, ਛੁਟੈ ਸਚੁ ਕਮਾਇ।

੨੮. ਨਿੰਦਕ ਕਾ ਝੂਠਾ ਬਿਉਹਾਰ ।

੨੯. ਦਿਨਸੁ ਚੜੇ, ਫਿਰ ਆਥਣੇਂ, ਰੈਣਿ ਸਬਾਈ ਜਾਇ ।

੩੦. ਦੇਂਦਾ ਦੇਹਿ ਲੈਂਦੇ ਥਕਿ ਪਾਹਿ । [ਗੁਰੂ ਨਾਨਕ

੩੧. ਸਜਣੁ ਸਚ ਪਰਖ ਮੁਖੁ ਅਲਾਵਣੁ ਥੋਥਰਾ ।

੩੨. ਪ੍ਰਮੇਸ਼ਰ ਤੇ ਭੁਲਿਆਂ ਵਿਆਪਨਿ ਸਭੇ ਰੋਗ ।

੩੩. ਨਿਰਗੁਣ ਆਪ, ਸਰਗੁਣ ਭੀ ਓਹੀ ।

੩੪. ਫੂਟੋ ਆਂਡਾ ਭਰਮ ਕਾ, ਮਨਹਿ ਭਇਓ ਪ੍ਰਗਾਸੁ ।

੩੫. ਤਾਤੀ ਵਾਉ ਨਾ ਲਗਈ, ਪਾਰ ਬ੍ਰਹਮ ਸਰਨਾਈ ।

੩੬. ਜਿਸ ਗ੍ਰਿਹਿ ਬਹੁਤੁ, ਤਿਸੈ ਗ੍ਰਿਹਿ ਚਿੰਤਾ ।
ਜਿਸੁ ਗ੍ਰਿਹਿ ਥੋਰੀ, ਸੁ ਫਿਰੈ ਭਰਮੰਤਾ ।
ਦੋਹੀਂ ਬਿਵਸਥਾ ਤੇ ਜੋ ਮੁਕਤਾ,
ਸੋਈ ਸੁਹੇਲਾ ਭਾਲੀਐ ।

੩੭. ਜੇਹਾ ਬੀਜੇ ਸੋ ਲੁਣੈ, ਕਰਮਾਂ ਸੰਦੜਾਂ ਖੇਤੁ ।

੩੮. ਗਿਆਨ ਅੰਜਨ ਗੁਰ ਦੀਆ, ਅਗਿਆਨ ਅੰਧੇਰ ਵਿਨਾਸੁ ।
[ਗੁਰੂ ਅਰਜਨ

੩੯. ਉਚੇ ਚੜ੍ਹ ਕੇ ਵੇਖਿਆ ਤਾਂ ਘਰ ਘਰ ਇਹਾ ਅਗ ।

੪੦. ਜਾਂ ਕੁਆਰੀ ਤਾਂ ਚਾਉ ਵਿਵਾਹੀ ਤਾਂ ਮਾਮਲੇ ।

੪੧ ਆਪਨਣੇ ਗਰੀਬਾਨ ਮੇਂ ਸਿਰ ਨੀਵਾਂ ਕਰ ਦੇਖ ।

੪੨. ਹਥ ਨਾ ਲਾਈਂ ਕਸੁੰਭੜੇ, ਜਲ ਜਾਸੀ ਢੋਲਾ ।

੪੩. ਹੰਸ ਚਲਸੀ ਡੁਮਨਾ, ਇਹ ਤਨ ਢੇਰੀ ਥੀਸੀ ।

ਇਨ੍ਹਾਂ ਤੁਕਾਂ ਵਿਚ ਨਿਰਾ ਕਹਿਰ ਦਾ ਸੰਕੋਚ ਹੀ ਨਹੀਂ, ਅਣਲੀ,

ਅਬਦੀ ਸਚਿਆਈਆਂ ਭੀ ਬੰਦ ਹਨ ਜਿਨ੍ਹਾਂ ਨੂੰ ਪੜ੍ਹਨ ਨਾਲ ਨਕਸ਼ੇ ਸਾਹਮਣੇ ਲਟਕ ਜਾਂਦੇ ਹਨ।

ਇਸੇ ਸੰਕੋਚ, ਬ੍ਰੀਕ ਨੀਝ ਤੇ ਕਲਾ ਭਰਭੂਰ ਤਰੀਕੇ ਨਾਲ ਕਈ ਸ਼ਬਦ-ਚਿਤ੍ਰ, ਭਾਵ-ਚਿਤ੍ਰ ਆਦਿਕ ਖਿਚੇ ਗਏ ਹਣ, ਜੇਹੜੇ ਗੁਰੂ ਗ੍ਰੰਥ ਸਾਹਿਬ ਦੀ ਕਵਿਤਾ ਨਾਲ ਸਾਹਿੱਤ ਦੇ ਕੁਝ ਹੋਰ ਅੰਗ ਜੋੜਦੇ ਹਨ। ਕਈ ਵਾਕ ਨਿਰੇ ਆਪਣੇ ਸ਼ਬਦਾਂ ਦੀ ਖ਼ੂਬਸੂਰਤੀ ਤੇ ਮਿਠਾਸ ਕਰਕੇ ਪਏ ਖਿੱਚਦੇ ਹਨ, ਜਿਨ੍ਹਾਂ ਦੀਆਂ ਢੇਰ ਮਿਸਾਲਾਂ ਪਿਛੇ ਦਿਤੀਆਂ ਜਾ ਚੁਕੀਆਂ ਹਨ। ਕੁਝ ਇਕ ਨੂੰ ਮੁੜ ਦਹੁਰਾਣਾ ਅਯੋਗ ਨਹੀਂ ਹੋਵੇਗਾ :

੧. ਚਿੜੀ ਚੁਹਕੀ ਪੋਹ ਫੁਟੀ, ਵਗਣ ਬਹੁਤ ਤਰੰਗ।
੨. ਭਿੰਨੀ ਰੈਨੜੀਏ, ਚਮਕਣ ਤਾਰੇ।
੩. ਮਛਲੀ ਵਿਛੁੰਨੀ, ਨੈਣ ਰੁਨੀ।
੪. ਤਾਰਕਾ ਮੰਡਲ, ਜਨਕ ਮੋਤੀ।
੫. ਅੰਬਰ ਕੂੰਜਾਂ ਕੁਰਲੀਆਂ, ਬਗ ਬਹਿਠੇ ਆਇ ਜੀਉ।
੬. ਭੈ ਤੇਰੇ ਡਰ ਅਗਲਾ, ਖਪ ਖਪ ਛਿਜੈ ਦੇਹਿ।
੭. ਕਾਇਆਂ ਕਪੜ ਟੁਕ ਟੁਕ ਹੋਸੀ।
੮. ਉਪਰੋ ਪਾਣੀ ਵਾਰੀਏ, ਝਲੇ ਝਮਕਣ ਪਾਸ ਜੀਉ।
੯. ਝਿਮ ਝਿਮ, ਝਿਮ ਝਿਮ ਵਰਸੈ ਅਮ੍ਰਿਤਧਾਰਾ ਰਾਮ।

ਪੰਜਾਬੀ ਬੋਲੀ ਨੂੰ ਬਲਵਾਨ ਸਾਹਿਤਕ ਰਚਨਾਂ ਦਾ ਵਸੀਲਾ ਬਣਾਉਣ ਲਈ ਬਾਹਰੋਂ ਸਮੂਲੜੇ ਉਧਾਰੇ ਲਏ ਜਾਂ ਇਨ੍ਹਾਂ ਨੂੰ ਪੰਜਾਬੀ ਉਚਾਰਣ ਅਨੁਸਾਰ ਢਾਲੇ ਸੰਵਾਰੇ ਹੋਏ ਸ਼ਬਦਾਂ ਨਾਲ ਅਮੀਰ ਬਣਾਣਾ

ਜ਼ਰੂਰੀ ਸੀ। ਸੰਸਕ੍ਰਿਤ ਤੇ ਰਾਜਸਥਾਨੀ, ਗੁਜਰਾਤੀ, ਬੰਗਲਾ, ਬ੍ਰਜੀ ਮਰਾਠੀ ਤੇ ਅਵਧੀ ਆਦਕ ਦੇਸੀ ਪ੍ਰਾਕ੍ਰਿਤ ਤੇ ਅਪਭਰੰਸ ਭਾਖਾਵਾਂ ਦੀ ਵਰਤੋਂ ਛੁੱਟ ਅਰਬੀ ਤੇ ਫਾਰਸੀ ਦੇ ਉਨ੍ਹਾਂ ਸ਼ਬਦਾਂ ਨਾਲ ਵੀ ਬੋਲੀ ਦੇ ਭੰਡਾਰੇ ਨੂੰ ਭਰਿਆ ਗਿਆ, ਜੇਹੜੇ ਸਾਡੀ ਬੋਲੀ ਆਸਾਨੀ ਨਾਲ ਪਚਾ ਸਕਦੀ ਸੀ। ਗੁਰੂ ਗ੍ਰੰਥ ਸਾਹਿਬ ਵਿਚ ਦਿਤੇ ਅਜੇਹੇ ਸ਼ਬਦਾਂ ਦਾ ਵੇਰਵਾ ਦੇਣਾ ਇਥੇ ਬੜਾ ਜ਼ਰੂਰੀ ਹੋਵੇਗਾ।

## ਅਰਬੀ ਫ਼ਾਰਸੀ :

ਮਹਿਲ, ਸੁਜਾਨ, ਸੁਲਤਾਨ, ਕਬਾ (ਕਵਾਇ) ਸਾਲਕ, ਖਤਾ, ਫਜ਼ੀਅਤ, ਸਬਰ, ਸਾਦਿਕ, ਫ਼ਜ਼ਰ, ਮਿਸਕਲਾ, ਦੀਬਾਜਾ, ਗਾਇਬਾਨਾ, ਮਕਸੂਦ, ਗੈਰਤ, ਮਨ੍ਹਾਂ, ਤੁਆਮ, ਫਕੀਰ, ਮਸਲਤੁ, ਕਰਮ, ਕਾਰ, ਸਬੂਰੀ, ਮੈ, ਰੈਹਮਤ, ਉਮਰਾਉ, ਹੁਕਮ, ਲਹਿਬ, ਅਮਾਨ, ਵਜ਼ੀਫਾ, ਰੋਜ਼ਾ, ਨਮਾਜ਼, ਕਾਗਜ਼, ਦਰਵੇਸ਼, ਲਸ਼ਕਰ, ਬਾਜ਼, ਨੇਜ਼ਾ, ਚਾਕਰ, ਕੁਲ੍ਹਾ, ਕਮਤਰੀਨ, ਜ਼ਹਿਰੁਪੁਰ, ਹਿਕਮਤ, ਕੁਦਰਤ, ਤਵਾਨਾ, ਸਾਰ, ਇਸ਼ਕ, ਆਸ਼ਕ, ਆਲੂਦਾ, ਚੀਰਾ, ਫ਼ਾਇਕ, ਚਾਰਾ, ਗਲੋਲਾ, ਕਮਰ ਬੰਦ, ਤੇਗ ਬੰਦ, ਜਾਨਦਾਰ, ਪੰਦ, ਪੁਰਸਾਈ, ਹਕ, ਸਵਾਰ, ਰਿਜ਼ਕ, ਸਾਦਕ, ਰਸੀਦ, ਸ਼ਹੀਦ, ਪਾਕ, ਅਲ੍ਹਾਹ, ਔਤਾਕ, ਤੋਸ਼ਾ, ਦੁਆ, ਮਕਰ, ਜ਼ਿੰਨ, ਦੁਸ਼ਮਣ, ਪਰਵਰਦਗਾਰ, ਗਿਰਾਂਬਾਰ, ਦਾਨਾ ਬੀਨਾ, ਦਫ਼ਨ, ਬਹਿਸ਼ਤ, ਬਖਸ਼ਸ਼, ਬਦਫੈਲੀ, ਕਾਦਰ, ਕਲਮ, ਦਰੋਗ, ਮੁਹੱਬਤ, ਕਬੂਲ, ਸਾਹਿਬ, ਕਰੀਮ, ਬਰੋਏ, ਬੀਨਾਈ, ਹਲਾਹਲ, ਦੁੰਬਾਲਾ, ਆਸ਼ਨਾ, ਖਾਮ, ਪੁਰ, ਰੈਹਬਰੀ, ਕਦਾ, ਬਖਸ਼ਸ਼, ਬਖਸ਼ਿੰਦ, ਸ਼ਰ੍ਹਾ, ਨਿਮਾਜ਼, ਚੌਲਾਨ, ਚਲੂਲਾ, ਦੀਗਰ, ਕਾਬਾ, ਤਸਵੀਰ, ਸ਼ਨਾਖ਼ਤ, ਜ਼ੋਰ, ਸੁੱਨਤ, ਹਲਾਲ, ਹੁਰਮਤ, ਦਾਨਸ਼ਮੰਦੀ, ਹੇਚ, ਦੁਨੀਆਂ, ਮੁਕਾਮ,

ਫ਼ਾਨੀ, ਗ਼ਲਤਾਨ, ਅੰਦੇਸ਼ਾ, ਬੇਐਬ, ਹਕ, ਕਬੀਰ, ਮਸਤਾਨ, ਦੀਵਾਨ, ਆਤਸ਼, ਪਰਵਰਦਗਾਰ, ਚਰਾਗ਼, ਸ਼ਿਤਾਬ, ਤਹਿਕੀਕ, ਆਨ, ਆਲਾ, ਹਮਾਤੁਮਾ (ਹਮਸ਼ੁਮਾ) ਸ਼ੁਮਾਰ, ਬੰਦਸ਼, ਸਾਖ਼ਤ, ਦੂਰੀ, ਸਿਲਕ, ਅਮਾਨ, ਬਾਬਾ, ਜ਼ੋਹਦ, ਜੁਜ਼ਾਮੀ, ਆਦਿਕ, ਆਦਿਕ ।

ਬਾਕੀ ਬੋਲੀਆਂ ਨਾਲੋਂ ਸਿੰਧੀ ਤੇ ਲਹਿੰਦੀ ਦਾ ਪੰਜਾਬੀ ਨਾਲ ਗੂਹੜਾ ਸਬੰਧ ਇਨ੍ਹਾਂ ਬੋਲੀਆਂ ਦੇ ਅਨੇਕਾਂ ਸ਼ਬਦਾਂ ਦੇ ਬਰਾਬਰ ਵਰਤੇ ਜਾਣ ਵਿਚ ਲਭਦਾ ਹੈ ।

## ਸਿੰਧੀ :

ਕਰਹਲ, ਗਰਹੜ, ਜੁਮਨਹਾਰ, ਧਨੀ, ਰੋੜੂ, ਚਵੇ, ਛੋਹੂ, ਨਹਿੰਜਾ, ਪਬਨ, ਲੂਗਰਾ, ਭਿਤ, ਆਦਿਕ ।

## ਲਹਿੰਦੀ :

ਮੈਂਕੂ, ਘਿਨਾਂ, ਵੰਜਨ, ਹਿਕ, ਹਭੁ,ਜੁਲਾਈਂ,ਮੂ, ਵੈਸੀ, ਅਸਾੜਾ ਆਦਿਕ । ਸੰਸਕ੍ਰਿਤ ਦੇ ਸ਼ਬਦ ਵੀ ਰਜ ਕੇ ਵਰਤੇ ਹਨ, ਜਿਵੇਂ ਮਾਇਆ, ਭੈ, ਭਾਉ, ਨਿਰਗੁਣ, ਸਰਗੁਣ, ਪੰਥ, ਰੂਪ, ਗਿਆਨ, ਅਸ਼ਨਾਨ, ਮਾਰਗ, ਅਵਸਰ ਕਰਮ, ਦੇਉਤ (ਦੂਤ) ਸਤਿਯ (ਸੱਤ) ਵਿਧਾਤਰ, (ਬਿਧਾਤਾ) ਦਸਤਰ (ਦੁਤਰ) ਮਹੂਰਤ, ਵਿਕਾਸ਼, ਦਾਰ, ਵੇਦ, ਧਰਮ, ਕਾਮ, ਸੋਨਾ, ਜਪਮਾਲਾ, ਪਰੀਚਯ (ਪਰਚਾ) ਸ਼ੇਵਾਲ (ਸੇਬਾਲ) ਪਰਵੀਨ (ਪਰਬੀਨ) ਪਰਪੰਚ, ਰਤਨਾਕਰ, ਸੁਭਾਸ਼ਾ, ਰੇਖਾ, ਅਨੁਗ੍ਰਹ, ਏਕਤਰ, ਕਰਣ ਪਿਰਲਾਪ, (ਕਰਨ ਪਲਾਵ) ਰੇਖਾ, ਧਰਮ, ਪਰਵਰਤ, ਨਿਰਵਰਤ,ਵਦਨ (ਬਦਨੀ) ਦੋਹਰਲਾ (ਦੁਹੇਲਾ) ਸੋਹਸਤ,ਵਾਂਛਾ,ਨਿਕਤ, ਸਲਲ, ਦਾਰਿਦਰ (ਦਲਿਦਰ), ਨਿਸ਼ਕਪਟ (ਨਿਹਕਪਟ), ਅੰਜਲ

(ਅੰਜਲੀ) ਸ਼ਿਖਾ, ਸਵਾਂਤਕਾਰ (ਧੁੰਧੂਕਾਰ), ਉਰਤ, ਵਿਦਾਰਨ, ਵੇਦਨਾ, ਓਨਮਾਦ, ਕਿਰਪਨ, ਵਜਰ (ਬਜਰ), ਕੰਟਕ, ਮੇਦਨੀ, ਹਰਸ਼ (ਰੀਸ) ਸੰਪਟ, ਤਾਬੂਲ (ਤੰਬੋਲ), ਸਾਮਗਰੀ, ਭੈਰੰਗ, ਬਿੰਦ, ਪਰਛਿਨ, ਕਿੰਕਰ, ਨਿਰਮਾਣ, ਆਦਿਕ ।

## ਰਸ, ਤੋਲ, ਭੇਦ ਤੇ ਅਲੰਕਾਰ:

ਗੁਰੂ ਗ੍ਰੰਥ ਸਾਹਿਬ ਵਿਚ ਹਰ ਰਸ ਦੀ ਬਾਣੀ ਮਿਲਦੀ ਹੈ। (ਵੇਖੋ ਪਿਛਲਾ ਕਾਂਡ) ਇਸ ਤੋਂ ਬਿਨਾਂ ਪੰਜਾਬੀ ਦੀ ਪੁਰਾਣੀ ਕਵਿਤਾ ਦੇ ਜਿੰਨੇ ਤੋਲ ਇਥੇ ਮਿਲਦੇ ਹਨ ਤੇ ਉਨ੍ਹਾਂ ਤੋਲਾਂ ਵਿਚ ਜਿੰਨੇ ਵਨਗ ਵਨਗੀਆਂ ਦੇ ਪਲਟਾਉ ਹੈਣ, ਉਹ ਸਾਨੂੰ ਹੋਰ ਕਿਸੇ ਪੁਰਾਣੀ ਰਚਨਾਂ ਵਿਚੋਂ ਨਹੀਂ ਲਭਦੇ। ਤੋਲਾਂ ਵਿਚੋਂ—

ਦੋਹਿਰਾ (ਸ਼ਲੋਕ ਜਾਂ ਡੱਖਣੇ) ਸੋਰਠਾ, ਚੌਪਈ, ਸਵੱਈਆ, ਸਿਰ-ਖੰਡੀ, ਦੋਪਦਾ, ਛਪੈ, ਚੋਬੋਲਾ, ਦੋਪਦਾ, ਸੋਹਲੇ, ਅਸ਼ਟਪਦੀ, ਗਾਥਾ, ਚੋਤੁਕੇ, ਛਪਦੇ, ਅਤ ਗੀਤਾ, ਝੁਨਹੇ, ਨਿਸ਼ਾਨੀ, ਛਕੇ, ਤਿਪਦੇ, ਦੁਤਕੇ, ਤਿਤਕੇ, ਪੰਚਪਦੇ, ਹਾਕਲ, ਹੰਸ ਗਤ, ਉਲਾਸ, ਗੀਤਾ, ਪਰਮਾਨਕਾ, ਚਿਤ੍ਰ ਕਲਾ, ਝੂਲਣਾ, ਤਾਟੰਕ, ਆਦਿਕ ਨੂੰ ਨਾ ਕੇਵਲ ਵਰਤਿਆ ਹੈ, ਸਗੋਂ ਇਨ੍ਹਾਂ ਨਾਲ ਕਈ ਥਾਈਂ ਕਾਫ਼ੀ ਖੁਲ੍ਹ ਲਈ ਹੈ, ਤੇ ਤੋਲ ਦੀਆਂ ਮਾਤ੍ਰਾਂ ਪਿਛੇ ਕਵਿਤਾ ਦੇ ਵਿਚਲੇ ਰਾਗ ਨੂੰ ਮਰਨ ਨਹੀਂ ਦਿਤਾ।

### ਕਵਿਤਾ ਦੇ ਭੇਦਾਂ ਵਿਚੋਂ:

ਬਾਰਾਂ ਮਾਂਹ, ਆਰਤੀ, ਘੋੜੀਆਂ, ਅਲਾਹੁਣੀਆਂ, ਸਤਵਾਰਾ, ਵਾਰ, ਛੰਦ, ਪੌੜੀ, ਕਾਫ਼ੀ, ਪੈਂਤੀ ਅੱਖਰੀ, ਸ਼ਬਦ (ਬਿਸ਼ਨਪਦਾ ਜਾਂ

ਗੀਤ) ਰੁਤੀ, ਥਿਤੀ, ਪਹਿਰੇ ਨੂੰ ਵਰਤਿਆ ਹੈ।

ਇਸ ਕਵਿਤਾ ਵਿਚ ਥਾਉਂ ਥਾਈਂ ਅਨੇਕਾਂ ਅਲੰਕਾਰ ਜੜ੍ਹੇ ਝਲਕਦੇ ਹਨ, ਜੇਹੜੇ ਕਵਿਤਾ ਦੇ ਰਸ ਵਿਚ ਤਿਖਾ ਵਾਧਾ ਕਰਦੇ ਹਨ। ਕੁਝਕੁ ਚੋਣਵੇਂ ਅਲੰਕਾਰਾਂ ਦੇ ਨਾਮ ਇਹ ਹਨ :

ਉਲੇਖ, ਉਲਾਸ, ਉਪਮਾਂ, ਦ੍ਰਿਸ਼ਟਾਂਤ, ਦੀਪਕ, ਅਨਪਰਾਸ, ਵੀਪਸਾ, ਵਿਭਾਉਨਾ, ਵਚਿਤ੍ਰ, ਵਸ਼ੇਸ਼, ਕਾਕੋਕਤੀ, ਲੋਕੋਕਤੀ,ਲੇਸ਼, ਲਲਤ, ਵਾਕਰਵਿਕਤੀ, ਵਿਖਮ, ਰੂਪਕ, ਯਮਨ, ਤੀਆ ਕਰਮ, ਮਦੁਰਾ, ਭਰਾਤੇ, ਭਾਵਕ, ਪੇਛੋਕਤੀ, ਪ੍ਰਮਾਣ, ਨਖੇਧ, ਚਿਤ੍ਰ, ਕਾਵਿਲਿੰਗ, ਕਾਵਾਰਥਾਪਤੀ, ਅਵਗਿਆ, ਛੇਕੋਕਤੀ, ਘੇਛੋਕਤੀ, ਅਤਿ-ਕਥਨੀ, ਅਸੰਭਵ, ਕਾਰਣ ਮਾਲਾ, ਹੇਤ, ਏਕਾਵਲੀ, ਪ੍ਰਸਪਰ, ਅਨੁਗਿਆ, ਤਦ ਗੁਣ ਅਲੰਕਾਰ ਆਦਿਕ ।

## ਗੁਰੂ ਗ੍ਰੰਥ ਸਾਹਿਬ ਵਿਚ :

ਪੁਰਾਣੇ ਇਤਿਹਾਸਕ, ਮਿਥਿਹਾਸਕ, ਤੇ ਪੁਰਾਣਕ ਯਕੀਨਾਂ, ਸ਼ਖਸੀਅਤਾਂ ਤੇ ਕਥਾਵਾਂ, ਤੇ ਅਨੇਕਾਂ ਧਰਮਾਂ ਤੇ ਉਨ੍ਹਾਂ ਦੀਆਂ ਵਿਸ਼ੇਸ਼-ਤਾਈਆਂ, ਭੂਗੋਲ, ਫ਼ਲਸਫ਼ਾ ਤੇ ਸਾਇੰਸ, ਬਾਰੇ ਜੋ ਵਾਕਫ਼ੀਅਤ ਦਿਤੀ ਗਈ ਹੈ, ਓਹ ਜਿਥੇ ਕਵੀ ਮਨਾਂ ਦੀ ਆਪਣੇ ਚੌਗਿਰਦੇ ਤੇ ਵਡੇਰੇ ਪਿਛੇ ਦੇ ਗੂਹੜੇ ਗਿਆਨ ਦੀ ਸਾਖੀ ਭਰਦੀ ਹੈ, ਓਥੇ ਉਹ ਕਵਿਤਾ ਦੇ ਰਸ ਤੇ ਗੂੜ੍ਹ ਭਾਵਾਂ ਨੂੰ ਮਾਣਨ ਤੇ ਸਮਝਣ ਲਈ ਇਕ ਪੱਕੀ ਨੀਂਹ ਸਥਾਪਨ ਕਰ ਦੇਂਦੀ ਹੈ ਤੇ ਆਤਮਕ ਸਚਿਆਈਆਂ ਨੂੰ ਮੰਨਣ ਲਈ ਮਨ ਦੀ ਤਿਆਰੀ ਹੁੰਦੀ ਹੈ।

ਮਿਥਿਹਾਸਕ ਤੇ ਪੁਰਾਣਿਕ ਨਾਵਾਂ ਵਿਚੋਂ ਬ੍ਰਹਮਾ (ਕਮਲਾ ਪਤ)

ਨਾਰਦ, ਲਛਮੀ (ਕੰਵਲਾ), ਬਿਆਸ, ਪ੍ਰਹਿਲਾਦ, ਹਰਨਾਖਸ਼, ਸ਼ਿਵਜੀ, ਅਮਰੀਕ, ਮਾਰਕੰਡਾ, ਇੰਦਰ, ਪਾਰਬਤੀ (ਦੁਰਗਾ) ਗੋਰਖ, ਬਲਰਾਜਾ, ਬਿਦਰ, ਹਰੀ ਚੰਦ, ਨੰਦ, ਸਰਸਵਤੀ, ਨਛ, ਕਛ, ਹੰਸਾ, ਕਰਣ, ਜਨਮੇਜਾ, ਰਾਹੂ, ਕੇਤੂ, ਚਾਨੂਰ (ਪਹਿਲਵਾਨ), ਕਪਲ, ਬਾਲਮੀਕ, ਦੁਰਵਾਸਾ, ਕਬੀਰ, ਬਾਂਵਨ,ਅਜੈ, ਧਰੂ,ਜਾਦਵ,ਸ਼ੇਸ਼ਨਾਗ,ਗੰਗਾ, ਗਾਇਤ੍ਰੀ ਵਸ਼ਿਸ਼ਟ ਆਦਿਕ ਦਾ ਜ਼ਿਕਰ ਕੀਤਾ ਹੈ । ਇਨ੍ਹਾਂ ਦੀਆਂ ਮਿਸਾਲਾਂ ਕੇਵਲ ਨਾਮ ਮਾਤਰ ਹੀ ਨਹੀਂ ਸਗੋਂ ਵਿਸਥਾਰਕ ਹਨ, ਕਿਉਂਕਿ ਇਸ਼ਾਰੇ ਦੇਣ ਲਗਿਆਂ ਬਹੁਤੀ ਵੇਰ ਪੂਰੀ ਕਹਾਣੀ ਵਲ ਹੀ ਸੰਕੋਚਵਾਂ ਜੇਹਾ ਇਸ਼ਾਰਾ ਕਰ ਦਿਤਾ ਹੈ। ਕੇਵਲ ਵਿਸ਼ਨੂੰ ਨੂੰ ਹੀ ਮਾਇਆ ਪਤੀ, ਜਿਸਦੇ ਹਥਾਂ ਵਿਚ ਚਕਰ ਹਨ, ਹਾਜ਼ਰ ਅਖਾਂ ਵਾਲਾ, ਲਛਮੀ ਨਾਲ ਅਨੰਦ ਮਾਨਣ ਵਾਲਾ, ਲਮੜੇ ਵਾਲਾਂ ਵਾਲਾ,ਧਨੁਖਧਾਰੀ, ਆਦਿਕ ਦਰਸਾਇਆ ਹੈ। ਕ੍ਰਿਸ਼ਨ ਨੂੰ ਮਧ ਤੇ ਮੁਰ ਰਾਕਸ਼ਸ਼ ਦੇ ਮਾਰਨ ਵਾਲਾ, ਬੰਸਰੀ ਵਾਲਾ, ਗਵਰਧਨ ਪਹਾੜ ਚੁਕਣ ਵਾਲਾ ਤੇ ਉਹ ਜਿਸ ਦੇ ਉਦਰ (ਪੇਟ) ਦਵਾਲੇ ਦਾਮ (ਰਸੀ) ਹੈ, ਕਰਕੇ ਬਿਆਨਿਆ ਹੈ, ਜਿਸ ਤੋਂ ਪਤਾ ਲਗਦਾ ਹੈ, ਕਿ ਕਵੀ ਨੂੰ ਇਨ੍ਹਾਂ ਕਥਾਵਾਂ ਨਾਲ ਗੂਹੜੀ ਵਾਕਫ਼ੀ ਹੈ । ਅਡੋ ਅਡ ਧਰਮਾਂ ਦੀਆਂ ਵਿਸ਼ੇਸ਼ਤਾਈਆਂ ਦਸਣ ਲਗਿਆਂ ਜੋਗੀਆਂ ਦੀਆਂ ਮੁੰਦਰਾਂ, ਸਿੰਗੀ, ਤਾੜੀ, ਖਿੰਥਾ, ਚੇਲੇ ਮੁੰਨਣਾ, ਡੰਡਾ, ਜੁਗਤ, ਨਿਵਲੀਕਰਮ, ਕੰਦਮੂਲ ਖਾਣਾ, ਭਿਬੂਤ ਮਲਣਾ, ਮੂੰਡ ਮੁੰਡਾਣਾ,ਟੋਲੀਆਂ ਬੰਨ੍ਹ ਕੇ ਗੰਗਾ ਜਾਣਾ ਆਦਿਕ; ਸਰੇਵੜਿਆਂ ਦਾ ਸਿਰ ਖੁਹਾਣਾ, ਮੈਲਾ ਪਾਣੀ ਪੀਣਾ, ਪਾਣੀ ਤੋਂ ਸੰਗ, ਝੂੰਡੀ ਪਾ ਕੇ ਬਹਿਣਾ, ਟੋਲੀਆਂ ਬੰਨ੍ਹ ਕੇ ਤੁਰਨਾ, ਜੀਵ-ਹਤਿਆ ਤੋਂ ਆਖਰੀ ਹਦ ਤਕ ਪਰਹੇਜ਼ ਆਦਿਕ, ਮੁਸਲਮਾਨਾਂ ਦੀ ਸੁੱਨਤ, ਰੋਜ਼ਾ, ਹਜ, ਕਲਮਾ, ਤਸਬੀ, ਕੁਰਾਨ ਆਦਿਕ ਤੇ ਸਨਿਆਸੀ, ਬ੍ਰਹਮਚਾਰੀ, ਵੈਸ਼ਨੂੰ, ਬ੍ਰਾਹਮਣ, ਖਤਰੀ, ਅਪਰਸ, ਭਗੌਤੀ, ਕੰਨਪਾਟੇ, ਸੂਫ਼ੀ, ਬੈਰਾਗੀ, ਕਾਪੜੀ, ਸ਼ਾਕਤ, ਸ਼ੈਵ ਆਦਿਕਾਂ ਦੇ

ਲੱਛਣ ਖੋਲ੍ਹ ਕੇ ਦਸੇ ਹਨ। ਮਿਥਿਹਾਸਕ ਇਸ਼ਾਰਿਆਂ ਵਿਚੋਂ ਪਾਟਜਾਤ, ਪਾਰਸ, ਚੌਦਾਂ ਰਤਨ, ਧੌਲਾ ਬਲਦ, ਮਲਿਆਗਿਰ ਪਹਾੜ, ਚਿਤ੍ਰ ਗੁਪਤ, ਧਰਮ ਰਾਜ, ਸੁਰਗ, ਮਛ, ਪਿਆਲ, ਇੰਦਰ ਪੁਰੀ, ਬ੍ਰਹਮ ਪੁਰੀ, ਸ਼ਿਵ ਪੁਰੀ ਆਦਿਕ ਦੀਆਂ ਮਿਸਾਲਾਂ ਦਿਤੀਆਂ ਹਨ।

ਫ਼ਲਸਫ਼ੇ ਵਿਚ ਦਸਮ ਦਵਾਰ, ਰਬ ਦੇ ਸਰਗੁਣ, ਤੇ ਨਿਰਗੁਣ ਸਰੂਪ, ਸਹਿਜ, ਅਨਹਦ ਸ਼ਬਦ, ਤਿੰਨ ਗੁਣ, ਸ਼ਾਸਤਰ, ਸਿਮਰਤੀ,ਵੇਦ, ਆਧੀ, ਬਿਆਧੀ, ਉਪਾਧੀ ਆਦਿਕ ਦਾ ਵਰਨਨ ਬਹੁਤ ਆਇਆ ਹੈ।

ਇਤਿਹਾਸਕ ਜਾਂ ਅਖਾਉਤੀ ਇਤਿਹਾਸਕ ਨਾਵਾਂ ਵਿਚੋਂ ਰਾਵਣ, (ਦੈਹਸਰ) ਰਾਮ, ਕ੍ਰਿਸ਼ਨ, ਯਸ਼ੋਧਾ, ਬੁਧ, ਭੀਸ਼ਮ, ਭਭੀਖਣ, ਸੀਤਾ, ਲਛਮਣ, ਹਨੂਮਾਨ, ਅਰਜਨ, ਦਰਯੋਧਨ, ਕੈਰੋ, ਪਾਂਡੋ, ਸੁਦਾਮਾ, ਪਰਸਰਾਮ, ਜਨਕ, ਮਛੰਦਰ, ਗੋਪੀ ਚੰਦ, ਬਾਬਰ, ਦਾਰਾ, ਸਕੰਦਰ, ਸੁਲਹੀ ਖ਼ਾਨ ਆਦਿਕ ਦਾ ਜ਼ਿਕਰ ਕੀਤਾ ਹੈ।

ਗਿਣਤੀ ਵਿਚ ਚੌਰਾਸੀ ਲਖ ਜੂਨ, ਨੌਂ ਖੰਡ, ਛੇ ਭੇਖ, ਚਾਰ ਪਦਾਰਥ, ਤਿੰਨ ਗੁਣ, ਪੰਜ ਤਤ, ਚਾਰ ਕੂੰਟ, ਚੌਰਾਸੀ ਆਸਣ, ਅਠਾਰਾਂ ਭਾਰ ਬਨਸਪਤੀ, ਨੌ ਨਿਧਾਂ, ਅਠਾਰਾਂ ਸਿਧਾਂ, ਛੱਤੀ ਭੋਜਨ, ਅਠਾਰਾਂ ਹਜ਼ਾਰ ਦੁਨੀਆਂ, ਸਪਤ ਸਾਗਰ ਦੀ ਵਾਕਫ਼ੀਅਤ ਦ੍ਰਿੜ੍ਹਾਈ ਹੈ। ਸ਼ਹਿਰਾਂ, ਦੇਸਾਂ, ਪਹਾੜਾਂ, ਦਰਿਆਵਾਂ ਆਦਿਕ ਵਿਚੋਂ ਹਿੰਦੁਸਤਾਨ, ਉੜੀਸਾ, ਜਗਨ ਨਾਥ ਪੁਰੀ, ਕਾਬਾ, ਅੰਮ੍ਰਿਤਸਰ, ਗੋਇੰਦਵਾਲ, ਹਰਦਵਾਰ, ਲਾਹੌਰ, ਲੰਕਾ, ਕਾਂਸ਼ੀ, ਕੇਦਾਰਾ, ਕਾਬਲ, ਕਰਤਾਰਪੁਰ, ਕੁਰਖਸ਼ੇਤਰ, ਕੈਲਾਸ਼ ਪਰਬਤ, ਖੁਰਾਸਾਨ, ਗਿਆ, ਗੰਗਾ, ਸਰਸਵਤੀ, ਜਮਨਾ, ਗੋਦਾਵਰੀ, ਗੋਮਤੀ, ਪਰਿਆਗ, (ਅਲਾਹਬਾਦ), ਦਵਾਰਕਾ, ਬਿੰਦਰਾਬਨ, ਮਾਨਸਰੋਵਰ, ਮਾਰਵਾੜ, ਰਿਖੀਕੇਸ਼, ਖਡੂਰ, ਦਿਲੀ, ਬਿਆਸ, ਮਥਰਾ, ਆਦਿਕ ਬਾਰੇ ਇਸ਼ਾਰੇ ਵੀ ਮੌਜੂਦ ਹਨ।

ਸਾਇੰਸ ਦੇ ਕਈ ਇਕ ਅਸੂਲਾਂ ਦੀ ਵਾਕਫ਼ੀਅਤ ਵੀ ਗੁਰੂ ਸਾਹਿਬਾਨ ਨੇ ਦਰਸਾਈ ਹੈ, ਜਿਵੇਂ ਉਨ੍ਹਾਂ ਦਸਿਆ ਹੈ ਕਿ ਚੰਦ ਆਪਣੇ ਆਪ ਵਿਚ ਠੰਢਾ ਤੇ ਸੂਰਜ ਦੀ ਗਰਮੀ ਉਸ ਵਿਚ ਆ ਕੇ ਸਮਾਉਂਦੀ ਹੈ (ਸਸ ਘਰ ਸੂਰ ਸਮਾਵੈ)। ਉਨ੍ਹਾਂ ਦੇ ਵੇਲੇ ਇਹ ਖ਼ਿਆਲ ਪ੍ਰਚਲਤ ਸੀ, ਕਿ ਧਰਤੀ ਦਾ ਭਾਰ ਧੌਲੇ ਬਲਦ ਨੇ ਥੰਮ੍ਹਿਆ ਹੋਇਆ ਹੈ। ਗੁਰੂ ਸਾਹਿਬ ਨੇ ਦਸਿਆ ਕਿ ਅਜੇਹਾ ਨਹੀਂ। ਇਸੇ ਤਰ੍ਹਾਂ ਉਨ੍ਹਾਂ ਲਖਾਂ ਪਤਾਲਾਂ ਤੇ ਲਖਾਂ ਅਕਾਸ਼ਾਂ ਦੀ ਸੂਚਨਾ ਸਾਨੂੰ ਦਿਤੀ। ਆਪ ਨੇ ਦਸਿਆ ਹੈ, ਕਿ ਸੂਰਜ ਖਲੋਤਾ ਨਹੀਂ ਸਗੋਂ ਸਦੀਵੀ ਚਾਲ ਵਿਚ ਤੁਰਦਾ ਪਿਆ ਹੈ। ਆਪ ਨੇ ਚੰਦ ਨੂੰ ਇਕ ਨਹੀਂ ਦਸਿਆ, "ਕੇਤੇ ਇੰਦ, ਚੰਦ" ਦਰਸਾਏ ਹਨ।

## ਇਤਿਹਾਸਕ ਵਡਿਆਈ :

ਅੰਤ ਵਿਚ ਇਸ ਕਵਿਤਾ ਦੀ ਇਤਿਹਾਸਕ ਵਡਿਆਈ ਉਤੇ ਵੀ ਇਕ ਨਜ਼ਰ ਫੇਰ ਲੈਣੀ ਅਯੋਗ ਨਹੀਂ ਹੋਵੇਗੀ। ਇਹ ਕਵਿਤਾ ਆਪਣੇ ਆਪ ਵਿਚ ਇਤਿਹਾਸਕ ਕਵਿਤਾ ਨਹੀਂ, ਕੇਵਲ ਇਸ ਵਿਚ ਕਵਿਤਾ ਦੇ ਰਚੇ ਜਾਣ ਦੇ ਸਬੰਧ ਵਿਚ ਜੋ ਸਮਾਜਕ ਜਾਂ ਰਾਜਨੀਤਕ ਇਸ਼ਾਰੇ ਹਨ, ਉਹ ਸਾਨੂੰ ਇਸ ਕਵਿਤਾ ਦੇ ਪੈਦਾ ਹੋਣ ਦੇ ਕਾਰਨ ਲਭਣ ਵਿਚ ਸਹਾਇਕ ਸਾਬਤ ਹੋ ਸਕਦੇ ਹਨ। ਗੁਰੂ ਗ੍ਰੰਥ ਸਾਹਿਬ ਦੀ ਕਵਿਤਾ ਕਿਉਂ ਪ੍ਰਮਾਰਥਕ ਹੈ ? ਜੇ ਆਖਿਆ ਜਾਏ, ਕਿ ਉਸ ਵੇਲੇ ਵਾਯੂ ਮੰਡਲ ਹੀ ਅਜੇਹਾ ਸੀ, ਤਾਂ ਕੀ ਇਸ ਵਾਯੂ ਮੰਡਲ ਨੂੰ ਬਣਾਉਣ ਵਿਚ ਸਮਾਜਕ ਤੇ ਰਾਜਸੀ ਅਧੋਗਤੀ ਦਾ ਕੋਈ ਹਥ ਨਹੀਂ ? ਕੀ ਇਹ ਕਵਿਤਾ ਜਿਥੇ ਰੂਹ ਦੇ ਗੀਤ ਗਾਉਂਦੀ ਹੈ, ਉਥੇ ਸ਼ਰੀਰ, ਉਸਦੀਆਂ ਲੋੜਾਂ ਤੇ ਉਸਦੇ ਚੌਗਿਰਦੇ ਦੇ ਉਚਿਆਣ ਉਤੇ ਜ਼ੋਰ ਨਹੀਂ ਦੇਂਦੀ ? ਜੇ ਅਜੇਹਾ ਹੈ, ਤਾਂ ਇਹ ਬਾਕੀ ਭਗਤੀ ਕਵਿਤਾ ਨਾਲੋਂ ਵਖਰੀ ਕਿਉਂ ਨਾ ਹੋਈ ? ਜੇ ਵਖਰੀ ਹੈ ਤਾਂ

ਕਿਵੇਂ ? ਅਤੇ ਇਸਦੀ ਬੋਲੀ ਨੂੰ ਕੇਹੜੇ ਕੇਹੜੇ ਅਸਰ ਢਾਲਦੇ ਹਨ? ਇਨ੍ਹਾਂ ਸਵਾਲਾਂ ਦੇ ਜਵਾਬ ਸਾਨੂੰ ਇਸ ਕਵਿਤਾ ਵਿਚ ਆਏ ਇਤਿਹਾਸਕ ਤੇ ਸਮਾਜਕ ਇਸ਼ਾਰੇ ਦੇਂਦੇ ਹਨ।

ਪੰਜਾਬੀ ਕਵਿਤਾ ਵਿਚ ਪਹਿਲੀ ਵੇਰ ਇਸ ਦੇਸ਼ ਦਾ ਨਾਉਂ ਹਿੰਦੁ-ਸਤਾਨ ਵਰਤਿਆ ਗਿਆ ਹੈ (ਖ਼ੁਰਾਸਾਨ ਖ਼ਸਮਾਨਾ ਕੀਆ ਹਿੰਦੁਸਤਾਨ ਡਰਾਇਆ) ਤੇ ਬਾਬਰ ਦੇ ਹਲੇ ਦਾ ਹਾਲ ਤੇ ਉਸ ਤੋਂ ਪੈਦਾ ਹੋਈ ਮੁਲਕ ਦੀ ਅਧੋਗਤੀ ਦਾ ਲਹੂ ਚੋਂਦਾ ਨਕਸ਼ਾ ਗੁਰੂ ਨਾਨਕ ਦੇਵ ਨੇ ਆਪਣੀ ਕਵਿਤਾ ਵਿਚ ਖਿਚਿਆ ਹੈ। ਪਰਦੇਸੀ ਹਮਲੇ ਨੂੰ ਆਪ ਨੇ "ਪਾਪ ਕੀ ਜੰਜ" ਆਖਿਆ ਹੈ (ਪਾਪ ਕੀ ਜੰਜ ਲੈ ਕਾਬਲੋਂ ਧਾਇਆ) ਤੇ ਰੱਬ ਅਗੇ ਤਰਲਾ ਕੀਤਾ ਹੈ, ਕਿ ਜਦ ਉਨ੍ਹਾਂ ਦੇ ਨਿਤਾਣੇ ਦੇਸ ਵਾਸੀਆਂ ਨੂੰ "ਏਤੀ ਮਾਰ ਪਈ" ਕਿ ਉਹ ਕੁਰਲਾ ਉਠੇ, ਤਾਂ ਉਸ ਨੂੰ ਤਰਸ ਕਿਉਂ ਨਾ ਆਇਆ। ਉਸਦਾ ਉਤਰ ਵੀ ਆਪ ਹੀ ਦੇਂਦੇ ਹਨ, ਕਿ ਸ਼ਾਇਦ ਇਸ ਲਈ, ਕਿ ਸਾਡੇ ਵਿਚੋਂ ਚੰਗਿਆਈ ਮੁਕ ਗਈ ਸੀ। ਜਿਸ ਨੂੰ ਰਬ ਮਾਰਨ ਤੇ ਆਉਂਦਾ ਹੈ, ਪਹਿਲਾਂ ਉਸ ਤੋਂ ਚੰਗਿਆਈ ਖੋਹ ਲੈਂਦਾ ਹੈ। (ਜਿਸ ਨੋ ਆਪ ਖੁਆਇ ਕਰਤਾ, ਖਸਿ ਲਏ ਚੰਗਿਆਈ) ਗੁਰੂ ਨਾਨਕ ਸਾਹਿਬ ਖ਼ਾਸ ਤੌਰ ਤੇ ਆਪਣੇ ਵਹਿਮੀ, ਪੂਜਾ-ਪ੍ਰਸਤ, ਵੈਰਾਗੀ ਤੇ ਅਖੌਤੀ ਧਾਰਮਕ ਦੇਸ਼ ਨੂੰ ਬਗ਼ਾਵਤ ਦੀ ਭਾਹ ਮਾਰਦੀ ਕਵਿਤਾ ਦਿਤੀ ਹੈ।

ਆਪ ਨੇ ਰਾਜ ਵਿਚ ਬੇਨਿਆਈ ਹੁੰਦੀ ਦਸੀ ਹੈ। ਪਰਜਾ ਦੀ ਰਾਖੀ ਕਰਨ ਦੀ ਥਾਂ ਰਾਜ ਘਰਾਣਾ ਪਰਜਾ ਦਾ ਲਹੂ ਪੀ ਰਿਹਾ ਹੈ, ("ਕਲਕਾਤੀ, ਰਾਜੇ ਕਸਾਈ", "ਉਲਟੀ ਵਾੜ ਖੇਤ ਕੌ ਖਾਈ") ਲੋਕੀ ਅਖ਼ਲਾਕ ਤੋਂ ਗਿਰ ਚੁਕੇ ਹਨ (ਅੰਧੀ ਰਈਅਤ ਗਿਆਨ ਵਿਹੂਣੀ, ਭਾਇ ਭਰੇ ਮੁਰਦਾਰ)ਤੇ ਮੁਰਦਿਆਂ ਦੀ ਤਰ੍ਹਾਂ ਹਾਕਮਾਂ ਦੀਆਂ ਨਿਆੜ੍ਹਾਂ ਭਰਦੇ ਹਨ। ਵਢੀ ਤੇ ਚੁਗ਼ਲੀ ਦਾ ਰਵਾਜ ਆਮ ਹੈ ('ਵਢੀ ਲੈ ਕੇ ਹਕ ਗਵਾਇਨ')। ਲੋਕੀ

ਪਰਾਈ ਬੋਲੀ ਬੋਲਨ ਵਿਚ ਫ਼ਖ਼ਰ ਸਮਝਦੇ ਹਨ ('ਘਰ ਘਰ ਮੀਆਂ, ਸਭਨਾਂ ਜੀਆਂ, ਬੋਲੀ ਅਵਰ ਤੁਮਾਰੀ') ਤੇ ਹਾਕਮਾਂ ਨੂੰ ਖ਼ੁਸ਼ ਕਰਨ ਲਈ ਉਹਨਾਂ ਵਰਗਾ ਹੀ ਨੀਲਾ ਲਿਬਾਸ ਪਹਿਨਦੇ ਹਨ ('ਨੀਲ ਬਸਤ੍ਰ ਪਹਿਰ ਹੋਵੇ ਪਰਵਾਨ')ਤੇ ਉਹਨਾਂ ਪਾਸੋਂ ਧਨ ਲੈਕੇ ਉਦਰ ਪੂਰਦੇ ਹਨ ('ਮਲੇਛ ਧਾਨ ਲੈ ਪੂਜੇ ਪਰਾਣ')। ਇਸਤ੍ਰੀ ਜਾਤੀ ਨੂੰ ਨੀਵਾਂ ਸਮਝਿਆ ਜਾਂਦਾ ਹੈ, ਸਤੀ ਦਾ ਰਵਾਜ ਵੀ ਹੈ। ਪਗੜੀ ਬੰਨ੍ਹਣ ਦਾ ਰਵਾਜ ਹੈ ਤੇ ਪਗੜੀ ਦਾ ਆਦਰ ਹੈ ('ਮੈਂ ਭੋਲਾਵਾ ਪੱਗ ਦਾ, ਮਤ ਮੈਲੀ ਹੋਇ ਜਾਇ') ਦੰਦਖੰਡ ਦੀ ਵਰਤੋਂ, ਪਾਣੀ ਵਾਰਨਾਂ, ਮਾਂਗ ਕਢਣਾ ਤੇ ਉਸ ਵਿਚ ਸ਼ਗਣ ਲਈ ਸੰਧੂਰ ਪਾਉਣਾ ਤੇ ਆਰਸੀ ਵਰਤਣਾ ਪਰਚਲਤ ਹੈ (ਵੇਖੋ ਆਸਾ ਮਹਲਾ ੧ ਵਿਚ, "ਜਿਨ ਸਿਰ ਸੋਹਨ ਪਟੀਆਂ" ਵਾਲਾ ਸ਼ਬਦ)। ਸ਼ਰਾਬ, ਪਾਨ, ਭੰਗ, ਮਦਰਾ, ਮਛਲੀ ਖਾਣ ਪੀਣ ਦਾ ਰਵਾਜ ਹੈ। ਜੋਗੀ ਲੋਕ ਮੜ੍ਹੀਆਂ ਮਸਾਣਾ ਤੇ ਨਿਵਾਸ ਰਖਦੇ ਹਨ। ਹਿੰਦੂਆਂ ਵਿਚ ਮੁਰਦੇ ਜਲਾਣ ਦਾ, ਮੁਸਲਮਾਣਾਂ ਵਿਚ ਦਬਣ ਦਾ ਤੇ ਕਈਆਂ ਵਿਚ ਦਰਿਆ ਬੋੜਨ ਤੇ ਪਾਰ-ਸੀਆਂ ਵਾਂਗੂ ਇਲਾਂ, ਕਾਵਾਂ ਦੀ ਖ਼ੁਰਾਕ ਬਣਾਉਣ ਲਈ ਖੁਲ੍ਹਾ ਛਡ ਦੇਣ ਦਾ ਰਵਾਜ ਹੈ ('ਇਕ ਦਝੈ, ਇਕ ਦਬੀਐ, ਇਕਨਾਂ ਕੁਤੇ ਖਾਇ, ਇਕ ਪਾਣੀ ਵਿਚ ਸੁਟੀਐ, ਇਕ ਭੀ ਫਿਰ ਹਸਣ ਪਾਇ')ਹਿੰਦੂਆਂ ਵਿਚ ਅਰਚਾ, ਪੂਜਾ, ਜਨੇਊ, ਸਾਮਿਗਰੀ, ਚੌਂਕਾ ਪਾਉਣਾ, ਪੋਚਾ ਫੇਰਨਾਂ, ਕਾਰਾਂ ਕਢਣੀਆਂ, ਤੀਰਥ ਅਸ਼ਨਾਨ, ਪਾਠ, ਟਿਕਾ ਲਾਉਣਾ, ਮਾਲਾ ਫੇਰਨੀ, ਧੋਤੀ ਬੰਨ੍ਹਣੀ, ਰਾਸਾਂ ਪਾਉਣੀਆਂ, ਨਚਣਾ, ਸਵਾਂਗ ਭਰਨੇ, ਮੋਇਆਂ ਪਿਛੇ ਪਿੰਡ ਭਰਨੇ, ਪਿਟਣਾ, ਦੀਵਾ ਮਨਸਾਣਾ, ਦਾਨ ਕਰਨਾ, ਆਮ ਹੈ, (ਵੇਖੋ, ਆਸਾ ਦੀ ਵਾਰ ਆਦਿਕ) ਇਨ੍ਹਾਂ ਤੋਂ ਇਨਾਂ ਪੜ੍ਹ ਪੜ੍ਹ ਕੇ ਪੰਡਤ ਬਣਨਾ ਤੇ ਬਹਿਸ ਕਰਨੀ, ਖੱਸ਼ਤਰੀਆਂ ਦਾ ਸੰਗਰਾਮ ਲਈ ਤਿਆਰ ਰਹਿਣਾ, ('ਖਤਰੀ ਸਬਦੰ ਸੂਰ ਸਬਦੰ') ਕਈਆਂ ਦਾ ਨੰਗਿਆਂ ਵਿਚਰਨਾ, ਮੋਨ ਧਾਰਨੀ, ਸਿਰ ਤੇ ਸਵਾਹ ਮਲਣੀ, ਜਤੀ ਰਹਿਣਾ, ਸ਼ੂਦਰਾਂ ਦਾ

ਪ੍ਰਾਕਿਰਤ ਬੋਲਣਾ ('ਸੂਦਰ ਸਬਦੰ ਪ੍ਰਾਕ੍ਰਿਤਹ') ਤੇ ਪੰਡਤਾਂ ਦਾ ਸੰਸਕ੍ਰਿਤ ('ਬੇਦ ਸਬਦੰ ਬ੍ਰਾਹਮਣਹ') ਹਿੰਦੂਆਂ ਦਾ ਬੁਤ ਪੂਜਾ ਕਰਨਾ, ਬ੍ਰਾਹਮਣ ਦਾ ਵਿਵਾਹ ਪੜ੍ਹਾਉਣ ਲਈ ਉਜਰਤ ਲੈਣਾ ਤੇ ਪਤਰੀ ਵਾਚਣੀ, ਇਸਤ੍ਰੀ ਮਰਣ ਪਿਛੋਂ ਮਰਦ ਦਾ ਦੂਜਾ ਵਿਵਾਹ ('ਭੰਡ ਮੁਆ, ਭੰਡ ਭਾਲੀਐ') ਤੇ ਕੰਬਲੀ, ਰਜ਼ਾਈ ਤੇ ਲੇਫ ਓੜ੍ਹਨ ਦਾ ਰਿਵਾਜ ('ਵੇਖੋ ਫ਼ਰੀਦ') ਗਾਉਣਾ ਵਜਾਉਣਾ, ਕੁਸ਼ਤੀਆਂ ਤੇ ਅਖਾੜੇ ਤੇ ਚੰਦਨ ਦਾ ਲੇਪ ਪਰਚਲਤ ਹਨ। ਸਾਬਣ, ਸ਼ੀਸ਼ਾ, ਕਾਗਜ਼, ਸੂਤੀ ਤੇ ਊਨੀ ਕਪੜਾ, ਸ਼ਕਰ, ਖੰਡ, ਸ਼ਹਿਦ, ਨਬਾਤ ਹਿੰਗ, ਖਜੂਰ, ਅੰਗੂਰ, ਗਿਰੀ, ਛੁਹਾਰੇ, ਅੰਬ, ਕਸਤੂਰੀ, ਕੇਸਰ, ਮਜੀਠ, ਘਿਉ, ਅਮੀਰਾਂ ਦੀ ਚੋਪੜੀ ਰੋਟੀ, ਤੇ ਗ਼ਰੀਬਾਂ ਦੀ ਰੁਖੀ ਸੁਖੀ ਦਾ ਜ਼ਿਕਰ ਉਦੋਂ ਦੀ ਸਭਿਅਤਾ ਦੇ ਵਿਕਾਸ਼ ਨੂੰ ਦਰਸਾਉਂਦਾ ਹੈ। ਹਥਿ-ਆਰਾਂ ਵਿਚੋਂ ਤੋਪ ('ਤੁਪਕ') ਦਾ ਜ਼ਿਕਰ ਪਹਿਲੀ ਵੇਰ ਆਇਆ ਹੈ। ਕੇਸ, ਦਾੜ੍ਹੀ, ਮੁਛ ਦਾ ਰਵਾਜ ਹੈ ('ਸਿਰ ਪਲਿਆ, ਦਾੜ੍ਹੀ ਪਲੀ, ਮੁਛਾਂ ਵੀ ਪਲੀਆਂ') ਸੂਫ਼ੀ ਕਾਲਾ ਵੇਸ ਪਾਉਂਦੇ ਹਨ। ('ਕਾਲੇ ਮੈਂਡੇ ਕਪੜੇ') ਰਬਾਬ, ਢੰਮਕ, ਭਰੀ, ਸ਼ਹਿਨਾਈ, ਦਮਾਮੇ, ਆਦਿਕ ਸਾਜ਼, ਸ਼ਾਹਾਂ ਦੇ ਸਿਰ ਤੇ ਛਤਰ, ਕੀਮਤੀ ਪਥਰਾਂ ਵਿਚੋਂ ਮੋਤੀ, ਹੀਰੇ, ਲਾਲ ਤੇ ਰਤਨ ਦਾ ਵਰਤਾਰਾ, ਸ਼ਿੰਗਾਰ ਲਈ ਚੂੜਾ ਤੇ ਵੰਗਾਂ, ਵਾਲਾਂ ਦਾ ਸੰਵਾਰ ਕੇ ਗੁੰਦਣਾ, ਬਾਂਕੀਆਂ ਅੱਖਾਂ, ਚਿੱਟੇ ਦੰਦਾਂ ਤੇ ਲਮੜੇ ਵਾਲਾਂ ਦਾ ਖ਼ੂਬਸੂਰਤੀ ਦੀਆਂ ਨਿਸ਼ਾਨੀਆਂ ਗਿਣਿਆ ਜਾਣਾ ('ਤੇਰੇ ਬੰਕੇ ਲੋਇਣ, ਦੰਤ ਰੀਸਾਲਾ ਸੋਹਣੇ ਨਕ, ਜਿਨ ਲੰਮੜੇ ਵਾਲਾ') ਸਾਂਝੇ ਟਬਰਾਂ ਦਾ ਰਵਾਜ, ਜਿਸ ਵਿਚ ਸਸ ਨਨਾਣ, ਜੇਠ ਤੇ ਜਿਠਾਣੀ ਦਾ ਵਰਤਾਰਾ ਨਵੀਂ ਵਿਆਂਹਦੜ ਨਾਲ ਚੰਗਾ ਨਾ ਹੋਣਾ ('ਸਸ ਵਰਾਇਣ, ਸੁਸਰਾ ਵਾਦੀ, ਜੇਠ ਪਊ ਪਊ ਲੂਹੇ') ਅਭਿਆਗਤਾਂ ਦੀ ਸੇਵਾ ਤੇ ਪੈਰਾਂ ਦੀ ਧੂੜ ਮਥੇ ਤੇ ਲਾਉਣੀ ਜਾਂ ਪੈਰ-ਧੋਣ ਪੀਣੀ, ਦਮੜਾ ('ਰੁਪਿਆ') ਖਰਚ ਕੇ ਚੀਫ਼ਾਂ ਦਾ ਮਿਲਣਾ, ਸੂਮਾਂ ਦਾ ਧਨ ਨੂੰ ਅੰਦਰ ਦਬਾਣਾ ਪਰਚਲਤ ਹੈ।

ਇਕ ਨਾਰੀ ਕਰਨ ਦਾ ਰਵਾਜ ਬਹੁਤ ਆਦਰਿਆ ਜਾਂਦਾ ਹੈ। ਤਦੇ ਹੀ ਤਾਂ ਨਾਰੀ ਦੀ ਪਤੀ ਭਗਤੀ ਨੂੰ ਈਸ਼ਵਰ ਭਗਤੀ ਨਾਲ ਤੁਲਣਾ ਦਿਤੀ ਗਈ ਹੈ, ('ਖਸਮ ਛੋਡ, ਦੂਜੇ ਲਗੇ, ਡੁਬੇ ਸੇ ਵਣਜਾਰਿਆ') ਟੁਟੀ ਛਪਰੀ ਤੇ ਵਡੇ ਵਡੇ ਮਹਿਲ, ਮਾੜੀਆਂ, ਨਾਲੋ ਨਾਲ ਦਿਸਦੇ ਹਨ। ਕੰਮਾਂ ਵਿਚੋਂ ਖੇਤੀ, ਵਪਾਰ, ਸਰਾਫ਼ੀ, ਲੋਹਾਰਾ, ਤਰਖਾਣਾ, ਪੜ੍ਹਾਣਾ, ਨੌਕਰੀ, ਰਾਜਿਆਂ ਅਮੀਰਾਂ ਦੇ ਰਸ ਭੋਗ ਤੇ ਸਵਾਰੀਆਂ ਵਿਚੋਂ ਰਥ, ਘੋੜਾ, ਹਾਥੀ ਤੇ ਉਨ੍ਹਾਂ ਦੇ ਸਾਜ਼ ਸਮਾਨ ਦਾ ਬਿਆਨ ਹੈ। ਅਠ ਧਾਤ ਤੇ ਛੱਤੀ ਭੋਜਨ ਦਾ ਵੀ ਜ਼ਿਕਰ ਆਇਆ ਹੈ।

ਅਮੀਰ ਆਪਣੇ ਮਕਾਨਾਂ ਦੇ ਬਾਹਿਰ ਸਜਾਵਟ ਲਈ ਚਿਤਰਕਾਰੀ ਵੀ ਕਰਵਾ ਦੇਂਦੇ ਹਨ ('ਬਾਹਰੋਂ ਚਿਤਵੀਆਂ')। ਨੌਕਰਾਂ ਦੀ ਸਜੀਲੀ ਲਾਲ ਵਰਦੀ ('ਕਵਾਇ') ਹੁੰਦੀ ਹੈ। ਸ਼ਾਹ ਉਧਾਰ ਦੇਂਦੇ ਹਨ। ਤਵੀਤ ਵਿਕਦੇ ਹਨ, ਪੰਚਾਇਤਾਂ ਦੀ ਮੰਨੀ ਜਾਂਦੀ ਹੈ ('ਪੰਚ ਪਰਵਾਣ') ਉਚੇਰੇ ਤਬਕੇ ਦੇ ਲੋਕ ਦੁਮਾਲੇ ਰਖਦੇ ਹਨ ('ਮੈਂ ਗੁਰਮਿਲ ਉਚ ਦੁਮਾਲੜਾ') ਜੋ ਸ਼ਾਇਦ ਵਡਿਆਈ ਦੀ ਨਿਸ਼ਾਨੀ ਹੈ।

★

# ਪੰਜਵਾਂ ਕਾਂਡ

## ਗੁਰੂ ਸਾਹਿਬਾਨ ਦਾ ਜ਼ਮਾਨਾ

*

## (ਮੁਗ਼ਲਈ ਕਾਲ)

### ਸੂਫ਼ੀ, ਭਗਤੀ ਰਸ, ਰੋਮਾਂਚਿਕ ਤੇ ਹਾਸਰਸ ਦੀ ਕਵਿਤਾ

ਜਿਵੇਂ ਕਿ ਅਸੀਂ ਦਸ ਆਏ ਹਾਂ, ਮੁਸਲਮਾਨਾਂ ਦੀ ਆਵੰਦ ਨੇ ਸੂਫ਼ੀ ਮਤ ਦਾ ਪ੍ਰਚਾਰ ਸਾਡੇ ਦੇਸ਼ ਵਿਚ ਖਿਲਾਰਿਆ । ਪਹਿਲੇ ਪਹਿਲ, ਜਿਹਾ ਕਿ ਕੁਦਰਤੀ ਸੀ, ਇਸ ਮਤ ਦਾ ਪਰਚਾਰ ਨਿਰੋਲ ਇਸਲਾਮ ਦੀ ਸ਼ਰ੍ਹਾ ਫਿਕਾ, ਜਿਸ ਵਿਚ ਪ੍ਰਹੇਜ਼ਗਾਰੀ, ਤੋਬਾ, ਜ਼ੋਹਦ, ਬੰਦਗੀ,ਰੋਜ਼ਾ,ਹੱਜ, ਨਮਾਜ਼ ਅਤੇ ਮੌਤ ਤੇ ਨਰਕ ਦਾ ਸਹਿਮ ਆਦਿਕ ਸ਼ਾਮਲ ਸਨ, ਤਕ ਹੀ ਮਹਿਦੂਦ ਸੀ । ਪੰਜਾਬੀ ਵਿਚ ਇਸ ਸਕੂਲ ਦਾ ਪਹਿਲਾ ਪ੍ਰਗਟਾਊ ਫ਼ਰੀਦ ਸੀ । ਪਰ ਜਿਉਂ ਜਿਉਂ ਇਸਲਾਮ ਤੇ ਹਿੰਦੂ ਮਤ ਦਾ ਆਪੋ ਵਿਚ ਮੇਲ ਵਧਿਆ ਤੇ ਇਸ ਦੇਸ਼ ਵਿਚ ਰਹਿਣ ਸਹਿਣ ਨੇ ਏਥੋਂ ਦੇ ਧਰਮਾਂ ਨੂੰ

ਮੁਸਲਮਾਨ ਸੂਫ਼ੀਆਂ ਦੇ ਨੇੜੇ ਲਿਆਂਦਾ, ਹਿੰਦੂ ਖ਼ਿਆਲਾਂ ਦਾ ਅਸਰ ਇਨ੍ਹਾਂ ਉਤੇ ਪੈਣਾ ਲਾਜ਼ਮੀ ਸੀ। ਸੂਫ਼ੀ ਮਤ ਈਰਾਨ ਵਿਚ ਵੀ ਆਰੀਆ ਖ਼ਿਆਲਾਂ ਤੋਂ ਪ੍ਰਭਾਵਤ ਹੋਇਆ ਸੀ ਤੇ ਯੂਨਾਨ ਵਿਚ ਨਿਊਪਲਾਟਿਨਿਜ਼ਮ ਤੋਂ। ਸੋ ਹਿੰਦੁਸਤਾਨ ਵਿਚ ਬੁਧ ਮਤ, ਵੈਸ਼ਨੂੰ, ਵੇਦਾਂਤ ਤੇ ਸਿਖ ਮਤ ਨੇ ਇਸ ਉਤੇ ਆਪਣਾ ਤੀਖਣ ਪ੍ਰਭਾਵ ਪਾਇਆ। ਇਹ ਸਾਡੇ ਦੇਸ ਵਿਚ ਸੂਫ਼ੀ ਮਤ ਦੇ ਵਿਕਾਸ਼ ਦੀ ਦੂਜੀ ਪੌੜੀ ਸੀ। ਇਸ ਸਕੂਲ ਨੇ ਨਾ ਕੇਵਲ ਖ਼ਿਆਲਾਂ ਵਿਚ ਹੀ ਪਲਟਾ ਖਾਧਾ, ਸਗੋਂ ਉਨ੍ਹਾਂ ਨੂੰ ਬਿਆਨਣ ਲਈ ਵਰਤੇ ਜਾਣ ਵਾਲੇ ਚਿੰਨ੍ਹਾਂ ਤੇ ਅਲੰਕਾਰਾਂ ਨੂੰ ਵੀ ਦੇਸੀ ਰੂਪ ਵਿਚ ਰੰਗ ਦਿਤਾ। ਇਸ ਤਰ੍ਹਾਂ ਇਹ ਲਹਿਰ ਇਕ ਸਰਬ-ਸਾਂਝੀ ਰੌ ਦੀ ਲਖਾਇਕ ਬਣ ਗਈ, ਜਿਹੜੀ ਦੇਸ਼, ਕਾਲ ਤੇ ਸਮੇਂ ਦੀਆਂ ਹੱਦਾਂ ਟਪ ਕੇ ਅਨੰਤ ਨਾਲ ਮਿਲਾਪ ਦਾ ਇਕ ਮੇਲਵਾਂ ਵਸੀਲਾ ਹੋ ਨਿਬੜੀ।

ਅਤੇ ਕਿਉਂਕਿ ਇਹ ਲਹਿਰ ਕਿਸੇ ਬਝੇ ਨੇਮ ਤੋਂ ਪ੍ਰੇਰਤ ਨਹੀਂ ਸੀ ਹੋਈ, ਸਗੋਂ ਜ਼ਾਤੀ ਤਜਰਬਿਆਂ ਤੇ ਪੀੜਾਂ ਦਾ ਨਚੋੜ ਹੀ ਸੀ, ਇਸ ਲਈ ਇਹ ਸਰੋਦੀ ਕਵਿਤਾ ਰਾਹੀਂ ਪ੍ਰਗਟ ਹੋਈ, ਜਿਸਦੀ ਹੂਕ ਹਿੱਕ ਚੀਰਵੀਂ ਤੇ ਦਿਲ-ਬਾਲਵੀਂ ਸੀ।

## *ਸ਼ਾਹ ਹੁਸੈਨ—[੧੫੩੯ ਤੋਂ ੧੫੯੯]

ਇਸ ਪ੍ਰਨਾਲੀ ਦਾ ਪਹਿਲਾ ਪ੍ਰਸਿਧ ਕਵੀ ਸੀ। ਆਪ ਦੀਆਂ ਕਾਫ਼ੀਆਂ ਪ੍ਰਸਿਧ ਹਨ, ਜਿਨ੍ਹਾਂ ਵਿਚ ਆਪ ਨੇ ਬ੍ਰਿਹਾ, ਪ੍ਰੀਤ, ਦੁਨੀਆਂ ਦੀ

*ਸ਼ਾਹ ਹੁਸੈਨ ਢੱਡਾ ਸ਼ੇਖ਼ ਉਸਮਾਨ ਢੱਡੇ ਦਾ ਪੁਤਰ, ਲਾਹੌਰ ਦਾ ਜਮ ਪਲ ਸੀ। ਪਿਤਾ ਜੁਲਾਹਿਆਂ ਦਾ ਕੰਮ ਕਰਦਾ ਸੀ, ਜਿਸ ਸਬੰਧੀ ਇਨ੍ਹਾਂ ਦੀ ਕਵਿਤਾ ਵਿਚ ਇਸ਼ਾਰੇ [ਬਾਕੀ ਦੇਖੋ ਸਫ਼ਾ ੧੨੮ ਹੇਠਾਂ]

ਨਾਸ਼ਮਾਨਤਾ, ਤੇ ਜ਼ੋਹਦ ਕਰਨ ਨੂੰ ਅਜੇਹੇ ਕੁਦਰਤੀ ਵਲਵਲੇ ਨਾਲ ਬੰਨ੍ਹਿਆ ਹੈ ਤੇ ਏਨਾਂ ਰਾਗ ਤੇ ਧ੍ਰੂ ਆਪਦੀ ਕਵਿਤਾ ਵਿਚ ਹੈ ਕਿ ਪੰਜਾਬੀ ਦੇ ਹੋਰ ਕਿਸੇ ਸੂਫ਼ੀ ਕਵੀ ਵਿਚ ਨਹੀਂ । ਸਰੋਦੀ ਕਵਿਤਾ ਹੋਣ ਕਰਕੇ ਜਿਸ ਵਿਚ ਜਜ਼ਬਾ ਆਪ-ਪਰਖਿਆ ਹੈ ਇਸ ਦਾ ਪਰਭਾਉ ਮਨ ਤੇ ਸਿੱਧਾ ਤੇ ਤੀਖਣ ਪੈਂਦਾ ਹੈ । ਸੁਹਾਗਣ, ਦਾਜ,

---

[ਸਫ਼ਾ ੨੭ ਦੇ ਫੁਟ ਨੋਟ ਦੀ ਬਾਕੀ]

ਮਿਲਦੇ ਹਨ। ਆਪ ਚੰਗੇ ਕਰਾਮਾਤੀ ਫ਼ਕੀਰ ਹੋਇ ਮੰਨੇ ਜਾਂਦੇ ਹਨ। ਰਵਾਇਤ ਹੈ, ਕਿ ਇਨ੍ਹਾਂ ਦੀ ਮਿਤ੍ਰਤਾ ਇਕ ਹਿੰਦੂ ਮੁੰਡੇ, ਮਾਧੋ ਲਾਲ, ਨਾਲ ਹੋ ਗਈ ਜੋ ਇਸ਼ਕ ਦੀ ਹੱਦ ਤਕ ਜਾ ਪੁਜੀ ਤੇ ਆਪ ਦਾ ਨਾਉਂ ਮਾਧੋ ਲਾਲ ਹੁਸੈਨ ਪ੍ਰਸਿਧ ਹੋਇਆ। ਸ਼ਾਹ ਹੁਸੈਨ ਨੇ ਸ਼ੇਖ ਅਬੂਬਕਰ ਤੇ ਬਹਿਲੋਲ ਪਾਸੋਂ ਸ਼ਰਹ ਦੀ ਤਾਲੀਮ ਲਈ, ਤਪ ਕੀਤਾ ਤੇ ਮੁੜ ਮਲਾਮਤੀ ਹੋ ਗਏ। "ਸਿਰ ਮੂੰਹ ਮੁਨਾ ਲਗੇ ਪਿਆਲਾ ਛਕਣ"। ਇਨ੍ਹਾਂ ਦੀ ਮੁਲਾਕਾਤ ਅਕਬਰ ਤੇ ਗੁਰੂ ਅਰਜਨ ਦੇਵ ਜੀ ਨਾਲ ਹੋਣ ਦਾ ਵੀ ਜ਼ਿਕਰ ਆਇਆ ਹੈ। ਆਪ ਨੂੰ ਗਾਉਣ ਨੱਚਣ ਦਾ ਬੜਾ ਸ਼ੌਕ ਸੀ । ਆਪ ਦੀ ਅੱਲ ਵੀ ਚਲੀ। ਮਜ਼ਾਰ ਆਪ ਦਾ ਸ਼ਾਲਾਮਾਰ ਬਾਗ਼ ਦੇ ਨੇੜੇ ਹੈ, ਤੇ ਪੂਜਿਆ ਜਾਂਦਾ ਹੈ ।

ਆਪ ਦੀਆਂ ੧੬੩ ਕਾਫ਼ੀਆਂ ਦਾ ਮੁਕੰਮਲ ਕਲਾਮ (ਜੋ ਇਕ ਸਿੰਧੀ ਨੁਸਖ਼ੇ, ਬਾਵਾ ਬੁਧ ਸਿੰਘ, ਪੰਜਾਬ ਯੂਨੀਵਰਸਟੀ ਲਾਇਬਰੇਰੀ ਦੇ ਖਰੜਾ ਨੰਬਰ ੩੭੮ ਤੇ ੪੩੧, ਐਂਗਲੋ ਸੰਸਕ੍ਰਿਤ ਪ੍ਰੈਸ, ਲਾਹੌਰ ਦੇ ੧੮੯੪ ਦੇ ਛਪੇ ਇਕ ਸੰਗ੍ਰਹਿ, ਮੌਲਾ ਬਖਸ਼, ਰਾਮ ਸਿੰਘ ਆਦਿਕ ਦੀਆਂ ਪੁਸਤਕਾਂ ਵਿਚੋਂ ਲੈ ਕੇ) ਡਾ: ਮੋਹਣ ਸਿੰਘ ਨੇ ਉਰਦੂ ਅੱਖਰਾਂ ਵਿਚ ਛਪਵਾਇਆ ਹੈ ।

ਚਰਖ਼ਾ, ਤਾਣੀ, ਵਿਵਾਹ, ਹੀਰ ਰਾਂਝਾ, ਅਮਲੀ, ਫ਼ਕੀਰ, ਟਪਰੀ ਵਾਸ, ਬਾਗ਼, ਹਰਟ, ਕਾਲਾ ਹਰਨ, ਮੁਸਾਫ਼ਰ, ਚੂਹੜੀ, ਗਾਹਕ, ਰਾਤ-ਦਿਨ, ਸ਼ਰਾਬ, ਡੋਲੀ, ਚੋਪਟ ਆਦਿਕ ਦੀਆਂ ਘਰੋਗੀ ਉਪਮਾਵਾਂ ਦੇ ਕੇ ਜ਼ਿੰਦਗੀ ਦੇ ਅਤਿ ਡੂੰਘੇ ਭੇਦ ਸਮਝਾਏ ਹਨ ।

ਫ਼ਰੀਦ ਤਾਂ ਸ਼ਰ੍ਹਾ ਫਿਕਾ ਦਾ ਪਾਬੰਦ ਸੀ, ਪਰ ਸ਼ਾਹ ਹੁਸੈਨ ਬੁਲ੍ਹੇ ਵਾਂਗ ਅਦਵੈਤੀ (ਰਬ ਤੇ ਆਪਣੀ ਆਤਮਾਂ ਨੂੰ ਇਕ ਮਿਕ ਜਾਣਨ ਵਾਲਾ) ਸੂਫ਼ੀ ਸੀ। ਇਸ ਲਈ ਇਨ੍ਹਾਂ ਦੀ ਕਵਿਤਾ ਕੱਟੜ ਜਾਂ ਤੰਗ ਨਹੀਂ, ਸਗੋਂ ਖੁਲ੍ਹੀ ਖੁਲਾਸੀ ਮਨੁੱਖਤਾ ਜੇਡੀ ਚੌੜੀ ਤੇ ਸਾਂਝੀ ਹੈ। ਹਾਂ, ਹਿੰਦੂ ਮਤ ਦੇ ਅਕੀਦੇ, ਆਵਾਗਵਣ ਤੇ ਚੌਰਾਸੀ ਲਖ ਜੂਨ, ਦੀ ਹੋਂਦ ਨੂੰ ਇਹ ਕਵਿਤਾ ਮੰਨਦੀ ਹੈ । ਆਪ ਦੀ ਕਵਿਤਾ ਵਿਚ ਲੈ ਏਨੀ ਕੁਦਰਤੀ ਹੈ ਤੇ ਏਨੇ ਸਹਿਜ ਸੁਭਾਵੇ ਤੇਰੀਕੇ ਨਾਲ ਅਸਰ ਪਾਉਂਦੀ ਹੈ ਕਿ ਜਾਪਦਾ ਹੈ, ਜਿਵੇਂ ਕਲਾ ਹੁੰਦਿਆਂ ਹੋਇਆਂ ਵੀ ਕਲਾ ਨਹੀਂ ਵਰਤੀ ਗਈ। ਕਵਿਤਾ ਵਿਚ ਲੈ ਇਕ ਕਿਸਮ ਦੀ ਨਹੀਂ, ਅਨੇਕ ਤਰ੍ਹਾਂ ਦੀ ਹੈ। ਬੋਲੀ ਠੇਠ ਤੇ ਕੇਂਦਰੀ ਪੰਜਾਬੀ ਹੈ, ਕਿਤੇ ਕਿਤੇ ਲਹਿੰਦੀ ਦੇ ਸ਼ਬਦ ਵੀ ਵਰਤੇ ਹਨ, ਜੋ ਸਵਾਦ ਨੂੰ ਦੂਣਾ ਕਰ ਦੇਂਦੇ ਹਨ । ਬੋਲੀ ਵਿਚ ਸਾਦਗੀ ਹੈ, ਪਰ ਸ਼ਬਦ ਅਜੇਹੇ ਚੁਣੇ ਹਨ ਕਿ ਕਵੀ ਦੇ ਆਪਣੇ ਲਹੂ ਵਿਚ ਰਤੇ, ਭਿੰਨੇ ਲਗਦੇ ਹਨ — ਨਮੂਨੇ ਵਜੋਂ :

੧. ਸੂਲਾਂ ਮਾਰ ਦੀਵਾਨੀ ਕੀਤੀ,
ਬ੍ਰਿਹੋਂ ਪਿਆ ਸਾਡੇ ਖ਼ਿਆਲ ਨੀ,
ਮੈਂ ਕੈਨੂੰ ਆਖਾਂ ।

੨. ਧੂੰਏਂ ਧੁਖਣ ਸ਼ਾਹਾਂ ਵਾਲੇ,
ਜਾਂ ਫੋਲਾਂ ਤਾਂ ਲਾਲ ਨੀ,
ਮੈਂ ਕੈਨੂੰ ਆਖਾਂ ।

੩. ਸੂਲਾਂ ਦੀ ਰੋਟੀ, ਦੁਖਾਂ ਦਾ ਲਾਵਣ,
ਹੱਡਾਂ ਦਾ ਬਾਲਣ ਬਾਲ ਨੀ,
ਮੈਂ ਕੈਨੂੰ ਆਖਾਂ ।

੪. ਜੰਗਲ ਜੰਗਲ ਫਿਰਾਂ ਢੂੰਡੇਂਦੀ,
ਅਜੇ ਨਾ ਆਇਆ ਮਹੀਵਾਲ ਨੀ,
ਮੈਂ ਕੈਨੂੰ ਆਖਾਂ ।

੫. ਰਾਂਝਣ ਰਾਂਝਣ ਫਿਰਾਂ ਕੂਕੇਂਦੀ,
ਰਾਂਝਣ ਮੇਰੇ ਨਾਲ ਨੀ,
ਮੈਂ ਕੈਨੂੰ ਆਖਾਂ ।

੬. ਕਹੇ ਹੁਸੈਨ ਫ਼ਕੀਰ ਸਾਈਂ ਦਾ,
ਵੇਖ ਨਿਮਾਣਿਆਂ ਦਾ ਹਾਲ ਨੀ,
ਮੈਂ ਕੈਨੂੰ ਆਖਾਂ ।

ਕਿੰਨੀਂ ਸਾਦਗੀ, ਵਲਵਲੇ ਦੀ ਤੀਖਣਤਾ ਤੇ ਰਾਗ ਦੀ ਬਹੁਲਤਾ ਹੈ, ਕਿੰਨੀ ਬੇਸਬਰੀ ਜੇਹੀ, ਲਾਚਾਰੀ ਜੇਹੀ, ਬਹਿਬਲਤਾ ਜੇਹੀ, ਕਹੇ ਕੂਕਦੇ ਸ਼ਬਦਾਂ ਵਿਚ ਬੰਨ੍ਹੀ ਹੈ। ਪੰਜਵੇਂ ਬੰਦ ਵਿਚ ਰਬ ਤੇ ਬੰਦੇ ਦੀ ਏਕਤਾ ਅਜੇਹੀ ਸਹਿਜ ਸੁਭਾਇ ਬਧੀ ਹੈ, ਕਿ ਦਿਲ ਵਿਚ ਧਸ ਜਾਂਦੀ ਹੈ। ਇਹ ਨਿਰੋਲ ਕਵਿਤਾ ਹੈ ਜਿਸ ਵਿਚ ਕਚਾ ਰੰਗ ਕੋਈ ਨਹੀਂ ।

ਇਸੇ ਤਰ੍ਹਾਂ :

ਨੀ ਮਾਏ, ਮੈਨੂੰ ਖੇਡਣ ਦੇ ਦਿਨ ਚਾਰ ।
ਮੇਰਾ ਵਤ ਖੇਡਣ ਦਾ ਕੌਣ ਆਸੀ,
ਇਕ ਕੰਵਾਰੀ, ਬਿਆ ਦਾਜ ਭਲੇਰਾ ।

ਥਰ ਥਰ ਕੰਬੇ, ਇਹ ਜੀਉ ਮੇਰਾ ।
ਸ਼ਹੁ ਗੁਣਵੰਤਾ, ਬਿਆ ਰੂਪ ਚੰਗੇਰਾ,
ਅੰਗ ਲਾਵੇ ਕਿ ਮੂਲ ਨਾ ਲਾਸੀ ।
ਇਹ ਜਗ ਝੂਠਾ, ਦੁਨੀਆਂ ਫਾਸੀ,
ਮਾਏ ਮੇਰਾ ਵਤ ਖੇਡਣ ਦਾ ਕੌਣ ਆਸੀ ।
ਏਵੇਂ ਗਈਆ ਮੇਰੀ ਅਹਿਲ ਜਵਾਨੀ ।
ਗ਼ਫ਼ਲਤ ਦੇ ਵਿਚ ਉਮਰ ਵਿਹਾਣੀ ।
ਜੋ ਲਿਖਿਆ ਸੋ ਪਾਸੀ ।

ਜੀਵਨ ਦੀ ਨਾਸ਼ਮਾਨਤਾ ਨੂੰ ਪੇਕੇ ਘਰ ਦੀ ਥੋੜ੍ਹ-ਚਿਰੀ ਖੇਢ ਨਾਲ ਤੇ ਸ਼ਬਦਾਂ ਦੀ ਸਾਦਗੀ ਨੂੰ ਅਹਿਸਾਸ ਤੇ ਆਪਣੇ ਜੀਵਨ-ਰੰਗ ਵਿਚ ਗੁੰਨ੍ਹ ਕੇ ਉਦਾਸੀ ਦਾ ਤੇ ਉਸ ਉਤੇ ਕਾਬੂ ਪਾਉਣ ਲਈ ਆਸ਼ਾਵਾਦੀ ਪ੍ਰਭੂ ਭਗਤੀ ਲਈ ਤਰਲੇ ਦਾ ਅਜੇਹਾ ਵਾਯੂ-ਮੰਡਲ ਬੰਨ੍ਹਿਆ ਹੈ, ਕਿ ਮਨ ਵਿਚ ਲਹਿ ਜਾਂਦਾ ਹੈ। ਇਸੇ ਖ਼ਿਆਲ ਨੂੰ ਹੋਰ ਉਪਮਾਵਾਂ ਨਾਲ ਵੀ ਦਰਸਾਇਆ ਹੈ :-

ਪਿਆਰੇ ਲਾਲ, ਕਿਆ ਭਰਵਾਸਾ ਦਮ ਦਾ ।
ਉਡਿਆ ਭੌਰ ਥੀਆ ਪਰਦੇਸੀ, ਪਿਛੇ ਬੁਤ ਨਾਹੀਂ ਕਾਈ ਕੰਮ ਦਾ ।
ਬੇੜੀ ਛੋੜ ਚਲਿਆ ਮੋਹਾਣਾ, ਅਗੇ ਰਾਹ ਅਗਮ ਦਾ ।
ਕੂੜੀ ਦੁਨੀਆ, ਕੂੜ ਪਸਾਰਾ, ਜਿਉਂ ਮੋਤੀ ਸ਼ਬਨਮ ਦਾ ।

ਤੁਕਾਂਤ (ਕਾਫ਼ੀਏ) ਦੀ ਸੁਭਾਵਕਤਾ ਤੇ ਉਪਮਾਵਾਂ ਦਾ ਢੁਕਾਉ ਡਾਢਾ ਤ੍ਰਿਖਾ ਅਸਰ ਪਾਉਂਦੇ ਹਨ । ਇਸੇ ਤਰ੍ਹਾਂ "ਸਾਜਨ ਦੇ ਹਥ ਡੋਰ ਅਸਾਡੀ ਮੈਂ ਸਾਜਨ ਦੀ ਗੁਡੀ", "ਉਡ ਗਏ ਭੌਰ ਫੁਲਾਂ ਦੇ ਕੋਲੋਂ

ਸਣ ਪਤਰਾਂ, ਸਣ ਡਾਲੀਆਂ", "ਰਾਹ ਇਸ਼ਕ ਦਾ ਸੂਈ ਦਾ ਨਕਾ" "ਗਾਹਕ ਵੈਂਦਾ ਈ ਕੁਝ ਵਟ ਲੈ", "ਬਾਗੇ ਦੇ ਵਿਚ ਫੁਲ ਅਜਾਇਬ, ਤੂੰ ਭੀ ਇਕ ਗੰਧੂਲੀ", "ਬਾਂਦਰ ਬਾਜੀ ਕਰੇ ਬਜ਼ਾਰੀ ਸਹਿਲ ਨਹੀਂ ਉਥੇ ਲਾਵਣ ਯਾਰੀ", "ਤੂੰ ਦਰਿਆਉ ਮਿਹਰ ਦਾ ਵਗਦਾ", "ਚਾਰੇ ਨੈਣ ਗਡਾਵਡ ਹੋਏ, ਵਿਚ ਵਿਚੋਲਾ ਕਹਿਆ", "ਅਮਲਾਂ ਦੇ ਉਪਰ ਹੋਗ ਨਬੇੜਾ ਕਿਆ ਸੂਫੀ ਕਿਆ ਭੰਗੀ", "ਦੁਨੀਆਂ ਜੀਵਨ ਚਾਰ ਵਿਹਾੜੇ ਕੌਣ ਕਿਸੇ ਨਾਲ ਰੁਸੇ" "ਜੇ ਤੂੰ ਆਪਣਾ ਆਪ ਪਛਾਤਾ, ਸਾਈਂ ਦਾ ਮਿਲਣ ਅਸਾਨ", "ਹਸਣ ਖੇਡਣ ਭਾਇ ਅਸਾਡੇ ਦਿਤਾ ਜੀ ਰਬ ਆਪ ਅਸਾਨੂੰ", "ਪਾਂਧੀਆ ਵੇ ਗੰਢ ਸੁੰਜੜੀ ਛਡਕੇ ਨਾ ਸੌਂ", "ਸਦਾ ਨਾ ਫੂਲੇ ਤੋਰੀਆ ਸਦਾ ਨਾ ਲਗੇ ਸਾਵਣ", "ਦਿਨ ਲਥੜਾ ਹਰਟ ਨਾ ਗੇੜ ਮੋਈਏ", "ਚੌਂਹ ਜਣਿਆਂ ਰਲ ਡੋਲੀ ਚਾਈ", "ਚਾਰ ਦਿਹਾੜੇ ਗੋਇਲ ਵਾਸਾ", "ਕਾਲਿਆ ਹਿਰਨਾ ਚਰ ਗਿਉਂ ਸ਼ਾਹ ਹੁਸੈਨ ਦੇ ਬੰਨੇ", "ਨਰਦ ਅਕੇਲੀ ਫਿਰ ਫਿਰ ਮਰਸੀ, ਕਿਆ ਜਾਣਾ ਕਦ ਪੋਸੀ ਦਾ", "ਜਿੰਦੇ ਮੈਂਡੜੀਏ ਤੈਂਡਾ ਨਲੀਆਂ ਦਾ ਵਖ਼ਤ ਵਿਹਾਣਾ" "ਚਾਰੇ ਪਲੇ ਚੁਨੜੀ, ਨੈਣ ਰੋਂਦੀ ਦੇ ਭਿੰਨੇ", "ਪੋਸਤੀਆਂ ਦੇ ਪੋਸਤ ਵਾਂਙੂ ਅਮਲ ਪਿਆ ਸਾਡੇ ਹੱਡ ਵੇ ਅੜਿਆ", "ਉਛਲ ਨਦੀਆਂ ਤਾਰੂ ਹੋਈਆਂ", "ਚੰਦਨ ਰੁਖ ਲਗਾ ਵਿਚ ਵੇਹੜੇ", "ਪੰਜਾਂ ਨਦੀਆਂ ਦੇ ਮੂੰਹ ਆਈ," ਆਦਿਕ ਵਿਚ ਜੀਵਨ ਦੀ ਨਾਸ਼ਮਾਨਤਾ ਪਰ ਰਬ ਮਿਲਾਪ ਲਈ ਇਸੇ ਰਾਹੀਂ ਮਿਲਦਾ ਇਕੋ ਇਕ ਮੌਕਾ (ਭਾਵੇਂ ਉਸਦਾ ਰਾਹ ਕਿੰਨਾ ਔਖਾ ਹੈ) ਵਿਸ਼ੇ ਵਿਕਾਰਾਂ ਤੋਂ ਬਚਾਉ, ਆਵਾਗੌਣ, ਰਬ ਦੀ ਸਦ-ਮਹਿਰਬਾਨੀ ਤੇ ਉਸਦਾ ਹਰਦਮ ਸਾਡੇ ਨਾਲ ਰਹਿਣਾ' (ਇਸ ਲਈ ਸਾਡੀ ਹਰਦਮੰ ਚਾਉ ਵਿਚ ਰਹਿਣ ਦੀ ਲੋੜ ਤੇ ਜੀਵੰਦਿਆਂ ਹੋਣ ਦੀ ਖ਼ੁਸ਼ੀ) ਪ੍ਰੀਤ, ਬਿਰਹਾ, ਆਦਿਕ ਦੇ ਨਕਸ਼ੇ ਅਜੇਹੇ ਲਕੀਰੇ ਹਨ, ਕਿ ਦਿਲ ਬਦੋ ਬਦੀ ਇਹਨਾਂ ਵਲ ਖਿਚਿਆ ਜਾਂਦਾ ਹੈ, ਅੰਤ ਇਥੇ ਹੀ ਮੁਕਾਈ ਹੈ,

ਕਿ ਨਿਤਾਣਾ ਹੋ ਕੇ, ਆਪਾ ਮਾਰ ਕੇ, ਮਨੁਖ ਰਬ-ਦਰ ਤੇ ਢਹਿ ਪਏ; ਵਿਚ ਵਿਚੋਲੇ ਦੀ ਲੋੜ ਨਹੀਂ। ਜੇ ਕੋਈ ਦੂਈ ਦੂਰ ਕਰਕੇ, ਆਪਣਾ ਆਪ ਪਛਾਣੇ, ਤਾਂ ਸਾਹਿਬ ਨੂੰ ਮਿਲਣਾ ਨਿਰਾ ਸਹਿਲ ਹੈ। ਚੰਦਨ ਰੁਖ ਤਾਂ ਸਾਡੇ ਅੰਦਰ ਹੀ ਖਿੜਿਆ ਹੈ।

***ਸੁਲਤਾਨ ਬਾਹੂ:**—(੧੬੨੯–੧੬੯੦) ਸ਼ਾਹ ਹੁਸੈਨ ਤੋਂ ਵੀ ਵਧੀਕ ਹੱਦਾਂ ਤਰੋੜ ਰਬ-ਮਨੁਖ ਦੀ ਅਭੇਦਤਾ ਨੂੰ ਦਰਸਾਉਣ ਵਾਲੇ ਸੁਲਤਾਨ ਬਾਹੂ ਹੋਏ ਹਨ। ਇਨ੍ਹਾਂ ਦੀ ਕਵਿਤਾ ਵਿਚ ਹੁਸੈਨ ਵਾਲੀ ਹੂਕ ਨਹੀਂ, ਸਾਦਾ ਪਰ ਜ਼ੋਰਦਾਰ ਤੇ ਰਵਾਂ ਬਿਆਨ ਹੈ। ਕੇਂਦਰੀ ਟਕਸਾਲੀ ਬੋਲੀ ਉਤੇ ਲਹਿੰਦੀ ਤੇ ਫ਼ਾਰਸੀ ਸ਼ਬਦਾਂ ਦੀ ਪਾਣ ਚਾੜ੍ਹੀ ਹੋਈ ਹੈ। ਬਾਹੂ ਨੇ ਦੋਜ਼ਖ਼, ਜਨਤ, ਇਲਮ ਅਕਲ, ਤੋਂ ਬੇ ਨਿਆਜ਼ੀ ਪਰਗਟ ਕੀਤੀ ਹੈ, ਤੇ ਹਰ ਕਿਸਮ ਦੀ ਧਾਰਮਕ ਪਾਬੰਦੀ ਤੋਂ ਵੀ। ਨਫ਼ਸ ਮਾਰ, ਮੁਰਸ਼ਦ ਦੀ ਟੇਕ ਲੈ, ਆਪਣੇ ਅੰਦਰ ਝਾਤੀ ਪਾਉਣ ਦੀ ਪ੍ਰੇਰਨਾ ਕੀਤੀ ਤੇ ਰਬ ਨਾਲ ਇਕ ਮਿਕ ਹੋ ਜਾਣ ਦਾ ਰਾਹ ਦਰਸਾਇਆ ਹੈ। ਜਿਵੇਂ :

ਅਲਫ਼, ਅਲ੍ਹਾ ਚੰਬੇ ਦੀ ਬੂਟੀ (ਮੁਰਸ਼ਦ) ਮਨ ਮੇਰੇ ਵਿਚ ਲਾਈ ਹੂ।
ਨਫ਼ੀ ਇਸਬਾਤ ਦਾ ਪਾਣੀ ਮਿਲਿਆ, ਹਰ ਹਰੀ ਹਰ ਜਾਈ ਹੂ।

---

*ਸੁਲਤਾਨ ਬਾਹੂ ਝੰਗ ਦਾ ਰਹਿਣ ਵਾਲਾ ਸੀ, ਭਾਵੇਂ ਉਸਦੀ ਬੋਲੀ ਬਹੁਤੀ ਕੇਂਦਰੀ ਹੈ ਤੇ ਲਹਿੰਦੀ ਦਾ ਪਰਭਾਉ ਥੋੜਾ ਹੈ। ਮਜ਼ਾਰ ਸ਼ੋਰਕੋਟ ਵਿਚ ਹੈ, ਜਿਥੇ ਦੂਰੋਂ ਦੂਰੋਂ ਲੋਕ ਜ਼ਿਆਰਤ ਲਈ ਆਉਂਦੇ ਹਨ। ਜੀਵਨ ਬਾਰੇ ਕੋਈ ਬਹੁਤਾ ਪਤਾ ਨਹੀਂ। ਆਪਦਾ ਕਲਾਮ ਉਰਦੂ ਅੱਖਰਾਂ ਵਿਚ ਛਪਿਆ ਮਿਲਦਾ ਹੈ।

ਅੰਦਰ ਬੂਟੀ ਮੁਸ਼ਕ ਮਚਾਇਆ, ਜਾਂ ਫੁਲਨ ਪਰ ਆਈ ਹੂ ।
ਮੁਰਸ਼ਦ ਬਾਹੂ ਹਰਦਮ ਜੀਵੇ, ਜਿਸ ਇਹ ਬੂਟੀ ਲਾਈ ਹੂ ।

ਅਲਾ ਨੂੰ ਚੰਬੇ ਦੀ ਬੂਟੀ ਤੇ ਇਸਦੇ ਖਿੜਨ ਨੂੰ ਆਤਮਾ ਵਿਚ ਪਰਕਾਸ਼ ਹੋਣ ਦਾ ਚਿਨ੍ਹ ਮਿਥ ਕੇ ਕਵੀ ਨੇ ਆਪਣੇ ਸੋਹਜ ਸਵਾਦ ਦਾ ਪਤਾ ਦਿਤਾ ਹੈ। "ਹੂ" ਦਾ ਨਾਹਰਾ ਜਜ਼ਬੇ ਨੂੰ ਮਚਾਉਂਦਾ, ਭੜਕਾਉਂਦਾ ਹੈ। "ਨਫ਼ੀ ਅਸਬਾਤ" ਦੇ ਮੇਲ ਨੂੰ ਕੁਦਰਤ ਦੀ ਖਿੜੀ ਕਾਰੀਗਰੀ ਦਾ ਕਾਰਣ ਦਸਣਾ ਕਵੀ ਦੀ ਬਰੀਕ ਸੋਝੀ ਦਾ ਪਤਾ ਦੇਂਦਾ ਹੈ। ਕਵੀ ਸਮਝਦਾ ਹੈ ਕਿ ਬਸ ਅੰਦਰ ਚਾਨਣਾ ਹੋਣ ਦੀ ਲੋੜ ਹੈ, ਕਿ ਸਭ ਕੁਝ ਆਪਣੀ ਨੰਗੀ ਅਸਲੀਅਤ ਵਿਚ ਦਿਸ ਪੈਂਦਾ ਹੈ। ਇਸੇ ਲਈ ਆਪ ਨੇ ਧਰਮ ਕਰਮ ਤੋਂ ਉਚੇਰੇ ਉਠਕੇ ਸਹਿਜ-ਘਰ ਦੀ ਲੋਚਨਾਂ ਪਰਗਟਾਈ ਹੈ :

ਨਾ ਮੈਂ ਹਿੰਦੂ, ਨਾ ਮੈਂ ਮੁਸਲਮ,
ਨਾ ਮੈਂ ਮੁਲਾਂ ਕਾਜ਼ੀ ਹੂ ।
ਨਾ ਦਿਲ ਦੋਜ਼ਖ਼ ਮੰਗੇ ਮੇਰਾ,
ਨਾ ਸ਼ੌਕ ਬਹਿਸ਼ਤੀ ਰਾਜ਼ੀ ਹੂ ।
ਬਾਝ ਵਿਸਾਲ ਰੱਬ ਦੇ ਬਾਹੂ,
ਹੋਰ ਝੂਠੀ ਸਭ ਬਾਜ਼ੀ ਹੂ ।

ਸੋ ਆਤਮਾ ਨੂੰ ਸੰਪੂਰਣ ਕਰਨ, ਇਸਦੀ ਖੋਜ ਕਰਨ, ਇਸੇ ਵਿਚ ਰਚੇ ਰਹਿਣ ਦਾ ਤਰਲਾ ਕੀਤਾ ਹੈ। ਜ਼ਬਾਨੀ ਜਮ੍ਹਾ ਖ਼ਰਚ ਨੂੰ ਨਿੰਦਿਆ ਹੈ :

ਜ਼ੇ–ਜ਼ਬਾਨੀ ਕਲਮਾ ਹਰ ਕੋਈ ਪੜ੍ਹਦਾ,
ਦਿਲ ਦਾ ਪੜ੍ਹਦਾ ਕੋਈ ਹੂ ।
ਦਿਲ ਦਾ ਕਲਮਾ ਆਸ਼ਕ ਪੜ੍ਹਦੇ,
ਕੀ ਜਾਨਣ ਯਾਰ ਗਲੋਈ ਹੂ ।

ਇਹੋ ਜੇਹੀ ਕਰਨੀ, ਕਵੀ ਦੇ ਖ਼ਿਆਲ ਵਿਚ ਸਹਿਜ ਦੇ ਘਰ ਪਹੁੰਚਾਂਦੀ ਹੈ, ਜਿਥੇ :

ਨਾ ਉਥੇ ਕੁਫ਼ਰ, ਇਸਲਾਮ ਦੀ ਮੰਜ਼ਲ,
ਨਾ ਉਥੇ ਮੌਤ ਹਯਾਤੀ ਹੂ ।
ਨਾ ਉਥੇ ਮਸ਼ਰਕ, ਨਾ ਉਥੇ ਮਗ਼ਰਬ,
ਨਾ ਉਥੇ ਦਿਹੁੰ ਤੇ ਰਾਤੀ ਹੂ ।
ਸ਼ਾਹ ਰਗ ਤੋਂ ਨਜ਼ਦੀਕ ਸੁਣੀਦਾ,
ਬਾਹੂ, ਪਾ ਅੰਦਰੂਨੀ ਝਾਤੀ ਹੂ ।

ਇਸ ਅੰਦਰਲੀ ਝਾਤੀ ਦਾ ਸਦਕਾ ਆਪ ਦੇਸ਼, ਕਾਲ, ਸ਼ਰ੍ਹਾ ਦੀਆਂ ਹੱਦਾਂ ਟਪ ਖਲੋਂਦੇ ਹਨ ।

***ਸ਼ਾਹ ਸ਼ਰਫ਼** — (੧੭੨੪) ਨੇ ਆਪਾ ਮਾਰ, ਤਸੀਹੇ ਸਹਿਕੇ, ਪ੍ਰੇਮ-ਪਿਆਲਾ ਪੀਉਣ ਦਾ ਉਪਦੇਸ਼ ਦਿਤਾ ਹੈ। ਜਿਵੇਂ ਭਠੀ ਵਿਚ ਲੋਹਾ ਪੈ ਗਲਦਾ ਹੈ, ਜਾਂ ਅਹਿਰਣ ਸਟਾਂ ਸਹਿੰਦਾ ਹੈ, ਰੂੰ ਤੁੰਬੀਂਦੀ ਹੈ, ਤਿਲ ਪੀੜਿਆ ਜਾਂਦਾ ਹੈ, ਬ੍ਰਿਛ ਕਟ ਕੇ ਰਬਾਬ ਬਣਦਾ ਹੈ। ਆਪ ਨੇ ਰਬ ਦੀ ਉਡੀਕ ਨੂੰ ਇਕ ਪਤਨੀ ਦੀ ਉਡੀਕ ਨਾਲ ਮੇਲਿਆ ਹੈ, ਜੋ ਕਾਗ ਉਡਾਂਦੀ ਹੈ, ਜਾਂ ਤਾਰੇ ਗਿਣਦੀ ਹੈ, ਜਾਂ ਪਾਣੀਉਂ ਨਿਕਲੀ ਮਛਲੀ

---

*ਸ਼ਾਹ ਸ਼ਰਫ਼ ਵਟਾਲੇ ਦੇ ਰਹਿਣ ਵਾਲਾ ਸੀ ਘਰ ਦੀ ਇਕ ਬਦਨਾਮੀ ਤੋਂ ਤੰਗ ਆ ਫ਼ਕੀਰ ਹੋਇਆ ਤੇ ਚੰਗਾ ਨਾਮ ਪਾਇਆ । ਮਜ਼ਾਰ ਲਾਹੌਰ ਵਿਚ ਹੈ । ਆਪ ਦੀਆਂ ਕਾਫੀਆਂ ਪੰਜਾਬ ਯੂਨੀਵਰਸਟੀ, ਲਾਹੌਰ, ਦੀ ਹਥ-ਲਿਖੀ ਨੰਬਰ ੩੭੪ ਵਿਚ ਮਿਲਦੀਆਂ ਹਨ ।

ਨਾਲ, ਜਾਂ ਵਿਛੜੀ ਕੂੰਜ ਨਾਲ। ਬਿਆਨ ਸਾਦਾ ਹੈ। ਬੋਲੀ ਠੇਠ ਕੇਂਦਰੀ ਹੈ, ਕਿਤੇ ਕਿਤੇ ਲਹਿੰਦੀ ਦਾ ਰਲਾਉ ਕੀਤਾ ਹੈ।

## ਭਗਤੀ ਰਸ ਦੀ ਕਵਿਤਾ

ਮੁਸਲਮਾਨ ਸੂਫ਼ੀ ਕਵੀਆਂ ਤੋਂ ਛੁਟ ਇਸ ਵੇਲੇ ਅਨੇਕਾਂ ਹਿੰਦੀ ਕਵੀਆਂ ਨੇ ਵੀ ਨਿਰਗੁਣ, ਸਰਗੁਣ, ਤੇ ਸ਼ਬਦ ਯੋਗ ਰੂਪ ਭਗਤੀ ਰਸ ਨੂੰ ਪੰਜਾਬੀ ਕਵਿਤਾ ਵਿਚ ਬੰਨ੍ਹਿਆ। ਇਹ ਕਵਿਤਾ ਵੀ ਸਰੋਦੀ ਹੈ ਤੇ ਰਾਮ ਜਾਂ ਕ੍ਰਿਸ਼ਨ ਲੀਲਾ, ਵੇਦਾਂਤ, ਜੀਵਨ ਦੀ ਅਨਸਿਥਰਤਾ ਤੇ ਭਗਤੀ ਰਾਹੀਂ ਜੀਵਨ ਨੂੰ ਸਫ਼ਲ ਕਰਨ ਦੀ ਤਾਲੀਮ ਨੂੰ ਤੀਖਣ ਜਜ਼ਬੇ ਨਾਲ ਗਾਉਂਦੀ ਹੈ। ਸ਼ਬਦਾਵਲੀ ਆਮ ਕਰਕੇ ਮਿਠੀ, ਠੇਠ ਕੇਂਦਰੀ ਤੇ ਰਚਨਾ ਰਾਗ-ਪੂਰਤ ਹੈ। ਮਿਸਾਲਾਂ ਘਰੋਗੀ ਤੇ ਜ਼ਬਾਨ ਸੂਫ਼ੀ ਕਵੀਆਂ ਨਾਲੋਂ ਵਧੀਕ ਸ਼ੁਧ ਹੈ ਜਿਸ ਵਿਚ ਫ਼ਾਰਸੀ ਜਾਂ ਸੰਸਕ੍ਰਿਤ ਦਾ ਰਲਾ ਬੜਾ ਘਟ ਹੈ। ਇਸ ਕਵਿਤਾ ਉਤੇ ਗੁਰੂ ਨਾਨਕ ਦੇਵ, ਮੀਰਾਂ ਬਾਈ ਤੇ ਸ਼ਾਹ ਹੁਸੈਨ ਦਾ ਅਸਰ ਪ੍ਰਤੱਖ ਹੈ, ਤੇ ਇਸ ਦੀ ਅਪੀਲ ਦਿਲਾਂ ਨੂੰ ਸਿਧੀ ਹੁੰਦੀ ਹੈ।

### ਭਗਤ ਕਾਹਨਾ :

ਲਾਹੌਰ ਦੇ ਰਹਿਣ ਵਾਲੇ, ਗੁਰੂ ਅਰਜਨ ਦੇਵ ਦੇ ਸਮਕਾਲੀ ਨੇ, ਉਸ ਸਮੇਂ ਦੇ ਹਿੰਦੂ ਕਵੀਆਂ ਵਿਚੋਂ ਖ਼ਾਸ ਪਰਸਿੱਧਤਾ ਹਾਸਲ ਕੀਤੀ। ਆਪ ਨੇ ਸਿੱਖ ਤੇ ਸੂਫ਼ੀ ਕਵੀਆਂ ਦੇ ਜਜ਼ਬੇ, ਰਾਗ ਤੇ ਸ਼ਬਦਾਵਲੀ ਨੂੰ ਅਦਵੈਤ ਵੇਦਾਂਤ ਪੇਸ਼ ਕਰਨ ਲਈ ਵਰਤਿਆ। ਇਸ ਲਈ ਪਹਿਲੀ ਕਿਸਮ ਦੀ ਕਵਿਤਾ ਵਿਚ ਹਿੰਦਵੀ ਤੇ ਦੂਜੀ ਵਿਚ ਫ਼ਾਰਸੀ ਦਾ ਰੱਲਾ

ਅਵੱਸ਼ ਪੈ ਗਿਆ ਜਾਪਦਾ ਹੈ। ਪਰ ਜਜ਼ਬਾ ਉਹੋ ਜੇਹਾ ਨਹੀਂ ਉਘ-ੜਿਆ। ਕਿਤੇ ਕਿਤੇ ਹੀ ਰਸ ਪੈਦਾ ਹੋ ਸਕਿਆ ਹੈ।

## ਵਲੀ ਰਾਮ :

ਸ਼ਾਹ ਜਹਾਨ ਦਾ ਸਮਕਾਲੀ ਸੀ, ਕਾਫ਼ੀਆਂ ਲਿਖੀਆਂ (ਵੇਖੋ ਪੰਜਾਬ ਯੂਨੀਵਰਸਟੀ ਦੀ ਹਥ ਲਿਖੀ ਨੰਬਰ ੩੭੪) ਪਰ ਜਜ਼ਬੇ-ਨਾਲ ਭਰੀਆਂ। ਇਸ ਵੇਲੇ ਦੇ ਸਾਰੇ ਭਗਤ ਕਵੀਆਂ ਤੋਂ ਸ਼ਾਇਦ ਆਪ ਦੀ ਕਵਿਤਾ ਵਧੀਕ ਮਿਠਾਸ ਦਾ ਪਰਭਾਵ ਪਾਂਦੀ ਹੈ। ਜਿਵੇਂ :

ਅੰਨੀ ਹਾਲ, ਛਪਦਾ ਭੀ ਨਾਹੀਂ,
ਕਿਚਰਕ ਆਪ ਛੁਪਾਈਂ।
ਸਿਕਣ ਛਪੇ, ਕਿ ਤਪਣ ਛਪੇ,
ਹੰਝੂ ਛਪਣ ਕਿ ਆਹੀਂ।
ਇਸ਼ਕ ਮਤੇ ਦੀਆਂ ਛਪਣ ਨਾ ਚਾਲਾਂ,
ਰੂੰ ਨਾ ਛਪੰਦੀ ਭਾਹੀਂ।
ਵਲੀ ਰਾਮ ਦੀ ਪ੍ਰੀਤ ਉਹੋ ਹੀ,
ਜੀਨੂੰ ਲਗਗ ਉਹ ਜਾਂਣਗ ਨਾਹੀਂ।

ਜਾਂ : ਮੇਰਾ ਲੈ ਗਿਆ ਚਿਤ ਚੁਰਾਏ,
ਨੰਦ ਮਿਹਰ ਦਾ ਸਾਂਵਲਾ।
ਅਨੀ ਮਨ ਮੋਹੇ ਗਿਆ ਬੀਨ ਬਜਾਏ,
ਗਲੀ ਅਸਾਡੀ ਆਂਵਦਾ।
ਇਸ਼ਕ ਨਾ ਪੁਛਦਾ ਜ਼ਾਤ, ਭੋਲੀ ਮਾਏ,

ਮਸਲਤ ਵਿਚ ਨਾ ਆਉਂਦਾ ।
ਅਨੀ ਤੇਰੀ ਲੋਕ ਕਰੇਗਾ ਚਰਚਾ ਨੀ, ਲਜੋਂ ਗਈਏ,
ਤੈਨੂੰ ਤਾਂ ਸ਼ਰਮ ਨਾ ਆਉਂਦਾ ।

(ਪੰਜਾਬ ਯੂਨੀਵਰਸਟੀ ਲਾਹੌਰ ਦੀ ਹਥ ਲਿਖੀ ਨੰਬਰ ੪੬੧ ਵਿਚ ਇਨ੍ਹਾਂ ਦਾ ਕਲਾਮ ਦਰਜ ਹੈ) ।

## ਬਾਬਾ ਸੁੰਦਰ :

(ਕਰਤਾ ਸਦ ਰਾਮ ਕਲੀ, ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ) ਸਤਾ ਬਲਵੰਡ :—(ਕਰਤਾ "ਵਾਰ ਰਾਮ ਕਲੀ") ਛੱਜੂ (ਪ੍ਰਾਕਿਰਤ ਲਦੀ ਬੋਲੀ ਵਿਚ ਲਿਖਣ ਵਾਲੇ, ਕਲਾਮ ਪੰਜਾਬ ਯੂਨੀਵਰਸਟੀ ਦੀ ਹਥ ਲਿਖੀ ਨੰਬਰ ੧੦੯੯ ਵਿਚ ਮਿਲਦਾ ਹੈ) ਬੂੜਾ, ਗਵਾਲ, ਸੇਵਾਦਾਸ, ਲਾਲ ਖਿਆਲੀ, ਮਸਤ ਰਾਮ, ਦਾਦੂ, ਹਿਰਦੇ ਰਾਮ ਤੇ ਗਰੀਬ ਦਾਸ ਦੇ ਨਾਉਂ ਵੀ ਵਰਨਨ ਯੋਗ ਹਨ। ਲਗ ਭਗ ਸਾਰਿਆਂ ਨੇ ਹੀ ਆਪਣੀ ਰਮਜ਼ ਸਮਝਾਣ ਲਈ ਹੀਰ ਰਾਂਝਾ, ਪਤੀ ਨੂੰ ਲੋਚਦੀ ਪਤਨੀ, ਪਤੰਗ, ਆਸ਼ਕ, ਸੁਹਾਗਣ, ਫ਼ਕੀਰੀ, ਚਰਖਾ ਕਤਣਾ ਆਦਿਕ ਦੀਆਂ ਘਰੋਗੀ ਮਿਸਾਲਾਂ ਦੇ ਕੇ ਕਵਿਤਾ ਉਤੇ ਘਰੋਗੀ ਰੰਗ ਚਾੜ੍ਹ ਦਿਤਾ ਹੈ ।

## ਰੋਮਾਂਚਿਕ ਕਵਿਤਾ :

ਸੂਫ਼ੀ ਤੇ ਸਿੱਖ ਕਵਿਤਾ ਦੇ ਪ੍ਰਤਿਕਰਮ ਕਰ ਕੇ, ਦਿਲ-ਪੀੜਾਂ ਨੰਗੀਆਂ ਕਰਨ ਲਈ, ਸਜਨਾਂ ਮਿਤਰਾਂ ਦੇ ਜੀ ਪਰਚਾਵੇ ਲਈ, ਆਲੇ-ਦੁਆਲੇ ਦੀ ਕੁਦਰਤੀ ਖ਼ੂਬਸੂਰਤੀ ਤੋਂ ਪ੍ਰੇਰਤ ਹੋ ਕੇ ਜਾਂ ਖ਼ਬਰੋਂ ਫ਼ਾਰਸੀ

ਦੀ ਇਸ਼ਕੀਆ ਕਵਿਤਾ ਦੇ ਅਸਰ ਹੇਠ ਪੰਜਾਬੀ ਵਿਚ ਵੀ ਇਸ ਸਮੇਂ ਮਨੁੱਖੀ ਪ੍ਰੀਤ ਦੀਆਂ ਕਹਾਣੀਆਂ ਕਵਿਤਾ ਵਿਚ ਉਲੀਕੀਆਂ ਗਈਆਂ। ਪਹਿਲੇ ਪਹਿਲ ਤਾਂ ਇਨ੍ਹਾਂ ਦਾ ਰੰਗ ਬਿਲਕੁਲ ਘਰੋਗੀ, ਵਾਸਤਵਿਕ, ਸੀ (ਜਿਵੇਂ ਦਮੋਦਰ ਦੀ ਹੀਰ ਦਾ) ਪਰ ਹੌਲੀ ਹੌਲੀ ਇਨ੍ਹਾਂ ਉਤੇ ਫ਼ਾਰਸੀ ਉਪਮਾਵਾਂ, ਸ਼ਬਦਾਂ, ਤਰਕੀਬਾਂ ਦੀ ਪਾਣ ਚੜ੍ਹਦੀ ਗਈ। ਇਸ ਕਿਸਮ ਦਾ ਸਾਹਿਤ ਜੋ ਧਾਰਮਕ ਸਾਹਿਤ ਤੋਂ ਉਤਰ ਕੇ ਸਭ ਤੋਂ ਵਧੀਕ ਪ੍ਰਵਾਨ ਤੇ ਪ੍ਰਚਲਤ ਹੋਇਆ, ਪੰਜਾਬੀ ਨੇ ਚੋਖਾ ਪੈਦਾ ਕੀਤਾ ਹੈ, ਸ਼ਾਇਦ ਬਾਕੀ ਸਭ ਕਿਸਮ ਦੀਆਂ ਰਚਨਾਵਾਂ ਤੋਂ ਵਧੀਕ। ਤੇ ਪੰਜਾਬ ਵਿਚ ਅਜੇਹਾ ਹੋਣਾ ਕੁਦਰਤੀ ਸੀ। ਜਿਸ ਧਰਤੀ ਦੀ ਹਿੱਕ ਚਾਂਦੀ-ਚਿਟੇ ਦਰਿਆਵਾਂ, ਟਹਿਕਦੀਆਂ ਸਬਜ਼ੀਆਂ, ਬਰਫ਼ ਕਜੇ ਪਹਾੜਾਂ ਨਾਲ ਭਰੀ ਹੋਵੇ; ਜਿਨ੍ਹਾਂ ਨੇ ਵੇਦਕ ਸਮੇਂ ਦੇ ਰਿਸ਼ੀਆਂ ਨੂੰ ਵੀ ਦਿਸਦੀਆਂ ਕੁਦਰਤ ਦੀਆਂ ਕਾਰੀਗਰੀਆਂ ਦੀ ਸਿਫ਼ਤ-ਸਨਾ ਵਿਚ ਗੀਤ ਗਾਉਣ ਲਈ ਉਭਾਰਿਆ; ਜਿਥੋਂ ਦੇ ਲੋਕ ਆਪਣੇ ਪੌਣ ਪਾਣੀ ਕਰਕੇ ਜੁਸੇ ਦੇ ਕਰੜੇ, ਜਾਂ ਤੇ ਧਰਤੀ ਦੀ ਛਾਤੀ ਲੀਰੋ ਲੀਰ ਕਰਕੇ ਸੁਨਿਹਰੀ ਸਿਟੇ ਉਗਾਉਂਦੇ ਹਨ, ਜਾਂ ਨਿਤ ਆਉਂਦੇ ਜਰਵਾਣਿਆਂ ਦੇ ਲਹੂ ਵਿਚ ਆਪਣੇ ਹਥ ਰੰਗਦੇ, ਜੀਵਨ ਨੂੰ ਖੁਲ੍ਹਾ ਡੁਲ੍ਹਾ, ਮੱਚਕੇ ਹੁਲਾਰੇ ਨਾਲ ਜੀਊਂਦੇ ਹਨ; ਜਿਥੋਂ ਦੀਆਂ ਸਵਾਣੀਆਂ ਦਾ ਵੰਨ ਵੰਨ ਦਾ ਰੂਪ ਲੰਗਾਰਾਂ ਵਿਚੋਂ ਵੀ ਪਰਦੇ ਪਾੜ ਪਾੜ ਪਿਆ ਬਾਹਿਰ ਛਲਕਦਾ ਹੈ ਜਾਂ ਜਦੋਂ ਉਹ ਚਾਟੀ ਦੀ ਘੁਮਕਾਰ ਪਾਉਂਦੀਆਂ, ਤ੍ਰਿੰਜਣਾ ਵਿਚ ਕਿਲਕਿਲੀ ਤੇ ਗਿਧੇ, ਸਾਵਿਆਂ ਪਿਪਲਾਂ ਹੇਠ ਪੀਂਘਾ ਜਾਂ ਚਾਨਣੀ ਨਾਲ ਧੋਤੇ ਕੋਠਿਆਂ ਤੇ ਬੈਠ ਢੋਲਕੀ ਦੀ ਰਗ ਰਗ ਛੇੜਦੀਆਂ ਆਪਣੇ ਢੋਲ ਸਿਪਾਹੀ ਦੀ ਯਾਦ ਵਿਚ, ਜਾਂ ਅਮੀ ਦੇ ਲਾਡਲੇ ਦੇ ਚਾਉ ਵਿਚ ਜਾਂ ਸਾਵਣ ਦੀ ਨਿਕੀ ਨਿਕੀ ਫੁਹਾਰ ਤੇ ਰੀਝ ਕੇ, ਜਾਂ ਕਿਸੇ ਨਾਲ ਦਿਲ ਲਾਇ ਕੇ, ਜਜ਼ਬੇ ਨਾਲ ਭਿਜੇ ਗੀਤ ਗਾਉਂਦੀਆਂ ਹਨ, ਤਾਂ ਕੌਣ ਹੈ ਜਿਸਨੂੰ ਜੀਊਣਾ ਚੰਗਾ ਚੰਗਾ ਨਹੀਂ ਲਗਦਾ, ਜੇਹੜਾ ਪਿਆਰ ਦੀ ਇਕ

ਮਿਠੀ ਜੇਹੀ ਕਚੀਚ ਨਹੀਂ ਵਟਦਾ। ਸ਼ਾਇਦ ਇਸੇ ਲਈ ਪੂਰਨ ਸਿੰਘ ਨੇ ਆਖਿਆ ਹੈ :

ਇਥੇ ਜਾਨ ਆਈ, ਰੂਹ ਆਈ, ਰਬ ਆਇਆ,
ਗੀਤ ਅਸਮਾਨੀ ਆਇਆ, ਦਿਲ ਆਇਆ ਬਖਸ਼ ਦਾ,
ਇਥੇ ਚਾ ਦੇ ਅਸਮਾਨ ਟੁਟੇ,
ਇਥੇ ਹੁਸਨ ਖੁਦਾਈ ਦਾ ਅਵਤਾਰ ਆਇਆ,
ਇਥੇ ਦਿਲ ਚੁਭਵੀਆਂ ਮੂਰਤਾਂ,
ਨਿਗਾਹਾਂ ਦੇ ਤੀਰਾਂ ਦੇ ਮੀਂਹ।

ਅਸਲੀ ਪੰਜਾਬ ਸਾਡਾ ਇਨ੍ਹਾਂ ਨਿਗਾਹਾਂ ਦੇ ਤੀਰਾਂ ਦੀ ਝੜੀ ਹੇਠ ਮੌਚਦਾ, ਪਲਦਾ ਹੈ। ਇਸੇ ਲਈ ਹੀਰ ਤੇ ਰਾਂਝੇ ਵਰਗੇ ਪ੍ਰੇਮੀ ਸਾਡੇ ਕੌਮੀ ਜੀਵਨ ਦਾ ਇਕ ਅੰਗ ਬਣ ਗਏ ਹਨ, ਜਿਨ੍ਹਾਂ ਦੀ ਮਿਸਾਲ ਤੋਂ ਸਾਡਾ ਧਰਮ ਵੀ ਪ੍ਰੇਰਨਾ ਲੈਂਦਾ ਹੈ (ਵੇਖੋ ਭਾਈ ਗੁਰਦਾਸ)। ਇਹ ਕੋਈ ਏਂਵੇਂ ਦਿਲ ਪਰਚਾਵੇ ਦੀਆਂ ਕਹਾਣੀਆਂ ਨਹੀਂ। ਪੂਰਨ ਸਿੰਘ ਨੂੰ ਇਨ੍ਹਾਂ ਬਿਨਾਂ ਏਵੇਂ ਤੇ ਪੰਜਾਬ ਸਖਣਾ ਸਖਣਾ ਨਹੀਂ ਜਾਪਦਾ, ਤੇ ਉਹ ਕੂਕ ਕੂਕ ਆਖਦਾ ਹੈ :

ਆ, ਵੀਰਾ ਰਾਂਝਿਆ,
ਆ, ਭੈਣ ਹੀਰੇ,
ਸਾਨੂੰ ਛੋੜ ਨਾ ਜਾਵੋ,
ਬਿਨ ਤੁਸਾਂ ਅਸੀ ਸਖਣੇ।

ਅਜੇਹੇ ਦੇਸ਼ ਵਿਚ ਜੇ ਰੋਮਾਂਚਿਕ ਰਚਨਾ ਓੜਕ ਦੀ ਉਪਜੇ, ਤਾਂ ਇਹ ਕੋਈ ਅਣਹੋਣੀ ਘਟਨਾ ਨਹੀਂ। ਪਹਿਲ, ਅਜੇਹੀ ਰਚਨਾਂ ਦੇ ਘੜਨ ਵਿਚ ਦਮੋਦਰ ਨੇ ਕੀਤੀ।

## *ਦਮੋਦਰ :

ਪੰਜਾਬੀ ਦਾ ਸਭ ਤੋਂ ਪਹਿਲਾ ਕਵੀ ਸੀ, ਜਿਸ ਨੇ ਹੀਰ ਰਾਂਝੇ ਦੇ ਕਿੱਸੇ ਨੂੰ ਕਵਿਤਾ ਦਾ ਜਾਮਾ ਪਹਿਨਾਇਆ। ਕਵੀ ਨੇ ਥਾਉਂ ਥਾਈਂ ਕਿੱਸੇ ਦੇ ਅਖੀਂ ਡਿਠਾ ਹੋਣ ਦੇ ਹਵਾਲੇ ਦਿਤੇ ਹਨ :

"ਆਖ ਦਮੋਦਰ ਮੈਂ ਅਖੀਂ ਡਿਠਾ, ਜੋ ਸਿਰ ਸਲੇਟੀ ਦੇ ਆਈ।"

---

*ਜ਼ਾਤ ਦਾ ਗੁਲਾਟੀ (ਅਰੋੜਾ) ਅਕਬਰ ਦਾ ਸਮਕਾਲੀ ਤੇ ਝੰਗ ਦੇ ਇਲਾਕੇ ਦਾ ਵਸਨੀਕ ਸੀ।(ਹਥ ਦੀ ਤੰਗੀ ਦੇ ਕਾਰਣ ਘਰ ਬਾਰ ਛਡ, "ਆਇਆ ਸਿੱਕ ਸਿਆਲੀ"//ਤੇ ਹੀਰ ਦੇ ਪਿਤਾ, ਚੂਚਕ, ਪਾਸੋਂ, ਜੋ ਉਸ ਵੇਲੇ ਦਾ ਪਤਵੰਤਾ ਸਿਆਲ ਰਾਜਪੂਤ ਸੀ, ਆਕੇ ਮਦਦ ਮੰਗੀ "ਚੂਚਕ ਬਹੂੰ ਦਲਾਸਾ ਦਿਤਾ ਤਾਂ ਦਿਲਗੀਰੀ ਲਾਹੀ", ਤੇ ਜਿਵੇਂ ਕਿ ਉਹ ਆਪ ਆਖਦਾ ਹੈ "ਹਟੀ ਉਥੇ ਪਾਈ"। ਸਰ ਰਿਚਰਡ ਟੈਮਪਲ ਦਾ ਇਹ ਕਹਿਣਾ, ਕਿ ਉਹ ਪਟਵਾਰੀ ਸੀ, ਇਸਤਰ੍ਹਾਂ ਗ਼ਲਤ ਸਾਬਤ ਹੁੰਦਾ ਹੈ। ਹੋ ਸਕਦਾ ਹੈ, ਕੁਝ ਪੜ੍ਹਿਆ ਲਿਖਿਆ ਹੋਣ ਕਰਕੇ ਲੋਕਾਂ ਲਈ ਚਿਠੀ ਪਤ੍ਰ ਵੀ ਲਿਖਦਾ ਹੋਵੇ, ਜਿਸਦੇ ਕਾਰਣ ਪਟਵਾਰੀ ਹੋਣ ਦਾ ਭੁਲੇਖਾ ਲਗਾ ਹੋਵੇਗਾ। ਇਸ ਨੇ ਹੀਰ ਦੇ ਕਿੱਸੇ ਵਿਚ ਹੀਰ ਰਾਂਝੇ ਦੇ ਕੋਟ ਕਬੂਲਿਉਂ ਚਲਣ ਦੀ ਤਾਰੀਖ਼ (੧੫੬੯) "ਪੰਦਰਾਂ ਸੌ ਉਨਤ੍ਰ ਆਹਾ,ਸੰਮਤ ਬਿਕਰਮ ਰਾਏ" ਦਿਤੀ ਹੈ।ਜਾਣੀ (੧੫੫੬ ਤੋਂ ੧੬੦੫) ਜਿਸ ਬਾਰੇ ਉਹ ਥਾਉਂ ਥਾਈਂ ਅਕਬਰ ਦੇ ਰਾਜਤੋਂ ਪ੍ਰਸੰਸਾ ਸਹਿਤ ਇਸ਼ਾਰੇ ਕਰਦਾ ਹੈ,ਚੌਤਾਲੀ ਵਰ੍ਹੇਪਹਿਲਾਂ ਦਾ ਸਮਾਂ, ਬਣਦਾ ਹੈ ਜੋ ਇਬਰਾਹੀਮ ਲੋਧੀ ਦਾ ਸਮਾਂ ਸੀ। ਹੋ

[ਬਾਕੀ ਦੇਖੋ ਸਫ਼ਾ ੧੪੨ ਦੇ ਹੇਠਾਂ]

ਨਾਹੜਾਂ ਨਾਲ ਜੰਗ ਸਮੇਂ ਦਾ ਹਾਲ ਦੇਣ ਲਗਿਆਂ ਵੀ ਲਿਖਿਆ ਹੈ:

"ਨਾਉਂ ਦਮੋਦਰ, ਮੈਂ ਛਪ ਖਲੋਤਾ,
ਜਿਥੇ ਦੋਇ ਬੂਟੇ, ਇਕ ਕਾਹੀ"

ਇਸੇ ਤਰ੍ਹਾਂ ਜਦ ਹੀਰ ਰਾਂਝੇ ਨੂੰ ਮਿਲ ਗਈ, ਤਾਂ ਕਵੀ ਆਖਦਾ ਹੈ:

"ਅਸੀ ਤ੍ਰੈ ਕੋਹ ਨਾਲੇ ਆਹੇ"

ਕਈ ਵਿਦਵਾਨਾਂ ਦਾ ਖ਼ਿਆਲ ਹੈ, ਕਿ ਇਹ "ਅਖੀਂ ਡਿਠਾ" ਵਾਲੀ ਗਲ, ਹੋ ਸਕਦਾ ਹੈ, ਕੇਵਲ ਸਵਾਦ ਪੈਦਾ ਕਰਨ ਲਈ ਇਕ ਕਵੀਆਂ ਵਾਲੀ ਚਾਲ ਹੋਵੇ ਤੇ ਕਿਸਾ ਫ਼ਰਜ਼ੀ ਹੋਵੇ। ਪਰ ਜਿਵੇਂ ਕਿ ਉਹ ਆਪ ਲਿਖਦਾ ਹੈ, ਕਵੀ ਨਾ ਕੇਵਲ ਕਿੱਸੇ ਦਾ ਦਰਸ਼ਕ ਹੀ ਹੈ, ਸਗੋਂ ਹੀਰ ਦੇ ਪਿਤਾ, ਚੂਚਕ, ਦਾ ਵਸਾਇਆ ਹੋਇਆ ਹੀ ਝੰਗ ਵਸ ਰਿਹਾ ਹੈ,

---

[ਸਫ਼ਾ ੧੪੧ ਦੇ ਫੁਟ ਨੋਟ ਦੀ ਬਾਕੀ]

ਸਕਦਾ ਹੈ, ਕਵੀ ਨੇ ਆਪਣੇ ਬਚਪਨ ਵਿਚ ਇਹ ਕਿੱਸਾ ਵੇਖਿਆ ਹੋਵੇ ਤੇ ਬੁਢੇਪੇ ਵਿਚ ਆਕੇ ਲਿਖਿਆ ਹੋਵੇ। ਬਾਵਾ ਬੁਧ ਸਿੰਘ ਦਾ ਖ਼ਿਆਲ ਹੈ ਕਿ ਹੋ ਸਕਦਾ ਹੈ ਸੰਮਤ ਲਿਖਣ ਵਿਚ ਕਵੀ ਨੇ ਭੁਲ ਖਾਧੀ ਹੋਵੇ, ਤੇ ਉਨਤਰ ਦੀ ਥਾਂ ਉਨਤਰੀ ਤੇ ਪੰਦਰਾਂ ਦੀ ਥਾਂ ਸੋਲਾਂ ਹੋਵੇ, ਜੋ ਠੀਕ ਜਚਦਾ ਹੈ। ਜੇ ਇਹ ਤ੍ਰੀਕ ਪੰਦਰਾਂ ਸੈ ਉਨੜ੍ਹੀ ਹੈ, ਜਿਵੇਂ ਕਿ ਇਕ ਖਰੜੇ ਤੇ ਲਿਖਿਆ ਹੈ, ਤਾਂ ਬਹਿਲੋਲ ਲੋਧੀ ਦਾ ਸਮਾਂ ਬਣਿਆ ਜੋ ਵਿਚਲੀ ਗਵਾਹੀ ਦੇ ਮੁਤਾਬਕ ਠੀਕ ਨਹੀਂ। ਇਹ ਕਿੱਸਾ ਬੇਦੀ ਗੰਗਾ ਸਿੰਘ ਨੇ ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਵਿਚ ਛਪਵਾਇਆ। ਸਵਰਗਵਾਸੀ ਸਰ ਸ਼ਹਾਬੁਲ ਦੀਨ ਪਾਸ ਵੀ ਇਸ ਦੀ ਇਕ ਹਥ ਲਿਖਤ ਸਿਆਲਕੋਟ ਵਿਚ ਹੈਸੀ।

ਤੇ ਉਸਦਾ ਹੀਰ ਦੇ ਖ਼ਾਨਦਾਨ ਨਾਲ ਸਿੱਧਾ ਵਾਸਤਾ ਹੈ, ਭਾਵੇਂ ਉਹ ਪੱਖ ਹਮੇਸ਼ਾ ਹੀਰ ਦਾ ਹੀ ਲੈਂਦਾ ਹੈ, ਉਸਦੇ ਪਿਤਾ ਜਾਂ ਖ਼ਾਨਦਾਨ ਦਾ ਨਹੀਂ। ਇਸਤੋਂ ਪਤਾ ਲਗਦਾ ਹੈ ਕਿ ਦਮੋਦਰ ਆਪਣੇ ਪਿੰਡ ਵਾਸੀਆਂ, ਸ਼ਾਹੂਕਾਰਾਂ ਤੇ ਰਈਸਾਂ(ਜਿਨ੍ਹਾਂ ਦਾ ਉਹ ਹਸਾਨਵੰਦ ਹੈ) ਦੀ ਜ਼ਹਿਮਤ ਝਲਣ ਦੀ ਅਖ਼ਲਾਕੀ ਦਲੇਰੀ ਰਖਦਾ ਹੈ, ਪਰ ਇਸ਼ਕ ਨੂੰ ਦਾਗ਼ ਨਹੀਂ ਲਗਣ ਦੇਂਦਾ। ਇਹ ਉਸ ਦੇ ਦਿਲੋਂ ਕਵੀ ਹੋਣ ਦੀ ਨਿਸ਼ਾਨੀ ਹੈ।

ਕਿੱਸੇ ਦੀ ਬੋਲੀ ਲਹਿੰਦੀ ਹੈ, ਜਿਸ ਵਿਚ ਬਾਰ ਦੇ ਜਾਂਗਲੂ ਸ਼ਬਦ ਵੀ ਆਮ ਵਰਤੇ ਗਏ ਹਨ। ਕਵੀ ਦਾ ਬਿਆਨ ਆਮ ਕਰਕੇ ਪਿਆਰੀ ਲਗਦੀ ਸਾਦਗੀ ਨਾਲ ਭਰਪੂਰ ਹੈ, ਪਰ ਹਰ ਥਾਂਈਂ ਅਲੰਕਾਰਕ ਖ਼ੂਬੀਆਂ ਜਾਂ ਰਸ ਭਰੀ ਮੌਲਕ ਸ਼ਬਦਾਵਲੀ ਤੋਂ ਸਖਣਾ ਨਹੀਂ, ਜਿਸ ਨਾਲ ਕਈ ਮੌਕੇ ਏਵੇਂ ਉਘੜ ਪੈਂਦੇ ਹਨ, ਜਿਵੇਂ ਸਾਹਮਣੇ ਨਾਟਕ ਹੋ ਰਿਹਾ ਹੈ, ਤੇ ਹੋਰ ਥਾਂਈਂ ਰੂਹ ਇਸ਼ਕ ਦੀ ਮਿਠੀ ਚਾਸ਼ਨੀ ਦੇ ਰਸ ਨਾਲ ਭਰ ਜਾਂਦੀ ਹੈ, ਜਿਵੇਂ :

ਖੂੰਡੀ ਤੇ ਹਥ ਵੰਝਲੀ ਲੀਤੀ, ਚਲਣ ਤੇ ਚਿੱਤ ਚਾਇਆ।
ਚੀਰਾ ਲਾਲ ਤੇ ਉਚੀ ਅਮਰੀ, ਖੇਸ ਨੀਲਾ ਲਕ ਬਨ੍ਹਾਇਆ।
ਨਕ ਬੁਲਾਕ ਤੇ ਕੰਨੀਂ ਲੁੜਕੇ, ਚੂੜੀਆਂ ਰੁਣ ਝੁਣ ਲਾਇਆ।

ਵਿਚ ਮਸ ਫੁਟਦੇ ਮੁਸ਼ਕੀ ਰਾਂਝੇਟੇ ਦੇ ਘਰੋਂ ਨਿਕਲਣ ਵੇਲੇ ਵੀ ਪੋਸ਼ਾਕ ਦਰਸਾਈ ਹੈ। ਸ਼ਬਦਾਂ ਨੂੰ ਸੰਕੋਚ ਨਾਲ ਢੁਕਾ ਕੇ ਵਰਤਿਆ ਹੈ ਤੇ ਇਕ ਜਵਾਨ ਛੋਹਰੂ, ਜੋ ਇਸ਼ਕ ਕਰਨ ਲਈ ਚੜ੍ਹਿਆ ਹੈ, ਨੂੰ ਅਜੇਹੇ ਢੰਗ ਨਾਲ ਸਜਾਇਆ ਹੈ, ਕਿ ਵੇਖ ਕੇ ਪ੍ਰੀਤ ਫੁਟ ਨਿਕਲੇ। ਸ਼ਕਲ-ਵੰਦ ਦੀ ਸੀ, ਭਾਵੇਂ ਕਵੀ ਨੇ ਉਸਦੇ ਬੁਤ ਦਾ ਖ਼ਾਕਾ ਪੂਰਾ ਉਜਾਗਰ ਨਹੀਂ ਕੀਤਾ, ਲਾਂਭਿਉਂ ਚਾਂਭਿਉਂ ਇਸ਼ਾਰੇ ਹੀ ਸੁਟੇ ਹਨ। ਕਵੀ ਲਿਖਦਾ ਹੈ, ਕਿ "ਰੋਸ਼ਨ ਰੂਪ ਤਦਾਈਂ ਸੀ" ਅਤੇ :

ਜੇ ਧੀਦੂ ਚੜ੍ਹੇ ਘੋੜੇ ਉਤੇ ਬਾਹਿਰ, ਤਾਂ ਪੰਖੀ ਨਾ ਠਹਿਰਾਇਨ।
ਨਰ ਨਾਰੀ ਜੋ ਵੇਖੇ ਕੋਈ, ਪਲ ਨਾ ਪਲਕਾਂ ਲਾਇਨ।

ਲਗਦਾ ਏਵੇਂ ਹੈ, ਜਿਵੇਂ "ਵਿਚ ਮਸੀਤੇ ਚੰਨ ਫਤਿਉਈ", "ਚੰਨਨ ਵੰਨਾਂ ਮਥਾ", ਜੋ "ਕਾਲੀ ਕੰਬਲੀ, ਬਦਲ ਕਾਲਾ, ਝੜ ਦੇ ਵਿਚ ਨਿਕੱਬਾ" ਹੈ। ਬੋਲਦਾ ਏਵੇਂ ਮਿਠਾ ਹੈ ਜਿਵੇਂ "ਸਾਵਣ ਵਸੈ ਫੁਹਾਰੇ", ਕੁੜੀਆਂ ਵੇਖਦੀਆਂ ਹਨ ਤੇ ਜਿੱਤੀਆਂ ਜਾਂਦੀਆਂ ਹਨ :

ਪਛੋਤਾਉ ਕਰੇਂਦਾ ਆਲਮ, ਜੋ ਕੋਈ ਨਦਰੀ ਆਇਆ।
ਇਹ ਮਹਿਤਾਬ ਸੁਨੀਂਦਾ ਸਾਊ, ਕਿਸੇ ਲਾਹੇ ਆਣ ਫਹਾਇਆ।
ਆਖਣ ਕੁੜੀਆਂ, ਮਿਲੇ ਅਸਾਨੂੰ, ਰਖਾਂ ਸਿਰ ਕਰ ਸਾਇਆ।

ਸੂਰਜ ਹੈ ਪਰ ਜਾਲਦਾ ਨਹੀਂ। ਸਾਊ, ਠੰਢੜੇ ਸਭਾਉ ਦਾ ਸ਼ਰਮੀਲਾ ਹੈ, ਜਿਦ੍ਹੀ ਛਾਉਂ ਨੂੰ ਕੁੜੀਆਂ ਸਹਿਕਦੀਆਂ ਹਨ। ਇਹ ਸੂਰਜ ਨੂੰ ਛਾਉਂ ਦਸਣਾ ਹੀ ਚੜ੍ਹਦੀ ਕਲਾ ਨੂੰ ਸਹਿਜ ਦੇ ਪਰਭਾਉ ਵਿਚ ਰੰਗਣਾ ਹੈ, ਇਸ਼ਕ ਨੂੰ ਫ਼ਕੀਰੀ ਰੰਗਣ ਦੇਣਾ ਹੈ। ਪਰ ਹੀਰ ਦੀ ਸ਼ੋਖੀ ਵਧੀਕ ਉਜਾਗਰ ਕੀਤੀ ਹੈ। ਏਵੇਂ ਇਹ ਕਹਾਣੀ ਮੁਕਾਬਲੇ ਵਿਚ ਵਿਚਰਦੀ ਹੈ (ਭਾਵੇਂ ਮੁਕਾਬਲਾ ਕੁਝ ਅਨਹੋਣਾ ਜੇਹਾ ਹੈ) ਕੀ ਸ਼ਕਲ, ਕੀ ਰਹਿਣ ਸਹਿਣ, ਕੀ ਦਲੇਰੀ ਵਿਚ :

ਹੂਰਾਂ ਦੀ ਜ਼ਾਤ, ਸਿਆਲੀ ਆਹੀਂ, ਅੰਬਰ ਪਾੜਨ ਖ਼ਾਕੀ, ਪਰੀਆਂ।
ਮੈਦਾ ਖਾਇਨ, ਪਟ ਹੰਡਾਇਨ, ਨੁਕਲ ਜਿਨ੍ਹਾਂ ਦੇ ਗਰੀਆਂ।

ਹੀਰ ਇਨ੍ਹਾਂ "ਅੰਬਰ ਪਾੜਦੀਆਂ ਖ਼ਾਕੀ ਪਰੀਆਂ" ਦੀ ਸਿਰਮੌਰ ਹੈ, ਜੋ ਕਿਤੇ ਧੂਆਂ ਧੁਖਣ ਨਹੀਂ ਦੇਂਦੀ। ਝਨਾਂ ਵਿਚ ਬੇੜੀ ਚਲਾਉਂਦੀ ਹੈ, ਪੀਂਘਾ ਝੂਟਦੀ ਹੈ, ਰਜਵੀਂ ਖ਼ੁਰਾਕ ਖਾਂਦੀ ਹੈ, ਤੇ ਤਲਵਾਰ ਚਲਾਉਣ

ਵਿਚ ਵੀ ਫ਼ਟਕ ਨਹੀਂ ਕਟਦੀ। ਬੋਲਦੀ ਏਵੇਂ ਟੱਪ ਕੇ ਹੈ ਜਿਵੇਂ "ਹਰਨੀ ਛੁਟੀ ਬੱਧੀ"। ਘਾਉ ਲਾਉਂਦੀ ਹੈ, ਤਾਂ ਡੂੰਘਾ ਤ੍ਰਿਖਾ :

ਹੀਰੇ ਧਰੂ ਮਾਰੀ ਸਰਵਾਹੀ, ਨੂਰੇ ਦੇ ਸਿਰ ਸੱਟੀ।
ਆਈ ਰਾਸ, ਨਾ ਗਈ ਘੁਸਾਵੀਂ, ਧਰਤੀ ਰਤ ਵਰੱਤੀ।
ਅੱਧਾ ਧੜ ਹਨੇ ਵਿਚ ਫਾਤਾ, ਅਧਾ ਢਠਾ ਧਰਤੀ।
ਆਖ ਦਮੋਦਰ ਕੀਕਣ ਦਿਸੇ, ਜਿਉਂ ਧੋਬੀ ਸੁੱਥਣ ਘਤੀ।

ਬੀਰ ਰਸ ਨੂੰ ਕਵੀ ਨੇ ਅਖੀਰਲੀਆਂ ਤੁਕਾਂ ਵਿਚ ਹਾਸਯ ਵਿਚ ਬਦਲ ਦਿਤਾ ਹੈ, ਇਹ ਆਖਕੇ ਕਿ ਧੋਬੀ ਦੀ ਖਿਲਾਰੀ ਸੁਥਣ ਵਾਂਗ ਨੂਰ ਖ਼ਾਨ ਚੰਧੜ ਹੀਰ ਦਾ ਘਾਉ ਖਾਕੇ ਘੋੜੇ ਤੋਂ ਲਟਕ ਗਿਆ। ਹੀਰ ਦਾ ਆਚਰਨ ਆਪਣੀ ਤਕੜਾਈ ਵਿਚ ਨਿਰੋਲ ਮਰਦਾਂ ਵਾਲਾ ਹੈ ਤੇ ਉਹ ਜੀਵਨ ਮਰਣ ਨੂੰ ਖੇਡ ਸਮਝਦੀ ਹੈ :

ਆਖੇ ਹੀਰ, ਸੁਣ ਹੱਸੀ ਭੈਣੇ, ਇਹ ਗਲ ਬਣਦੀ ਨਾਹੀਂ।
ਹੋ ਸਿਕਦਾਰ ਖਲੋਵੇ ਪਿਛੇ, ਲਾਨ੍ਹਤ ਹੈ ਤਿਸ ਤਾਈਂ।
ਮਰਣ ਜੀਵਨ ਹੈ ਵਸ ਨਾ ਕਿਸੇ ਹੋਸੀ ਰਬ ਰਜ਼ਾਈਂ।

ਅਜੇਹੀ ਹੀਰ ਦਾ ਮੇਲ ਰਾਂਝੇ ਨਾਲ ਹੋਇਆ। ਹੀਰ ਦੀ ਸ਼ਖ਼ਸੀਅਤ ਲੂੰ ਲੂੰ ਵਿਚੋਂ ਬੋਲਦੀ, ਪਰ ਰਾਂਝੇ ਦੀ ਚੁਪ, ਜੋ ਸਾਰਿਆਂ ਨੂੰ ਆਪਣੇ ਪ੍ਰਭਾਉ ਵਿਚ ਬੰਨ੍ਹ ਦੇਂਦੀ ਹੈ, ਜਿਵੇਂ ਵੰਝਲੀ ਵਾਓਣ ਵੇਲੇ :

ਸ਼ੀਂਹ, ਬਹਿੰਡੇ, ਚੀਤੇ, ਮੋਨੀ, ਸਭ ਤਮਾਸ਼ੇ ਆਈ।
ਅਜਗਰ ਨਾਗ, ਚਟੇਇਣ ਪਿੰਡਾ, ਵੇਖਣ ਨੂੰ ਸਧਰਾਈ।
ਲੁਡਣ ਬਿਨਾਂ ਸ਼ਰਾਬੋਂ ਖੀਵਾ, ਵਾਤੋਂ ਝਗ ਵਗਾਈ।

ਪਰ ਹੀਰ ਕਲਕਾਰੇ ਮਾਰਦੀ ਹੈ,ਪੀਂਘ ਤੋਂ ਏਵੇਂ ਡਿਗਦੀ ਹੈ ਜਿਵੇਂ :

ਅੰਬਰੋਂ ਟੁਟੇ ਵਿੱਜ ਜਿਵੇਂਹੀ,
ਹਿਰਣੀ ਛੁੱਟੀ ਬੱਧੀ।

ਪਰ ਰਾਂਝੇ ਨੂੰ ਵੇਖਦਿਆਂ ਹੀ ਇਕ ਫ਼ਕੀਰੀ ਵਿਚ, ਖ਼ਾਮੋਸ਼ੀ ਵਿਚ, ਗੜੂੰਦ ਹੋ ਜਾਂਦੀ ਹੈ। ਪੰਜ ਪੀਰਾਂ ਦੀ ਅਸੀਸ ਜੋ ਰਾਂਝੇ ਦੇ ਨਾਲ ਸੀ, "ਉਸ ਮੂੰਹੋ ਨਾਂ ਮੂਲ ਅਲਾਇਆ" ਅਤੇ :

ਅੰਦਰ ਗਲ, ਹੰਡਾਇ ਨੀਂਗਰ,
ਦਿਲ ਵਿਚ ਫ਼ਿਕਰ ਟਿਕਾਇਆ ।

ਇਥੇ ਕਵੀ ਨੇ ਆਪਣੀ ਮਾਨਸਿਕ ਜਾਨਕਾਰੀ ਦਾ ਵਧੀਆ ਸਬੂਤ ਦਿਤਾ ਹੈ, ਕਿ ਕਿਵੇਂ ਇਕ ਆਚਰਣ ਦੂਜੇ ਅਸਰਾਂ ਹੇਠ ਆ ਕੇ ਬਣਦਾ, ਵਿਗੜਦਾ ਹੈ। ਹੁਣ ਹੀਰ ਰੋਂਦੀ ਹੈ ਪਰ ਚੁਪ ਚੁਪ :

ਤਾਂ ਰੋਂਦੀ ਹੀਰ ਨਾ ਬੋਲੇ ਵਤੇ ਜਗ ਬੁਲੇਂਦੀ ਨਾਹੀਂ ।
ਦੁਖ ਨਾ ਥੰਮ੍ਹੇ, ਡੁਸਕੀ ਰੋਵੇ, ਕੋ ਬੁਝ ਸਕੇ ਨਾਹੀਂ ।

ਇਸ਼ਕ ਵਿਚ ਨੀਵੀਂ ਨਿਤਾਣੀ ਹੋ ਗਈ, ਦਰ ਢਹਿ ਪਈ, ਨਿਢਾਲ ਹੋਈ, ਤੋਰਾ ਟੁਟ ਗਿਆ, ਤੇ :

ਹੋਈ ਖ਼ਾਕ ਜ਼ਮੀਂ ਦੀ ਲੋਕਾ, ਰਹਿਉ ਨਾ ਮਾਣਾ ਰਤੀ।
ਗਲ ਵਿਚ ਪਲੂ, ਦਸਤ ਪੈਰਾਂ ਤੇ, ਇਸ਼ਕ ਗਵਾਏ ਮਤੀ।
ਜਿਵੇਂ ਹੀਰ ਰਾਂਝੇ ਨੂੰ ਰਤੀ, ਤਿਵੇਂ ਹੀਰ ਰੰਝੇਟੇ ਰਤੀ ।

ਆਪ ਬੋਲਦੀ ਨਹੀਂ, ਪਰ ਇਸ਼ਕ ਤਾਂ ਕੂਕ ਰਹਿਆ ਹੈ :

"ਅਗ ਰਹੇ ਰੂਈਂ ਵਿਚ ਕੀਕਣ ਮਥੇ ਇਸ਼ਕ ਜਨਾਇਆ"

ਆਪੋ ਵਿਚ ਘੁਲ ਮਿਲ ਏਵੇਂ ਗਏ ਹਨ, ਜਿਵੇਂ :

ਪਾਣੀ ਢੁਲ ਮਿਲਿਆ ਪਾਣੀ ਨੂੰ ਬਾਕੀ ਰਹਿਆ ਨਾ ਕਾਈ।

ਇਹ ਇਕ ਸਹਿਜ ਅਵਸਥਾ ਨੂੰ ਲੋਚਦੀ ਤਸਵੀਰ ਹੈ, ਪਰ ਅਥਰੂ-ਭਿੰਨੀ, ਕਿਉਂ ਜੋ ਪ੍ਰਿਯ ਮਿਲਾਪ ਅਜੇ ਦੂਰ ਹੈ :

ਰਾਂਝੇ ਦੀ ਮੈਂ ਦਰ ਦੀਵਾਨੀ, ਹੰਝੂ ਚੋਲਾ ਭਿੰਨਾ।
ਜਾਂ ਜਾਂ ਸ਼ੌਕ ਹਯਾਤੀ ਹੋਸੀ, ਮਾਣ ਰਾਂਝੇ ਨੂੰ ਘਿਨਾਂ।
ਬਾਗਾਂ ਅੰਦਰ ਫੁਲ ਟਹਿਕੇ ਜਿਉਂ,ਤਿਉਂ ਰਾਂਝੇ ਡਿਠਿਆਂ ਜੀਵਾਂ।
ਚੁਣ ਕਰ ਹਾਰ ਪਾਈਂ ਵਿਚ ਗਲ ਦੇ,ਮਾਲਣ ਆਪੇ ਥੀਵਾਂ।

ਹੀਰ ਖੇੜਿਆਂ ਦੇ ਵਿਆਹੀ ਜਾਂਦੀ ਹੈ। ਕਵੀ ਕਰੁਣਾ ਰਸ ਵਿਚ ਲਿਆਕੇ ਪਸ਼ੂ, ਪੰਛੀ,ਧਰਤ, ਅਕਾਸ਼ ਨੂੰ ਇਸ ਵੇਲੇ ਰੁਆਉਂਦਾ ਹੈ :

ਰੋਂਦੇ ਆਤਣ, ਰੋਂਦੇ ਵੇਹੜੇ, ਜਿਉਂ ਜਿਉਂ ਵਿਦਾ ਕਰੇਂਦੀ।
ਰੋਵਣ ਬ੍ਰਿਛ, ਬੰਬੂਲ, ਪੰਖੇਰੂ, ਸਉ ਸਈਆਂ ਵਾਰੀ ਦੇਂਦੀ।

ਕਵੀ ਨੇ ਮਨੁਖ-ਕੁਦਰਤ ਦੀ, ਦੁਖ ਸੁਖ ਦੀ ਇਹ ਸਾਂਝ ਕਈ ਥਾਂਈਂ ਪੈਦਾ ਕੀਤੀ ਹੈ ਤੇ ਇਸ ਤਰ੍ਹਾਂ ਇਕ ਦੂਹ ਵਾਲਾ ਕਰਾਮਾਤੀ ਜੇਹਾ ਵਾਯੂ ਮੰਡਲ ਪੈਦਾ ਕਰ ਦਿਤਾ ਹੈ। ਹੁਣ ਹੀਰ ਦੀ ਹਾਲਤ ਅਜੀਬ ਹੈ, ਤਰਲੋਮਛੀ ਹੁੰਦੀ ਹੈ, ਨਾ ਮਰਦੀ ਹੈ ਨਾ ਜੀਂਵਦੀ ਹੈ। ਭੁਸਕਦੀ, ਸਿਸਕਦੀ, ਆਹੀਂ ਭਰਦੀ ਹੈ। ਰੰਝੇਟੇ ਨੂੰ ਏਵੇਂ ਲੋਚਦੀ ਹੈ, "ਜੀਕਣ ਕਚਾ ਪਾਰਾ" ਅਤੇ "ਸੁਲਕੇ, ਸੁਲਕ ਸੁਲਕ ਫਿਰ ਬੁਝੇ" ਤੇ ਅੰਦਰ ਬਾਹਿਰ ਸਿਵਾਏ ਰਾਂਝੇ ਦੇ ਕਿਸੇ ਨੂੰ ਵੇਖਦੀ ਨਹੀਂ :

ਉਲਟੀ ਹੀਰ, ਹੀਏ ਵਿਚ ਰਾਂਝਾ, ਹਾਲ ਨਾ ਜਾਣੇ ਕੋਈ।
ਰਾਂਝਾ ਰਾਂਝਾ ਮੈਂ ਕੈਨੂੰ ਆਖਾਂ, ਆਪੇ ਰਾਂਝਣ ਹੋਈ।
ਨਾ ਕੋਈ ਆਖੇ ਹੀਰ ਮੈਨੂੰ, ਅਤੇ ਨਾ ਕੋਈ ਕਹੇ ਸਲੇਟੀ।

ਜ਼ਾਤ ਸਨਾਤ ਪਛਾਣੋਂ ਨਾਹੀਂ, ਮੈਂ ਚਾਕੇ ਨਾਲ ਚਕੇਟੀ।
ਕਦਣ ਚੂਚਕ ਮਾਂ ਪਿਉ ਮੈਂਡਾ, ਮੈਂ ਕਦਣ ਉਨ੍ਹਾਂ ਦੀ ਬੇਟੀ।
ਦਾਵਣ ਆਇ ਲਗੀ ਲੜ ਤੈਂਡੇ, ਜੇ ਪਵਾਂ ਕਬੂਲ ਜਟੇਟੀ।

ਕਵੀ ਨੇ ਇਥੇ ਵੇਦਾਂਤ ਦਾ ਅਸੂਲ ਦ੍ਰਿੜ੍ਹਾਇ, ਰੂਹ ਰਬ ਨੂੰ ਇਕ ਮਿਕ ਕਰ ਦਿਤਾ ਹੈ। ਆਪੇ ਪ੍ਰੀਤਮ ਪ੍ਰੇਮੀ ਬਣ ਗਿਆ ਹੈ ਤੇ ਪ੍ਰੇਮੀ ਪ੍ਰੀਤਮ। ਤਾਰ ਤਾਰ ਵਿਚੋਂ ਰਾਂਝਾ ਫੁਟ ਫੁਟ ਪਿਆ ਨਿਕਲਦਾ ਹੈ, ਉਛਾਲੇ ਮਾਰ ਮਾਰ ਬਾਹਿਰ ਆਉਂਦਾ ਹੈ :

"ਹੀਆ ਧੜਕੇ ਕੋਠੀ ਲਿਸ਼ਕੇ"

ਇਸ ਦੁਨੀਆਂ ਦੀਆਂ ਜ਼ਰੂਰਤਾਂ ਦੀ ਵੀ ਲੋੜ ਨਹੀਂ ਰਹੀ :

ਤੇਰੀ ਸਿਕ ਮੈਂ ਰੋਟੀ ਕੀਤੀ, ਖਾਵਾਂ ਪੀਵਾਂ ਓਹੀ।
ਸੂਲ ਰਾਂਝੇ ਦੇ ਖ਼ਰਚੀ ਮੈਂਡੀ, ਤੋਸ਼ਾ ਪਾਏ ਦਿਤੋਈ।

ਤੇ ਸਮਝਦੀ ਹੈ ਕਿ :

ਜੇ ਮਰਾਂ ਤਕੇਂਦੀ ਰਾਹ ਤੁਸਾਡਾ, ਤਾਂ ਹੱਜ ਅਸਾਡਾ ਓਹੀ।

ਜੀਊਂਦੀ ਆਸ ਉਤੇ ਹੈ। ਜੇ ਉਹ ਪੁਗ ਗਈ, ਤਾਂ ਰਾਂਝਾ ਸਮਝਦਾ ਹੈ, ਹੀਰ ਵਿਚੋਂ ਰੂਹ ਵੀ ਉਡ ਜਾਏਗੀ :

"ਜਾਂ ਜਾਂ ਵਿਲ ਮੇਰੇ ਵੰਝਣ ਦੀ ਜੀਵੇ ਤਾਂ ਤਾਂ ਤਾਂਹੀ"।

ਇਥੇ ਕਵੀ ਨੇ ਮਾਨਸਿਕ ਸੂਝ ਦਾ ਇਕ ਹੋਰ ਚਮਤਕਾਰ ਦਰਸਾਇਆ ਹੈ, ਕਿ ਮਨੁਖ ਆਸ ਬਧੀ ਉਤੇ ਜੀਂਵਦਾ ਹੈ। ਜੇ ਆਸ ਮੁਕ ਜਾਏ, ਤਾਂ ਜੀਊੜਾ ਜੀਊ ਨਹੀਂ ਸਕਦਾ। ਇਸ ਲਈ ਕਵੀ ਹੋਰ ਹੋਰ ਸਾਡੀ ਬੇ-ਸਬਰੀ ਵਿਚ ਵਾਧਾ ਕਰਦਾ ਹੈ।

ਅੰਤ ਰਾਂਝਾ ਜੋਗ ਧਾਰ, ਆਪਣੇ ਵਤਨਾਂ ਤੋਂ ਮੁੜ ਝੰਗ ਪੁਜਦਾ ਹੈ। ਕਵੀ, ਮਿਲਾਪ ਨੇੜੇ ਆਉਂਦਾ ਵੇਖਕੇ, ਠੰਡੇ ਪਰਭਾਵ ਦਾ ਚੌਗਿਰਦਾ ਪੈਦਾ ਕਰਦਾ ਹੈ। ਕੁੜੀਆਂ ਨੂੰ ਮਿਠੇ ਮਿਠੇ ਸੁਫਨੇ ਆਉਂਦੇ ਹਨ, ਕੀ ਵੇਖਦੀਆਂ ਹਨ ਕਿ :

ਬੋਲਣ ਮੋਰ ਚਕੋਰ ਸੁਬ੍ਹਾਨੇ, ਕੋਇਲ ਸ਼ਬਦ ਸੁਣਾਇ।
ਠੰਢੀ ਵਾਉ ਜੁਸਾ ਸਭ ਠੰਡਾ, ਮੱਝ ਨਾ ਵਾਤ ਹਿਲਾਏ।
ਆਖ ਦਮੋਦਰ ਸੱਚ ਕਰੇ ਜੇ ਸਾਈਂ, ਤਾਂ ਕਦਮ ਰੰਝੇਟੇ ਪਾਏ।

ਅਜੇਹਾ ਰਸ-ਭਿੰਨਣਾ ਕਦਮ ਹੈ ਰਾਂਝੇ ਦਾ, ਕਿ ਇਸਦੇ ਪੈਂਦੇ ਸਾਰ, ਸਭ ਪਾਸੇ ਖਿੜਾਉ ਤੇ ਠੰਡ ਪਸਰ ਜਾਂਦੀ ਹੈ। ਸੁਫਨੇ ਵੀ ਠੰਢੇ ਹੋ ਹੋ ਪੈਂਦੇ ਹਨ।

ਪਰ ਰਾਂਝਾ ਸਬਰ ਨਹੀਂ ਕਰਦਾ। ਉਹ ਰੰਗਪੁਰ ਜਾਣ ਲਈ ਉਤਾਵਲਾ ਹੈ, ਜਿਥੇ ਹੀਰ ਉਸਨੂੰ ਪਲ ਪਲ ਉਡੀਕ ਰਹੀ ਹੈ। ਰਾਂਝਾ ਇਸ ਵੇਲੇ ਮੁੰਨਿਆ ਮੰਨਿਆ, ਭਿਬੂਤ ਰਮਾਈ ਖਪਰ, ਚੋਲੀ, ਖਿੰਥਾ ਪਾਈ, ਜੋਗੀਸ਼ਵਰ ਬਣਿਆ ਹੈ। ਪਰ ਸੂਰਤ ਛਪਦੀ ਨਹੀਂ। ਕੁੜੀਆਂ ਵੇਖ ਵੇਖ ਬਿਹਬਲ ਹੋ ਉਠਦੀਆਂ ਹਨ :

ਮੂੰਹ ਮਹਿਤਾਬ ਅਖ ਬਲਣ ਮਸ਼ਾਲਾਂ, ਵਾਹ ਜੁਆਨੀ ਤੈਂਦੀ।

ਰਾਂਝੇ ਨੂੰ ਭੀ ਹੀਰ ਦੀ ਲਗਨ ਹੈ, ਪਰ ਮਸਤ ਅਲਮਸਤੀ ਜੇਹੀ, ਪਰ ਹੀਰ ਤਾਂ ਘੁਲ ਘੁਲ ਨਿਢਾਲ ਹੋਈ ਜਾਂਦੀ ਹੈ :

ਤਲੀਆਂ ਟੋਕ ਪਟੇ ਸਿਰ ਛੋਹਿਰ, ਕੈਨੂੰ ਹਾਲ ਸੁਣਾਏ।
ਪੋਸਤੀ ਵਾਂਗੂ ਪਿਨਿਕਾਂ ਲਗਸ, ਰਾਂਝੇ ਦਾ ਗ਼ਮ ਖਾਏ।

ਇਹ ਮੁਕਾਬਲਾ ਕਵੀ ਦੂਰ ਤਕ, ਹਰ ਹਾਲਤ ਵਿਚ, ਪੈਦਾ

ਕਰਕੇ ਰਸ ਵਿਚ ਵਾਧਾ ਕਰਦਾ ਹੈ। ਰਾਂਝਾ ਭਿਛਿਆ ਮੰਗਣ ਜਾਂਦਾ ਹੈ, ਹੀਰ ਦੇ ਬੂਹੇ, ਹੀਰ ਅਗੋਂ ਝਿੜਕ ਕੇ ਪੈਂਦੀ ਹੈ। ਰਾਂਝੇ ਨੂੰ ਪਛਾਣਦੀ ਨਹੀਂ। ਰਾਂਝਾ ਵੀ ਆਪਣਾ ਆਪ ਛੁਪਾਕੇ ਰਖਦਾ ਹੈ, ਤੇ ਸਾਡੀ ਬੇਸਬਰੀ ਵਿਚ ਹੋਰ ਹੋਰ ਵਾਧਾ ਹੁੰਦਾ ਹੈ। ਹੀਰ ਪੁਛਦੀ ਹੈ :

ਮੁੰਦਰਾਂ ਕੰਨੀ ਕਿਤ ਨੂੰ ਘਤੀਆਂ, ਲਏ ਨੀ ਕੰਨ ਪੜਾਇ।
ਜਿਤ ਦਿਨ ਘਰ ਤੋਂ ਚਲਿਆ, ਫੁਟ ਨਾ ਮੋਈ ਤੇਰੀ ਮਾਇ।

ਕਵੀ ਨੇ ਵਿੰਗੇ ਤਰੀਕੇ ਲਾਲ ਰਾਂਝੇ ਦੇ ਬੋਲਦੇ ਸੁਨੁਪੇ ਨੂੰ ਉਲੀਕਿਆ ਹੈ, ਇਹ ਅਖਵਾਕੇ, ਕਿ ਉਸਦੀ ਮਾਉਂ ਨੂੰ ਉਸ ਨੇ ਜੋਗੀ ਬਣਨ ਤੇ ਫੁਟ ਮਰਨਾਂ ਚਾਹੀਦਾ ਸੀ। ਰਾਂਝਾ ਆਪਣਾ ਆਪ ਦਸਦਾ ਨਹੀਂ ਤੇ ਆਖਦਾ ਹੈ :

ਨਰਵਰ ਕੋਟੋਂ ਚਲਿਆ, ਢੁਲਕ ਆਇਆ ਪਰਦੇਸ।
ਪਿੰਡਾ ਭਸਮ ਰਵਾਲਿਆ, ਭਸਮ ਰਵਾਲੇ (ਮੈਂਡੇ) ਕੇਸ।
ਭਿਖਿਆ ਮੈਨੂੰ ਦੇਹ ਤੂੰ, (ਨਹੀਂ) ਚਲਾਂ ਕਰ ਆਦੇਸ਼।

ਚੋਖਾ ਚਿਰੁ, ਏਂਵੇਂ ਲੁਕਣ ਮੀਚੀ ਖੇਢ, ਰਾਂਝੇ ਨੇ ਆਪਣਾ ਆਪ ਖੋਲ੍ਹਿਆ, ਕਿਉਂ ਜੋ ਹੀਰ ਨੂੰ ਦੰਦਣ ਪੈ ਗਿਆ ਸੀ। ਉਹ ਗ਼ਮ ਵਿਚ ਗਲਾਂ ਕਰਦੀ ਬੇਹੋਸ਼ ਹੋ ਗਈ ਸੀ। ਰਾਂਝਾ ਬੋਲਿਆ :

ਤਖ਼ਤ ਹਜ਼ਾਰਾ ਮੈਂਡਾ ਵਤਨ ਹੈ, ਚੰਦਨ ਵਹਿੰਦੀ ਠੰਢੇ ਨੀਰ।
ਮੈਨੂੰ ਸਿਧ ਬਗਾਈ ਦੀ ਥਾਪਣਾ, ਜੇੜ੍ਹਾ ਟਿਲੇ ਦਾ ਪੀਰ।
ਅਖੀਂ ਵੇਖ ਸਿੰਜਾਣ ਲੈ, ਮੈਂ ਉਹੋ ਰਾਂਝਾ, ਤੂੰ ਹੀਰ।
ਆਇਉਂ ਕਪਰ ਝਾਗ ਕੇ, ਨੈਂ, ਬੂਟੇ, ਝਲ, ਚੀਰ।

ਕੋਈ ਕਵੀ ਹੀ ਹੋਵੇ, ਤਾਂ ਇਸ ਵੇਲੇ ਦੀ ਅਗੰਮੀ ਅਵਸਥਾ ਨੂੰ ਚਿਤ੍ਰੇ। ਦਮੋਦਰ ਨੇ, ਕਿੰਗ ਲੀਅਰ ਦੇ ਅੰਤ ਵੇਲੇ ਦੇ ਪੁਤਰੀ-ਮਿਲਾਪ ਵਾਂਗ ਬੜੀ ਸੂਝ, ਤੇ ਜਜ਼ਬੇ ਨਾਲ ਇਸ ਵੇਲੇ ਨੂੰ ਬਿਆਨਿਆ ਹੈ :

ਉਠੀ ਵਾਂਗ ਬਸੀਨ ਜਿਉਂ, ਤਾਂ ਲਗੀ ਗਲ ਆਇ।
ਦਾਵਣ ਨੱਪ ਖਲੋਤੀਆ, ਵੇਖੇ ਹਥ ਲਗਾਇ।
ਸੂਰਜ ਚੰਨ ਸਿੰਜਾਣਦੀ, ਧਰਤੀ ਹਥ ਲਗਾਇ।
ਸਹੀ ਸਚ ਰਾਂਝਣ ਆਇਆ, ਮਤ ਸੁਫ਼ਨਾ ਹੋਇ ਜਾਇ।

ਇਹ ਸਚ ਹੈ, ਕਿ ਕੂੜ, ਇਹ ਮੇਲੇ ਜੀਊਂਦਿਆਂ ਦੇ ਹਨ ਕਿ ਮੋਇਆਂ ਦੇ। ਉਪਰ ਤਲੇ ਤਕਦੀ, ਰੂਹ ਵਿਚ ਝਾਕਦੀ, ਸ੍ਰੀਰ ਨੂੰ ਨਪਦੀ, ਪ੍ਰਖਦੀ ਹੈ, ਇਹ ਕੁਝ ਹੈ ਕਿ ਨਹੀਂ ਹੈ। ਜਦ ਪਰਖ ਲਿਆ ਤਾਂ ਕਹਿਰ ਰੁੰਨੀ, ਰਾਂਝੇ ਦਾ ਕੜ ਵੀ ਪਾਟ ਗਿਆ :

ਰੋਵੇ ਰਤ, ਹੰਝੂ ਭਰ ਚਸ਼ਮਾ,
ਦੁਖ ਫੁਲੇਂਦੀ ਤਾਹੀਂ।
ਅੰਬਰ ਕਾਲਾ ਇਤ ਬਿਧ ਹੋਇਆ,
ਅਸਾਂ ਦਰਦ ਵੰਦਾਂ ਦੀ ਆਹੀਂ।
ਤਾਰੇ ਚਿਣਗਾਂ ਜੁਸੇ ਵਿਚੋਂ,
ਅੰਬਰ ਗਈਆਂ ਤਦਾਹੀਂ।
ਆਖ ਦਮੋਦਰ ਦੋਵੇਂ ਰੋਵਣ,
ਵੈਰਾਗ ਠਲ੍ਹੀਂਦਾ ਨਾਹੀਂ।

ਇਹ ਖ਼ੁਸ਼ੀ ਦਾ ਵੈਰਾਗ, ਪ੍ਰੀਤ ਮਿਲਣੀ ਦਾ ਵੈਰਾਗ ਸੀ, ਜਿਸ ਅੰਬਰ ਧਰਤ ਨੂੰ ਹਲੂਣ ਮਾਰਿਆ। ਕਵੀ ਨੂੰ ਤਾਰੇ ਵੀ ਪ੍ਰੇਮੀਆਂ ਦੀਆਂ

ਨਿਕਲੀਆਂ ਚਿਣਗਾਂ ਜਾਪਣ ਲਗੇ, ਤੇ ਅੰਬਰ ਦੀ ਬਦਲੀ ਇਨ੍ਹਾਂ ਦੀਆਂ ਆਹਾਂ ਦਾ ਧੂੰ । ਮੁੜ ਕੁਦਰਤ-ਮਨੁਖ-ਦੁਖ-ਸੁਖ-ਸੰਜੋਗ ਦੀ ਤਸਵੀਰ ਕਵੀ ਨੇ ਬੰਨ੍ਹ ਬਹਾਲੀ ਹੈ।

ਵੈਰਾਗ ਮੁਕਾ, ਹੁਣ ਮਿਲ ਬੈਠੇ, ਹਸ ਨਿਖਰੇ :

"ਫਿਰ ਫਿਰ ਝੁਖਣ, ਫਿਰ ਹਸ ਬੈਠਣ,ਅੰਦਰ ਬਹੁਤ ਖ਼ੁਸ਼ਹਾਲੀ।
ਸਿਕਦੇ ਰੂਹ ਮਿਲਾਏ ਸਾਹਿਬ, ਉਹੋ ਜੇਹੀ ਲਾਲੀ"।

ਸਹਿਤੀ, ਹੀਰ ਦੀ ਨਨਾਣ, ਨੇ ਚਲਾਕੀ ਕੀਤੀ। ਹੀਰ ਨੂੰ ਸਪ ਲੜੇ ਦਾ ਬਹਾਨਾ ਪਾਕੇ ਰਾਂਝੇ ਨੂੰ ਮੰਤਰ ਪੜ੍ਹਨ ਲਈ ਲਿਆ ਬਿਠਾਇਆ ਤੇ ਚਾਲ੍ਹੀ ਦਿਨ ਦੋਹਾਂ ਨੂੰ ਅੰਦਰਖ਼ਾਨੇ ਸਵਾਦ ਮਾਨਣ ਲਈ ਸਮਾਂ ਦੇ ਦਿਤਾ । ਇਥੇ ਕਵੀ ਨੇ ਆਦਰਸ਼ਕ ਪ੍ਰੇਮ ਨੂੰ ਧਰਤੀ ਤੇ ਪਟਾਕ ਮਾਰਿਆ ਹੈ ਤੇ ਉਸਨੂੰ ਵਾਸ਼ਨਾਂ ਨਾਲ ਲਬੇੜ ਦਿਤਾ ਹੈ, ਤੇ ਰਸ ਦੀ ਏਕਤਾ ਨੂੰ ਮੇਟ ਦਿਤਾ ਹੈ।

ਹਾਂ, ਇਸਤਰ੍ਹਾਂ ਨਾਲ ਸਹਿਤੀ ਦਾ ਆਚਰਣ ਠੀਕ ਉਘੜ ਆਇਆ ਹੈ । ਬਾਹਰੋਂ ਬੜਾ ਮਚਲਾ ਜੇਹਾ, ਪਰ ਅੰਦਰੋਂ ਪ੍ਰੀਤ-ਭੁਖਾ, ਕੰਮ ਆਂਵਦਾ, ਹੀਰ ਤੇ ਰਾਂਝੇ ਦੋਹਾਂ ਤੋਂ ਨਿਖੜਵਾਂ, ਹਾਸ ਰਸ ਵਿਚ ਗੁੱਧਾ, ਟਕੋਰਾਂ ਲਾਉਂਦਾ । ਜਦ ਲੋਕਾਂ ਵਿਚ ਚਰਚਾ ਹੋਈ, ਹੀਰ ਬਾਹਿਰ ਕਿਉਂ ਨਹੀਂ ਨਿਕਲਦੀ, ਜੋਗੀ ਅੰਦਰ ਵੜਿਆ ਕੀ ਕਰਦਾ ਹੈ, ਤਾਂ ਸਹਿਤੀ ਇਕ ਨਾਟਕੀ ਟੋਕ ਰਾਹੀਂ ਬੋਲੀ :

ਅੱਠੇ ਪਹਿਰ ਖਲੋਤਾ ਜੋਗੀ, ਧਰਤੀ ਪੈਰ ਨਾ ਲਾਇਆ ।
ਮਾਰੇ ਮੰਤਰ, ਮੋਰਾਂ ਹਥ ਮੁਠਾ, ਭੁਖਾ ਤੇ ਤਿਰਹਾਇਆ ।

ਉਧਰੋਂ ਰਾਂਝੇ ਨੂੰ ਮਿਹਣਿਆਂ ਨਾਲ ਭੜਕਾਇਆ ਕਿ ਕੁੜੀ ਨੂੰ ਲੈ ਨਠੇ :

"ਸੁਣ ਵੇ ਚਾਕਾ, ਛਾਹ ਪਿਆਕਾ, ਤੈਨੂੰ ਮਤ ਨਾ ਕਾਈ।
ਹੀਰ ਨ ਤੁਧ ਪਰਬਤ ਤੇ ਚਾੜ੍ਹੀ, ਨਾ ਤੁਧ ਸਿੰਧ ਲੰਘਾਈ।
ਫਿਰ ਫਿਰ ਝੰਗ ਸਿਆਲਾਂ ਦੇ ਵਿਚ, ਸੁੰਜੇ ਬਾਜ਼ੀ ਪਾਈ।
ਆਖ ਦਮੋਦਰ ਧਉਂਦੀ ਧਉਂਦੀ, ਮੈਂ ਤੱਤੀ ਦੇ ਸਿਰ ਆਈ।

ਤੇ ਪਿਛੋਂ :

ਬਾਬਾ ਮੈਂ ਆਜਜ਼ ਪਈ ਸੁਤੀ, ਮੈਨੂੰ ਮਸਤੀ ਆਈ।
ਅੰਦਰ ਬਾਹਿਰ ਸਪਾਂ ਭਰਿਆ, ਜ਼ਹਿਰ ਅਸਾਂ ਲਗ ਪਾਈ।
ਤ੍ਰੀਆ ਦਿਹੁੰ ਸੁਤੀ ਕਰ ਮਸਤੀ, ਮੈਨੂੰ ਆਲਸ ਆਈ।
ਤ੍ਰੀਏ ਦਿਹੁੰ ਦੀ ਬਾਹਿਰ ਸੁਤੀ, ਮੈਨੂੰ ਹੀਰ ਦੀ ਖਬਰ ਨਾ ਕਾਈ।

ਲੋਕਾਂ ਸਾਹਮਣੇ ਮਚਲਾ ਜਿਹਾ ਮਕਰ ਕਰਕੇ ਉਸਨੇ ਹੀਰ ਰਾਂਝੇ ਨੂੰ ਨਠਾ ਦਿਤਾ ਤੇ ਪ੍ਰੀਤ ਦੀ ਲਾਜ ਰਖ ਲਈ। ਹੁਣ ਹੀਰ ਰਾਂਝਾ ਇਕ ਦੂਜੇ ਦੇ "ਗਲ ਵੇਂਦੇ ਬਾਹਾਂ ਪਾਈ", ਤੇ ਹੀਰ ਪੁਰਾਣੇ ਧੋਖੇ, ਦਿਲ-ਗੀਰੀਆਂ ਮਨ ਤੋਂ ਲਾਹਿ ਮੁੜ ਸੂਰਮਤਾ ਦੇ ਘਰ ਆਉਂਦੀ ਹੈ ਤੇ ਆਪਣੇ ਰਾਂਝੇ ਦੀ ਪੱਤ ਦੀ ਰਾਖੀ ਕਰਨ ਲਈ, ਹਰ ਕਿਸੇ ਨਾਲ ਤਤੀ ਹੋ ਹੋ ਬੋਲਦੀ, ਝਿੜਕਦੀ, ਝੰਬਦੀ, ਹਦਾਂ ਤਰੋੜਦੀ, ਲਜਾਂ ਚੀਰਦੀ ਜਾਂਦੀ ਹੈ। ਰਾਂਝਾ ਹੁਣ ਫਿਰ ਚੁਪ ਹੈ। ਦੋਹਾਂ ਦਾ ਸੁਭਾ ਕਵੀ ਠੇਡੇ ਖੁਆ ਮੁੜ ਆਪਣੀ ਅਸਲੀ ਹਾਲਤ ਤੇ ਲੈ ਆਉਂਦਾ ਹੈ। ਕੋਟ ਕਬੂਲੇ (ਕਪੂਰੇ) ਦੇ ਕਾਜ਼ੀ ਪਾਸ ਜਦੋਂ ਦੋਵੇਂ ਫੜ ਕੇ ਲਿਜਾਇ ਜਾਂਦੇ ਹਨ, ਤੇ ਕਾਜ਼ੀ ਹੀਰ ਨੂੰ ਮਾਪਿਆਂ ਦਾ ਵਾਸਤਾ ਪਾ, ਲਜਿਆ ਦੁਆਉਂਦਾ ਹੈ, ਹੀਰ ਸ਼ਰਮਿੰਦਾ ਨਹੀਂ ਥੀਂਦੀ, ਸਗੋਂ ਅਜ਼ਲਾਂ ਨਾਲ ਆਪਣਾ ਸੰਬੰਧ ਜੋੜਦੀ ਹੈ; ਇਸ਼ਕ ਦਾ ਫ਼ਲਸਫ਼ਾ ਫੋਲ ਫੋਲ ਰਖਦੀ ਹੈ :

ਸੁਣ ਕਾਜ਼ੀ, ਦਿਲ ਨਾਂਹੀਂ ਰਾਜ਼ੀ, ਤੁਧ ਕੇ ਪਾਈ ਬਾਜ਼ੀ।
ਮੈਂ ਤੇ ਰਾਂਝੇ ਨਿਹੁੰ ਚਿਰੋਕਾ, ਜਾਂ ਸਾਹਿਬ ਖ਼ਲਕਤ ਸਾਜੀ।
ਰੱਬ ਨਿਕਾਹ ਦਿਲਾਂ ਦੇ ਬੱਧੇ, ਤੂੰ ਕੇ ਕਰਸੇਂ ਕਾਜ਼ੀ।

ਪਰ ਕਾਜ਼ੀ ਅਦਲ ਦੀ ਕੁਰਸੀ ਤੇ ਬੈਠਾ ਹੈ, ਉਹ ਦਲੀਲ ਨੂੰ ਜਜ਼ਬੇ ਹੇਠ ਦਬਾਉਣਾ ਨਹੀਂ ਜਾਣਦਾ ਤੇ ਸ਼ਰ੍ਹਾ ਦੀ ਬਾਣੀ ਬੋਲਦਾ ਹੈ, ਕਿ "ਸ਼ਰ੍ਹਾ ਇਸ਼ਕ ਕੀ ਲਗੇ"। ਹੀਰ ਕਾਜ਼ੀ ਨੂੰ "ਵੱਢੀ ਲੈਕੇ ਹੱਕ ਗਵਾਇਨ" ਦਾ ਮੇਹਣਾ ਮਾਰਦੀ ਤੇ ਇਸਦੇ ਬਦਲੇ ਉਸਦਾ ਨਕ ਵਢਣ ਦੀ ਸਫ਼ਾਰਸ਼ ਕਰਦੀ ਹੈ। ਪਰ ਕਾਨੂੰਨ ਇਸਦੀ ਹਕਗੋਈ ਨੂੰ ਨਹੀਂ ਤੋਲਦਾ, ਉਹ ਖੇੜਿਆਂ ਦੇ ਹੱਕ ਵਿਚ ਫ਼ੈਸਲਾ ਦੇ ਦੇਂਦਾ ਹੈ। ਹੁਣ ਹੀਰ ਨੂੰ ਮਾਰਿਆ ਕੁਟਿਆ ਜਾਂਦਾ ਹੈ, ਤਾਂ ਹੀਰ ਇਕ ਪੈਗ਼ੰਬਰ ਬਣ ਚਮਕਦੀ ਹੈ, "ਸਹਿਜ ਦੇ ਘਰ" ਆਇ ਸੈਦੇ ਨੂੰ ਆਖਦੀ ਹੈ :

"ਜਿਨ੍ਹਾਂ ਸਿਰ ਰਾਂਝੇ ਜੇਹੇ ਮੁਰਸ਼ਦ, ਕੌਣ ਤਿੰਨਾ ਤਾਈਂ ਡਰੇਂਦਾ।"

ਰਾਂਝਾ ਹੁਣ ਉਸਦਾ ਵਲੀ ਹੈ। ਉਹ ਉਸ ਆਸਰੇ ਪਰਨੇ, ਟੇਕ ਲਾਈ, ਤਸੀਹਾਂ ਨੂੰ ਖਿੜੇ ਮਥੇ ਸਹਾਰਦੀ ਹੈ। ਹੁਣ ਉਸ ਵਿਚ ਜਵਾਨੀ ਦੀ ਘਾਬਰ ਨਹੀਂ, ਨਾ ਡੁਸਕਣ ਰੋਵਣ ਹੈ। ਇਕ ਪਿਆਰੇ ਦੀ ਮੇਹਰ ਦਾ ਤਕਵਾ ਹੈ। ਇਸ ਉਤੇ ਰਾਂਝੇ ਦਾ ਜੋਗ ਜਾਗਦਾ ਹੈ। ਉਸਦੀ ਚੁਪ ਕਹਿਰ ਹੋ ਨਿਬੜਦੀ ਹੈ ਤੇ ਕੋਟ ਕਬੂਲੇ ਨੂੰ ਅਗ ਲਗ ਜਾਂਦੀ ਹੈ। ਲੋਕਾਂ ਸਮਝਿਆ, ਇਨਸਾਫ਼ ਨਹੀਂ ਹੋਇਆ, ਇਸ ਲਈ ਰਬੀ ਕਹਿਰ ਫੁਟਿਆ ਹੈ। ਕਾਜ਼ੀ ਨੇ ਖੇੜੇ ਮੁੜ ਮੰਗਵਾਏ, ਸਾਰੇ ਰਾਂਝੇ ਦੇ ਪੈਰੀਂ ਪਏ, ਸਾਰਾ ਪਿੰਡ ਅਦਬ ਵਿਚ ਖਲੋਤਾ, ਤਾਂ ਅਗ ਬੁਝ ਗਈ ਤੇ,

ਮੁਸ਼ਕ ਆਇਆ ਦਰਵਾਜ਼ੇ।
ਅਦਲੀ ਰਾਜੇ ਅਦਲ ਸਿਞਾਤਾ, ਕੂੰਜ ਮਿਲੇ ਸ਼ਾਹਬਾਜ਼ੇ।
ਚੰਦਨ ਕੰਧਾਂ ਤੇ ਮਸ਼ਕ ਬਨੇਰਾ, ਵਸਨ ਫੁਲ ਗੁਲਾਬੇ।

ਚਾਰੇ ਪਾਸੇ ਸੁਗੰਧੀ ਖਿਲਰ ਗਈ, ਕੰਧਾਂ ਕੋਠੇ ਖ਼ੁਸ਼ਬੂ ਨਾਲ ਝੂਮ ਉਠੇ। ਕਵੀ ਨੇ ਮਿਲਾਪ ਦੇ ਸਮੇਂ ਲਈ ਢੁਕਾਉ ਬਧਾ ਹੈ, ਤਾਂ ਭਾਉ ਭਰਿਆ, ਚੰਦਨਾਂ ਵੀ ਖ਼ੁਸ਼ਬੂਈ ਲਦਿਆ। ਅੰਤ ਵਿਚ ਹੀਰ ਰਾਂਝਾ ਮੱਕੇ ਵਲ ਨੂੰ "ਲੰਮੇ ਤਰਫ਼ ਸਿਧਾਏ", ਰਾਹ ਵਿਚ ਪੰਜ ਅਸਵਾਰ (ਪੰਜ ਪੀਰ) ਮਿਲੇ, ਜਿਨ੍ਹਾਂ ਦੋਹਾਂ ਦੇ ਸਿਰ ਤੇ ਹਥ ਫੇਰਿਆ, ਅਸੀਸ ਦਿਤੀ ਤੇ ਨਵੇਂ ਜੀਵਨ ਲਈ ਦਲੇਰੀ ਦਿਤੀ।

ਇਸ ਤਰ੍ਹਾਂ ਇਸ ਸਾਦੇ ਜਹੇ ਦੁਕਾਨਦਾਰ ਕਵੀ ਨੇ ਸੂਝ ਨਾਲ ਆਪਣੇ ਨਾਟਕ-ਪਾਤਰਾਂ, ਹੀਰ ਰਾਂਝਾ, ਚੂਚਕ, ਸੈਦਾ, ਕਾਜ਼ੀ, ਸੇਹਤੀ ਆਦਿਕ ਦੀ ਆਚਰਨ ਉਸਾਰੀ ਕੀਤੀ ਹੈ। ਹਰ ਇਕ ਪਾਤਰ ਦੇ ਗੁਣ ਔਗੁਣ ਦਸੇ ਹਨ, ਜਜ਼ਬੇ ਦੇ ਲਹਾਉ, ਚੜ੍ਹਾਉ, ਆਮ ਕਰਕੇ ਮੌਕੇ ਅਨੁਸਾਰ ਤੇ ਦਲੀਲ ਦੀ ਕਸੌਟੀ ਉਤੇ ਪੂਰੇ ਉਤਾਰ ਕੇ ਬਿਆਨੇ ਹਨ। ਭਾਵੇਂ ਕਿੱਸੇ ਨੂੰ ਰੂਹਾਨੀ ਬਨਾਉਣ ਦੇ ਯਤਨ ਅਸਲੀਅਤ ਦੀ ਪਹਿਲੀ ਛੁਹ ਨਾਲ ਹੀ ਕਿਰਕਿਰੇ ਹੋ ਗਏ ਹਨ, ਜਦੋਂ ਹੀਰ ਰਾਂਝੇ ਨੂੰ ਮਿਲ ਕੇ ਚਾਲੀ ਦਿਨ ਕੋਠੀ ਬੰਦ ਰਹਿੰਦੀ ਹੈ ਤੇ ਅੰਤ ਉਤੇ ਦੋਵੇਂ ਮਿਲਾਪ ਦਾ ਰਸ ਮਾਨਣ ਲਈ ਜੀਊਂਦੇ ਰਹਿੰਦੇ ਹਨ। ਫਿਰ ਵੀ ਕਿੱਸਾ ਅਖ਼ਲਾਕ ਦੀ ਹੋਰ ਕੋਈ ਹੱਦ ਨਹੀਂ ਟੱਪਦਾ। ਹੀਰ ਸੈਦੇ ਨੂੰ "ਮਾਂ ਪਿਉ ਜਾਇਆ" ਆਖਦੀ ਹੈ, ਅਜ਼ਲ ਤੋਂ ਰਾਂਝੇ ਨਾਲ ਆਪਣਾ ਮੇਲ ਦਸਦੀ ਹੈ। ਰਾਂਝਾ ਵੀ ਹੀਰ ਬਿਨਾਂ ਕਿਸੇ ਹੋਰ ਨਾਲ ਅਯੋਗ ਖੁਲ੍ਹ ਨਹੀਂ ਲੈਂਦਾ, ਆਪਣੀ ਮੰਗੇਤਰ ਨੂੰ 'ਮਾਂ ਪਿਉ ਜਾਈ' ਆਖਦਾ ਹੈ, ਰੰਗਪੁਰ ਦੀਆਂ ਹੋਰ ਕੁੜੀਆਂ ਨੂੰ, ਜੋ ਉਸ ਨਾਲ ਇਸ਼ਕ ਜਤਾਂਦੀਆਂ ਹਨ, ਨਜ਼ਰ ਥਲੇ ਨਹੀਂ ਲਿਆਉਂਦਾ। ਬਾਕੀ ਕੁੜੀਆਂ ਨੂੰ "ਤਾਰੇ", ਹੀਰ ਨੂੰ "ਚੰਨ" ਆਖ ਕੇ ਆਪਣੀ ਵਸ਼ੇਸ਼ ਸਾਂਝ ਉਸ ਨਾਲ ਦਰਸਾਂਦਾ ਹੈ। ਪੰਜ ਪੀਰਾਂ ਦੀ ਮੁਢਲੀ ਅਸੀਸ ਨੇ ਕਹਾਣੀ ਨੂੰ ਇਕ ਪਹਿਲੋਂ-ਮਿਥੇ ਨਸ਼ਾਨੇ ਵਲ ਲੈ ਜਾਣ

ਲਈ ਬੜੀ ਸਹਾਇਤਾ ਕੀਤੀ ਹੈ। ਕਰਾਮਾਤ ਵੀ ਇਸੇ ਲਈ ਵਰਤੀ ਗਈ ਹੈ। ਇਹ ਸਾਰੀਆਂ ਹੁਨਰੀ ਕਚਿਆਈਆਂ ਹਨ।

ਤਾਂ ਵੀ ਇਕ ਛੰਦੇ ਬਿਆਨ ਵਿਚ, ਬਿਆਨ ਦੀ ਮਾਸੂਮ ਤਾਜ਼ਗੀ, ਢੁਕਦੇ ਚੌਗਿਰਦੇ ਤੇ ਨੇੜੇ ਦੇ ਵਰਤੇ ਭਾਖੇ ਤੇ ਮਹਿਸੂਸੇ ਅਲੰਕਾਰਾਂ ਨਾਲ ਕਵੀ ਨੇ ਬਿਆਨ ਵਿਚ ਸਾਹ ਸਤ ਭਰ ਦਿਤਾ ਹੈ। ਕਹਾਣੀ ਦੇ ਰਸ ਨੂੰ ਖੇੜਿਆਂ ਦੇ ਘਰ ਤਕ ਇਕ ਨਿਰਾ ਪਿਆਰ-ਵਿਛੋੜਾ ਰਖਿਆ ਹੈ, ਜਿਥੇ ਉਸਦੀ ਬੇਸਬਰੀ ਨੂੰ ਵਧਾਕੇ ਹੇਠਾਂ ਡੇਗਿਆ ਗਿਆ ਹੈ, ਜੋ ਕਲਾ ਭਰਪੂਰ ਤਰੀਕਾ ਹੈ। ਅਗੋਂ ਆਉਣ ਵਾਲੇ ਸਾਰੇ ਕਵੀਆਂ ਨੇ ਮੂਲ ਮਸਾਲਾ ਇਹੀ ਰਖਿਆ ਹੈ ਸਿਵਾਏ ਅੰਤ ਦੇ ਜੋ ਅਹਿਮਦ ਤੇ ਵਾਰਸ ਨੇ ਦੁਖਾਂਤ ਵਿਚ ਬਦਲ ਦਿਤਾ ਹੈ। ਦਮੋਦਰ ਨੇ ਰਾਂਝੇ ਦੇ ਚਾਰ ਭਰਾ ਦਸੇ ਹਨ, ਵਾਰਸ ਨੇ ਅੱਠ, ਹੀਰ ਦੀ ਮਾਉਂ ਦਾ ਨਾਮ ਦਮੋਦਰ ਨੇ 'ਕੁੰਦੀ' ਲਿਖਿਆ ਹੈ, ਵਾਰਸ ਨੇ ਮਲਕੀ; ਵਾਰਸ ਵਿਚ ਰਾਂਝਾ 'ਬਾਲ ਨਾਥ' ਤੋਂ ਜੋਗ ਲੈਂਦਾ ਹੈ, ਦਮੋਦਰ ਵਿਚ, 'ਸਿਧ ਬਗਾਈ' ਤੋਂ।

ਕਵੀ ਦੀ ਅੱਖਰੀ ਸੂਝ ਹਰ ਥਾਂਈਂ ਇਕੋ ਜੇਹੀ ਨਹੀਂ, ਉਹ ਬਿਆਨ ਵਿਚ ਗੰਵਾਰੂ ਸ਼ਬਦ ਲਿਆ ਧਸਾਂਦਾ ਹੈ, ਤੇ ਛੰਦ ਤੇ ਜਜ਼ਬੇ ਨੂੰ ਢਿਲਕਾ ਦੇਂਦਾ ਹੈ। ਕਈ ਟੋਟਿਆਂ ਵਿਚ ਤਾਂ ਕਈ ਥਾਂਈਂ ਕਵਿਤਾ ਨਿਰਾ ਜਜ਼ਬਾ ਹੋ ਛਲਕੀ ਹੈ, ਜਿਵੇਂ ਉਪਰਲੇ ਕਈ ਨਮੂਨਿਆ ਤੋਂ ਪਰਗਟ ਹੈ। ਅਲੰਕਾਰ ਕਵੀ ਦੇ ਨਿਜੀ ਹਨ ਜਿਵੇਂ "ਉਡਨ ਤੁਰੇ ਭੰਭੀਰਾਂ ਵਾਂਗੂ" "ਵਾਂਗੂ ਗੋਹੀ ਸੀਨੇ ਪਰਨੇ", "ਆਖ ਦਮੋਦਰ ਲਾਲ ਜ਼ਿਮੀ ਸਭ, ਅਲਤਾ ਜਿਵੇਂ ਵਿਵਾਹੀਂ"। "ਘਰ ਵਿਚ ਵੈਰ ਚਿੰਣਗ ਵਿਚ ਚੋਲੇ", "ਧੂਣੀ ਵਾਂਗੂ ਧੁਖੇ", "ਬਿਨਾਂ ਸ਼ਰਾਬੋਂ ਖੀਵਾ", "ਹਭੇ ਕੁੜੀਆਂ ਤਾਰੇ ਦਿਸੋ, ਵਿਚ ਚੰਨ ਸਲੇਟੀ ਨਾਹੀਂ" ਆਦਕ। ਕਿਤੇ ਕਿਤੇ ਤਾਂ ਮਨ

ਬਿਆਨ ਦੇ ਪਿਛੇ ਪਿਛੇ ਤੁਰਿਆ ਜਾਂਦਾ ਹੈ, ਜਿਵੇਂ :

ਤਖ਼ਤ ਹਜ਼ਾਰਾ ਮੈਂਡਾ ਵਤਨ ਹੈ, ਚੰਦਨ ਵਹਿੰਦੀ ਠੰਢੇ ਨੀਰ

ਕਵੀ ਨੂੰ ਨਾਟਕੀ ਮੌਕੇ ਤੇ ਰਸ ਪੈਦਾ ਕਰਨ ਦੀ ਜਾਚ ਹੈ। ਜਿਵੇਂ ਖੇੜਿਆਂ ਦੇ ਬੂਹੇ ਅਗੇ ਰੰਗਪੁਰ ਵਿਚ ਹੀਰ ਦੀ ਜੋਗੀ-ਰਾਂਝੇ ਨਾਲ ਰੁਖੀ ਗਲ ਬਾਤ ਤੋਂ ਪਿਛੋਂ ਮਿਲਾਪ, ਸੇਹਤੀ ਦਾ ਫ਼ਰੇਬ, ਕੋਟ ਕਬੂਲੇ ਨੂੰ ਅਗ ਲਗਾਣਾ, ਰਾਂਝੇ ਦੀ ਵੰਝਲੀ ਪਿਛੇ ਜੀਵ, ਅਜੀਵ ਦਾ ਵਗ ਤੁਰਨਾ ਆਦਿਕ। ਇਸੇ ਲਈ ਉਹ ਨਾਟਕੀ ਟੋਕ ਵੀ ਵਰਤਦਾ ਹੈ।

ਕਵੀ ਨੇ ਇਸ ਕਿੱਸੇ ਵਿਚ ਕਈ ਕਰਾਮਾਤਾਂ, ਸਿਧ ਬਗਾਈ, ਪੰਜ ਪੀਰਾਂ ਦਾ ਵਰ, ਬੰਸਰੀ, ਹੀਰ ਦੀਆਂ ਤਿੰਨ ਸੌ ਸਠ ਸਹੇਲੀਆਂ, ਚੂਚਕ ਦੇ ਚੌਰਾਸੀ ਗਿਰਾਂ ਆਦਿਕ ਨੂੰ ਵਿਚ ਲਿਆਕੇ ਕਈ ਪਾਰਖੂਆਂ ਨੂੰ ਭੁਲੇਖਾ ਪਾ ਦਿਤਾ ਹੈ, ਕਿ ਇਸਦੀ ਕਹਾਣੀ ਅਸਲੀ ਨਹੀਂ, ਅਜ਼ਲੀ ਹੈ, ਤੇ ਕਵੀ ਨੇ ਰੂਹ ਦੀ ਰਬ-ਮਿਲਾਪ ਲਈ ਤੜਪ ਨੂੰ ਬਿਆਨਣ ਲਈ ਇਸ ਕਹਾਣੀ ਨੂੰ ਇਕ ਬਹਾਨਾ ਬਣਾਇਆ ਹੈ। ਡਾਕਟਰ ਮੋਹਣ ਸਿੰਘ ਦਾ ਖ਼ਿਆਲ ਇਹ ਵੀ ਹੈ, ਕਿ ਹੋ ਸਕਦਾ ਹੈ, ਹੀਰ ਹੀਰੋਇਨ ਦਾ ਸੰਖੇਪ ਹੋਵੇ ਤੇ ਇਸ ਕਿੱਸੇ ਦਾ ਮੁਢ ਯੂਨਾਨੀ ਹੋਵੇ। ਸਵਿਨਰਟਨ ਨੇ ਵੀ ਇਸ ਕਹਾਣੀ ਨੂੰ ਯੂਨਾਨੀ ਲੋਕ ਕਥਾ, "ਹੀਰੋ ਐਂਡ ਲਿਆਂਡਰ" ਦੀ ਨਕਲ ਉਤੇ ਘੜ਼ੇ ਜਾਣ ਦਾ ਸ਼ਕ ਕੀਤਾ ਹੈ। ਪਰ ਇਹ ਕੋਈ ਮੰਨਣ ਯੋਗ ਦਲੀਲਾਂ ਨਹੀ। ਇਹ ਠੀਕ ਹੈ, ਕਿੱਸਾ ਨਿਰਾ ਦੁਨਿਆਵੀ ਇਸ਼ਕ ਨਾਲ ਨਹੀਂ ਲਿਬੜਿਆ ਤੇ ਉਸ ਵਿਚੋਂ ਫ਼ਕੀਰੀ ਰਮਜ਼ ਵੀ ਝਲਕਦੀ ਹੈ, ਤੇ ਕਰਾਮਾਤ ਦਾ ਉਸ ਉਤੇ ਪੂਰਾ ਅਸਰ ਹੈ, ਪਰ ਇਹ ਵੀ ਤਾਂ ਹੋ ਸਕਦਾ ਹੈ ਕਿ ਇਹ ਨਿਪਟ ਉਸ ਸਮੇਂ ਦੇ ਪ੍ਰਭਾਵ ਦਾ ਨਤੀਜਾ ਹੋਵੇ, ਜਦੋਂ ਦੁਨਿਆਵੀ ਇਸ਼ਕ ਨੂੰ ਅਜ਼ਲੀ ਬਣਾਏ ਬਿਨਾਂ ਪੇਸ਼ ਕਰਨਾ, ਕਠਨ ਹੀ ਨਹੀਂ, ਸਗੋਂ ਅਸੰਭਵ ਸੀ। ਨਾਲੇ, ਕਿਸੇ ਹੋਰ ਥਾਂਈਂ

ਅਜੇਹੇ ਕਿੱਸੇ ਦਾ ਪ੍ਰਚਲਤ ਹੋਣਾ ਇਸ ਗਲ ਦੀ ਸ਼ਹਾਦਤ ਨਹੀਂ ਹੁੰਦੀ, ਕਿ ਸਾਡੀ ਕਹਾਣੀ ਉਸੇ ਦੀ ਨਕਲ ਹੈ। ਇਸ਼ਕ ਦਾ ਕਿੱਸਾ ਕਿਸ ਥਾਂ ਨਹੀਂ ਛਿੜਦਾ ਤੇ ਪ੍ਰੀਤ ਅਜੇਹੇ ਨਤੀਜੇ ਕਿਥੇ ਨਹੀਂ ਪੈਦਾ ਕਰਦੀ। ਭਾਈ ਗੁਰਦਾਸ ਨੇ ਵੀ ਇਸ ਕਿੱਸੇ ਵਲ ਇਸ਼ਾਰਾ ਕੀਤਾ ਹੈ (ਇਨ੍ਹਾਂ ਦੀਆਂ ਵਾਰਾਂ ਸੰਮਤ ੧੬੬੧, ਗੁਰੂ ਗ੍ਰੰਥ ਸਾਹਿਬ ਦੀ ਬੀੜ ਬੰਨ੍ਹਣ ਦੀ ਤਾਰੀਖ਼,ਤੋਂ ਪਹਿਲਾਂ ਲਿਖੀਆਂ ਗਈਆਂ)ਪਰ ਮਿਰਜ਼ਾ ਸਾਹਿਬਾਂ ਵਲ ਨਹੀਂ। ਇਸ ਤੋਂ ਵੀ ਪ੍ਰਗਟ ਹੈ, ਕਿ ਪਹਿਲਾ ਕਿੱਸਾ ਇਨ੍ਹਾਂ ਤੋਂ ਪਹਿਲਾਂ ਹੋ ਬੀਤਿਆ ਸੀ ਤੇ ਦੂਜਾ ਅਗੋਂ ਆਉਣ ਵਾਲਾ ਸੀ, ਨਾਲੇ ਇਹ ਆਪਣਾ ਹੋਣ ਕਰਕੇ ਲੋਕਾਂ ਵਿਚ ਏਨਾਂ ਪ੍ਰਸਿਧ ਹੋ ਚੁਕਾ ਸੀ, ਕਿ ਇਸਦੀ ਇਕ ਰਵਾਇਤ ਬਣ ਚੁਕੀ ਸੀ।

ਇਸ ਲਈ ਅਸੀ ਇਸ ਕਿੱਸੇ ਦੇ ਸਚਾ ਹੋਣ ਬਾਰੇ ਸ਼ਕ ਨਹੀਂ ਕਰਦੇ, ਭਾਵੇਂ ਜੇ ਪੰਜ ਪੀਰ ਪਹਿਲਾਂ ਹੀ ਰਾਂਝੇ ਨੂੰ ਹੀਰ ਬਖ਼ਸ਼ ਨਾ ਦੇਂਦੇ ਤੇ ਅਗ ਲਗਣ ਵਾਲੀ ਕਰਾਮਾਤ ਨਾ ਹੁੰਦੀ ਤੇ ਹੀਰ ਰਾਂਝੇ ਦਾ ਵਿਆਹੁਤ ਮਿਲਾਪ ਅੰਤ ਉਤੇ ਨਾ ਹੁੰਦਾ, ਤਾਂ ਇਸ ਦੀ ਸਚਿਆਈ ਵਿਚ ਹੋਰ ਵਾਧਾ ਹੁੰਦਾ।

ਕਵੀ ਨੇ ਆਪਣੇ ਵੇਲੇ ਦੇ ਰਾਜ ਦੀ ਉਸਤਤੀ ਗਾਂਵੀਂ ਹੈ। ਹਿੰਦੂ-ਮੁਸਲਿਮ ਮਿਲਾਪ ਤੇ ਸਭਿਆਚਾਰਕ ਗਡ ਵਡ ਦਾ ਤੇ ਜੋਗ ਦੇ ਅਸਰ ਦਾ ਜ਼ਿਕਰ ਕੀਤਾ ਹੈ, ਤੇ ਦੁਨਿਆਵੀ ਇਸ਼ਕ ਨੂੰ ਕਿਤੇ ਕਿਤੇ ਧਰਮ ਦੀ ਸਹਿਜ ਅਵਸਥਾ ਨਾਲ ਲਿਆ ਜੋੜਿਆ ਹੈ।

ਕਵੀ ਨੇ ਸ਼ਰਾਬ ਤੇ ਤਮਾਕੂ ਦੀ ਵਰਤੋਂ ਦਾ ਵੀ ਜ਼ਿਕਰ ਕੀਤਾ ਹੈ। ਕੀ ਤਮਾਕੂ ਇਸ ਵੇਲੇ ਪ੍ਰਚਲਤ ਹੋ ਚੁਕਾ ਸੀ? ਜਹਾਂਗੀਰ ਦੇ ਵੇਲੇ ਤਾਂ ਇਸਦਾ ਰਵਾਜ ਆਮ ਹੋ ਗਿਆ ਸੀ।

ਸਿਖ ਖ਼ਿਆਲਾਂ ਤੇ ਗੁਰੂ ਗ੍ਰੰਥ ਸਾਹਿਬ ਦਾ ਅਸਰ ਵੀ ਦਮੋਦਰ ਉਤੇ ਦਿਸਦਾ ਹੈ। "ਘਰ ਘਰ ਮੰਗਲ ਗਾਏ" "ਰੁਣ ਝੁਣ ਲਾਇਆ"

"ਸੱਤ ਚਟੇ ਸਿਰ ਛਾਈ" "ਜੋਤੀ ਜੋਤ ਸਮਾਣੇ" ਆਦਿਕ ਵਾਕ ਤੇ ਕਈ ਹੋਰ ਸ਼ਬਦ ਵੀ ਗੁਰੂ ਗ੍ਰੰਥ ਸਾਹਿਬ ਵਿਚੋਂ ਲਏ ਗਏ ਜਾਪਦੇ ਹਨ। ਨਾਲੇ ਕਿਸੇ ਦੇਵੀ ਦੇਵਤੇ ਦੀ ਥਾਂ ਕਿੱਸੇ ਦਾ ਮੁਢ "ਅਵੱਲ ਨਾਮ ਸਾਹਿਬ ਦਾ ਲਈਏ, ਜਿਨਿ ਇਹ ਜਗਤ ਉਪਾਇਆ" ਨਾਲ ਸ਼ੁਰੂ ਹੁੰਦਾ ਹੈ, ਜੋ ਸਿੱਖੀ ਦੇ ਪ੍ਰਭਾਵ ਦਾ ਨਤੀਜਾ ਹੋ ਸਕਦਾ ਹੈ।

*** ਪੀਲੂ:–** ਨੇ ਸਭ ਤੋਂ ਪਹਿਲਾਂ "ਮਿਰਜ਼ਾ ਸਾਹਿਬਾਂ" ਦਾ ਕਿੱਸਾ

---

* ਪੀਲੂ ਸ਼ਾਇਦ ਮਾਝੇ ਦਾ ਝਟ ਮੁਸਲਮਾਣ ਸੀ ਜੋ ਗੁਰੂ ਅਰਜਨ ਦੇਵ ਜੀ ਨੂੰ ਮਿਲਿਆ। ਇਸਦੀ ਇਸ ਤੋਂ ਪਿਛੋਂ ਆਉਣ ਵਾਲੇ ਕਵੀਆਂ, ਹਾਫ਼ਜ਼ ਬਰਖ਼ੁਰਦਾਰ, ਅਹਿਮਦ ਯਾਰ ਆਦਿ ਨੇ ਵੀ ਬਹੁਤ ਉਪਮਾ ਕੀਤੀ ਹੈ। ਹਾਫ਼ਜ਼ ਤਾਂ ਕਹਿੰਦਾ ਹੈ, ਕਿ ਪੀਲੂ ਨਾਲ ਬਰਾਬਰੀ ਕਰਨੀ ਸ਼ਾਇਰ ਦੀ ਭੁਲ ਹੈ, ਉਸਨੂੰ ਤਾਂ ਪੰਜਾ ਪੀਰਾਂ ਦੀ ਥਾਪਣਾ ਸੀ। ਅਹਿਮਦ ਯਾਰ, ਉਸ ਨਾਲ ਰੀਸ ਕਰਨੀ ਮੂਰਖਤਾ ਦਸਦਾ ਹੈ, ਕਿਉਂਕਿ ਉਸ ਤੇ ਕਿਸੇ ਵਲੀ ਦੀ ਮਿਹਰ ਹੋਈ ਹੋਈ ਸੀ। ਪਰ ਅਸੀ ਸਮਝਦੇ ਹਾਂ ਕਿ ਇਹ ਸਭ ਕੁਝ ਪੀਲੂ ਦੀ ਕਵਿਤਾ ਕਰਕੇ ਨਹੀਂ, ਇਸਦੀ ਫ਼ਕੀਰੀ ਸ਼ੁਹਰਤ ਦਾ ਸਿਰ ਸਦਕਾ ਆਖਿਆ ਗਿਆ ਹੋਣਾ ਹੈ। ਜਾਂ ਉਸ ਦੇ ਮਿਰਜ਼ਾ ਸਾਹਿਬਾਂ ਦਾ ਸਭ ਤੋਂ ਪਹਿਲਾ ਲਿਖਾਰੀ ਹੋਣ ਕਰਕੇ ਜਾਂ ਢੇਰ ਪੁਰਾਣਾ (ਨਾਲੇ ਸੂਫ਼ੀ) ਹੋਣ ਕਰਕੇ ਉਸ ਦੀ ਤਾਰੀਫ਼ ਕੀਤੀ ਗਈ ਹੈ। ਕਵੀ ਨੇ ਕਿੱਸਾ ਸ਼ਾਹ ਜਹਾਨ ਦੇ ਵੇਲੇ ਲਿਖਿਆ ਜਾਪਦਾ ਹੈ। ਕਿਉਂਕਿ ਜੇ ਇਹ ਕਿੱਸਾ ਪਹਿਲੋਂ ਹੋਇਆ ਹੁੰਦਾ ਤਾਂ ਭਾਈ ਗੁਰਦਾਸ ਇਸ ਵਲ ਇਸ਼ਾਰਾ ਕਿਉਂ ਨਾ ਕਰਦੇ ?

ਸੱਦ ਰੂਪ ਵਿਚ ਲਿਖਿਆ*, ਜਿਸਨੂੰ ਲੰਮੀ ਹੇਕ ਨਾਲ ਗਾਉਣ ਦਾ ਰਵਾਜ ਸੀ। ਬੋਲੀ ਠੇਠ ਮਾਝੀ ਪਰ ਤੋਲ ਤੇ ਤੁਕਾਂਤ ਮੇਲਣ ਵਿਚ ਥਾਉਂ ਥਾਈ ਕਸਰ ਖਾਧੀ ਹੈ ! ਸਾਦਾ ਸਾਧਾਰਨ ਬਿਆਨ ਹੈ। ਕੇਵਲ ਕਹਾਣੀ ਦਾ ਨਵਾਂ-ਪਨ, ਉਸਦੇ ਗਾਉਣ ਵਾਲੀ ਮਨ ਭਾਉਂਦੀ ਸੁਰ ਤੇ ਕਿਤੇ ਕਿਤੇ ਜਜ਼ਬੇ ਦਾ ਉਭਾਰ, ਇਸਨੂੰ ਇਸ ਸਮੇਂ ਦੀ ਰੋਮਾਂਚਿਕ ਕਵਿਤਾ ਵਿਚ ਖ਼ਾਸ ਥਾਂ ਦੇਂਦੇ ਹਨ।

---

* ਮਿਰਜ਼ਾ, ਅੰਜਲ ਦਾ ਪੁਤ੍ਰ, ਰਾਵੀ ਦੇ ਕਨਾਰੇ ਦਾਨਾਬਾਦ ਦਾ ਰਹਿਣ ਵਾਲਾ ਸੀ। ਸਾਹਿਬਾਂ ਖੀਵੇ ਖਾਨ ਸਿਆਲ (ਮਿਰਜ਼ੇ ਦੇ ਮਾਮੇ) ਦੀ ਧੀ, ਝੰਗ ਦੀ ਵਸਨੀਕ ਸੀ। ਮਿਰਜ਼ੇ ਦਾ ਪਿਤਾ ਉਸਦੇ ਬਚਪਨ ਵਿਚ ਮਰ ਗਿਆ, ਤੇ ਮਾਂ ਉਸ ਨੂੰ ਆਪਣੇ ਨਾਨਕੇ, ਝੰਗ, ਨੂੰ ਲੈ ਗਈ, ਮਸੀਤੇ ਪੜ੍ਹਨ ਲਗਾ, ਸਾਹਿਬਾਂ ਵੀ ਉਥੇ ਪੜ੍ਹਦੀ ਸੀ। ਉਸਦੇ ਨਾਲ ਇਸਦਾ ਪ੍ਰੇਮ ਜਾਗਿਆ, ਨਾਨਕਿਆਂ ਘਰੋਂ ਕਢ ਦਿਤਾ ਤੇ ਸਾਹਿਬਾਂ ਨੂੰ ਚੰਧੜਾਂ ਦੇ ਘਰ ਵਿਆਹੁਣ ਦੀ ਤਿਆਰੀ ਕੀਤੀ। ਢੁਕਾ ਤੋਂ ਪਹਿਲਾਂ, ਕਮੂ ਬ੍ਰਾਹਮਣ ਦੇ ਹਥ ਸਾਹਿਬਾਂ ਨੇ ਮਿਰਜ਼ੇ ਨੂੰ ਸੁਨੇਹਾ ਭੇਜਿਆ ਕਿ ਮੈਨੂੰ ਕਢ ਕੇ ਲੈ ਜਾ। ਮਿਰਜ਼ਾ ਆਪਣੀ ਬਕੀ ਘੋੜੀ ਤੇ ਚੜ੍ਹ ਕੇ ਆਇਆ ਤੇ ਸਾਹਿਬਾਂ ਨੂੰ ਕਢ ਕੇ ਲੈ ਗਿਆ। ਸਾਹਿਬਾਂ ਦੇ ਭਰਾ ਚੰਧੜ ਪਿਛੇ ਨਠੇ। ਮਿਰਜ਼ਾ ਇਕ ਜੰਡ ਦੇ ਬ੍ਰਿਛ ਹੇਠ ਅਰਾਮ ਕਰ ਰਿਹਾ ਸੀ। ਵੈਰੀ ਸਿਰ ਤੇ ਆ ਪੁਜੇ, ਘੋੜੀ ਮਾਰੀ ਗਈ, ਪਰ ਮਿਰਜ਼ਾ ਜਾਗ ਜਾਗ ਕੇ ਮੁੜ ਸੌਂ ਜਾਂਦਾ ਸੀ। ਸਾਹਿਬਾਂ ਨੇ ਮਿਰਜ਼ੇ ਦਾ ਤੀਰਾਂ ਦਾ ਭੱਥਾ ਜੰਡ ਤੇ ਟੰਗ ਦਿਤਾ, ਕਿਤੇ ਮਿਰਜ਼ਾ ਉਸ ਦੇ ਭਰਾਵਾਂ ਦਾ ਖ਼ੂਨ ਨਾ

[ਬਾਕੀ ਦੇਖੋ ਸਫ਼ਾ ੧੬੧ ਹੇਠਾਂ]

ਕਵੀ ਨੇ ਸਾਹਿਬਾਂ ਦੀ ਖ਼ੂਬਸੂਰਤੀ ਨੂੰ ਅਤਿ ਕਥਨੀ (ਮੁਬਾਲਗ਼ੇ) ਰਾਹੀਂ ਬਿਆਨ ਕੀਤਾ ਹੈ, ਪਰ ਅਜੇਹੀ ਸਾਦਗੀ ਤੇ ਮਾਸੂਮ-ਪੁਣੇ ਨਾਲ ਕਿ ਅਤਿ-ਕਥਨੀ ਸਹਿਜ ਸੁਭਾਵੀ ਜਾਪਦੀ ਹੈ :

ਸਾਹਿਬਾਂ ਗਈ ਤੇਲ ਨੂੰ, ਗਈ ਪਸਾਰੀ ਦੀ ਹੱਟ ।
ਪਕੜ ਨਾ ਜਾਣੇ ਤਕੜੀ, ਹਾੜ ਨਾ ਜਾਣੇ ਵੱਟ ।
ਤੇਲ ਤੁਲਾਵੇ ਭੁਲਾ ਬਾਣੀਆਂ, ਦਿਤਾ ਸ਼ਹਿਦ ਉਲੱਟ ।
ਵਣਜ ਗਵਾ ਲਏ ਬਾਣੀਆਂ, ਬਲਦ ਗਵਾਇ ਜੱਟ ।

ਅਜੇਹਾ ਰੂਪ ਦਾ ਸ਼ੂੰਕਦਾ ਝਖੜ ਹੈ, ਕਿ ਵੇਖਦੇ ਸਾਰ ਸੁਧ ਬੁਧ ਕਾਈ ਨਹੀਂ ਰਹਿੰਦੀ । ਤੇਲ ਦੇ ਭੁਲੇਖੇ ਬਾਣੀਆਂ ਸ਼ਹਿਦ ਉਲਟ ਰਿਹਾ ਹੈ, ਤੇ ਜੱਟ ਸਾਹਿਬਾਂ ਦਾ ਰੂਪ ਵੇਖਦੇ ਵੇਖਦੇ ਆਪਣੇ ਬਲਦਾਂ ਤੋਂ ਹਥ ਧੋ ਬੈਠੇ ਹਨ ।

ਪਰ ਮਿਰਜ਼ਾ ਆਪਣੇ ਮੂੰਹੋਂ ਵਧੀਕ ਸਿਧੇ ਤਰੀਕੇ ਨਾਲ ਉਸਦੇ

---

[ਫ਼ੁਟ ਨੋਟ ਸਫ਼ਾ ੧੬੦ ਦੀ ਬਾਕੀ]

ਕਰ ਦੇਵੇ । ਇਸ ਤਰ੍ਹਾਂ ਮਿਰਜ਼ਾ ਨਿਹੱਥਾ ਹੋਇਆ ਮਾਰਿਆ ਗਿਆ । ਸਾਹਿਬਾਂ ਦੇ ਅੰਤ ਦਾ ਪਤਾ ਨਹੀਂ ਲਗਦਾ, ਸ਼ਾਇਦ ਉਸਨੂੰ ਪਿਛੋਂ ਭਰਾਵਾਂ ਮਾਰ ਦਿਤਾ (ਜਾਂ ਉਸ ਆਤਮ ਘਾਤ ਕਰ ਲਿਆ) ਸਵਿਨਰਟਨ ਨੇ ਲਿਖਿਆ ਹੈ ਕਿ ਮਿਰਜ਼ਾ ਆਪਣੇ ਭੱਥੇ ਵਿਚ ਤੀਰ ਨਾ ਵੇਖਕੇ ਤਲਵਾਰ ਨਾਲ ਲੜਿਆ ਤੇ ਪੰਜ ਸੌ ਆਦਮੀ ਮਾਰੇ । ਅੰਤ ਸੁਲ੍ਹਾ ਦੇ ਬਹਾਨੇ ਖੀਵਾ ਖਾਨ ਮਿਰਜ਼ੇ ਨਾਲ ਹਥ ਮਿਲਾਉਣ ਲਈ ਅਗੇ ਵਧਿਆ ਤੇ ਖੰਜਰ ਮਾਰ ਕੇ ਮਿਰਜ਼ੇ ਨੂੰ ਮਾਰ ਦਿਤਾ ਤੇ ਸਾਹਿਬਾਂ ਨੇ ਆਤਮ ਘਾਤ ਕਰ ਲਿਆ । ਇਹ ਅੰਤ ਵਧੀਕ ਮੰਨਣ ਯੋਗ ਹੈ ।

ਸੁਨੂਪ ਤੇ ਆਪਣੀ ਪ੍ਰੀਤ ਨੂੰ ਬਿਆਨਦਾ ਹੈ :

ਕੱਢ ਕਲੇਜਾ ਲੈ ਗਈ, ਖੀਵੇ ਖਾਂ ਦੀ ਧੀ।
ਗਜ਼ ਗਜ਼ ਲੰਮੀਆਂ ਮੇਢੀਆਂ, ਰੰਗ ਜੋ ਗੋਰੀ ਸੀ।
ਜੇ ਦੇਵੇ ਪਿਆਲਾ ਜ਼ਹਿਰ ਦਾ, ਮੈਂ ਮਿਰਜ਼ਾ ਲੈਂਦਾ ਪੀ।
ਜੇ ਮਾਰੇ ਬਰਛੀ ਕੱਸ ਕੇ, ਮਿਰਜ਼ਾ ਕਦੀ ਨਾ ਕਰਦਾ ਸੀ।

ਕਵੀ ਨੇ ਮਿਰਜ਼ੇ ਨੂੰ ਵੀ ਇਕ ਦੋ ਬੁਰਸ਼-ਛੋਹਾਂ ਨਾਲ ਵਡਾ ਬਲੀ ਤੇ ਸੁੰਦਰ ਦਰਸਾਇਆ ਹੈ :

ਜਨਮ ਦਿਤਾ ਮਾਈ ਬਾਪ ਨੇ, ਰੂਪ ਦਿਤਾ ਕਰਤਾਰ।
ਐਸਾ ਮਿਰਜ਼ਾ ਸੂਰਮਾਂ, ਖਰਲਾਂ ਦਾ ਸਰਦਾਰ।

ਸਾਹਿਬਾਂ ਦੇ ਚੰਧੜਾਂ ਨਾਲ ਵਿਆਹ ਵੇਲੇ ਜਦ ਮਿਰਜ਼ਾ ਉਸਨੂੰ ਉਧਾਲ ਲਿਆਉਣ ਲਈ ਘਰੋਂ ਨਿਕਲਦਾ ਹੈ, ਤਾਂ ਉਸਦਾ ਚਾਚਾ, ਵੰਜਲ, ਉਸਨੂੰ ਰੰਨਾਂ ਦੀ ਦੋਸਤੀ ਤੋਂ ਹਟਕਦਾ ਹੈ। ਤੇ ਉਨ੍ਹਾਂ ਨੂੰ ਨਿੰਦਦਾ, ਕੋਸਦਾ ਹੈ :

ਚੜ੍ਹਦੇ ਮਿਰਜ਼ੇ ਖ਼ਾਨ ਨੂੰ, ਵੰਜਲ ਦੇਂਦਾ ਮੱਤ।
ਭਠ ਰੰਨਾਂ ਦੀ ਦੋਸਤੀ, ਖੁਰੀ ਜਿਨ੍ਹਾਂ ਦੀ ਮੱਤ।
ਹੱਸਕੇ ਲਾਂਦੀਆਂ ਯਾਰੀਆਂ, ਪਿਛੋਂ ਰੋ ਕੇ ਦੇਂਦੀਆਂ ਦਸ।

ਘਰੋਂ ਨਿਕਲਣ ਵੇਲੇ ਬਦਸ਼ਗਣੀ ਵੀ ਹੁੰਦੀ ਹੈ। ਮਾਂ ਇਹ ਵੇਖ ਕੇ ਹੋਰ ਕੰਬਦੀ ਹੈ ਤੇ ਕੂਕਾਂ, ਫ਼ਰਿਆਦਾਂ ਕਰਦੀ ਹੈ :

ਚੜ੍ਹਦੇ ਮਿਰਜ਼ਾ ਖ਼ਾਨ ਨੂੰ, ਮਾਂ ਮਤ ਦੇਂਦੀ ਖੜੀ।
ਸਪਾਂ ਸ਼ੇਰਾਂ ਦੀ ਦੋਸਤੀ, ਨਾ ਕਰ ਭਾਈ ਅੜੀ।

ਤਪੀ ਕੜਾਹੀ ਤੇਲ ਦੀ, ਸਿਰ ਪਰ ਲਾਟ ਜਲੀ।
ਮੂਸਾ ਭਜਿਆ ਮੌਤ ਤੋਂ, ਉਸਦੇ ਅਗੇ ਮੌਤ ਖਲੀ।
ਪਰਬਤ ਵੜਦੇ ਟਕਰਨ, ਲੰਘਣ ਕਿਹੜੀ ਗਲੀ।
ਰੋਂਦੀ ਬੀਬੀ ਫਾਤਮਾ, ਕਰਕੇ ਬਾਂਹ ਖਲੀ।
ਮੈਂ ਕੀ ਰਬਾ ਤੇਰਾ ਪਾੜਿਆ, ਮੇਰੀ ਜੋੜੀ ਖ਼ਾਕ ਰਲੀ।

ਪਰ ਮਿਰਜ਼ੇ ਨੂੰ ਸੂਰਮਤਾ ਦਾ ਰੋਹ ਚੜ੍ਹਿਆ ਹੈ। ਉਹ ਰੁਕਦਾ ਨਹੀਂ। ਰਾਹ ਵਿਚ ਉਸਨੂੰ ਪੀਲੂ ਕਵੀ ਮਿਲਦਾ ਹੈ, ਟਿੰਡਾਂ ਵਾਲੇ ਖੂਹ ਤੇ ਬੈਠਾ। ਇਸ ਨਜ਼ਾਰੇ ਨੂੰ ਕਵੀ ਨੇ ਬਰੀਕੀ ਨਾਲ ਉਤਾਰਿਆ ਹੈ :

ਕਾਂਜਨ ਬੱਧਾ ਤਕਲਾ, ਤਕਲੇ ਬੱਧਾ ਤੀਰ।
ਲਠ ਪਿਲਾਣਾ ਮੇਲਿਆ, ਕਰੜੇ ਘੱਤ ਜੰਜੀਰ।
ਕਮੀਆਂ ਮੁਢ ਧਤੂਰੀਆਂ, ਜਿਵੇਂ ਬਾਦਸ਼ਾਹ ਮੁਢ ਵਜ਼ੀਰ।
ਕੁਤਾ ਹਟ ਹਟ ਕਰ ਰਿਹਾ, ਜਿਵੇਂ ਦਰ ਵਿਚ ਖੜਾ ਫ਼ਕੀਰ।
ਟਿੰਡਾਂ ਗੇੜਮ ਗੇੜੀਆਂ, ਭਰ ਭਰ ਡੋਲ੍ਹਣ ਨੀਰ।

ਪੀਲੂ ਮਿਰਜ਼ੇ ਨੂੰ ਮਨ੍ਹਾਂ ਕਰਦਾ ਹੈ, ਕਿ ਉਹ ਆਪਣੇ ਰਾਹ ਤੇ ਨਾ ਤੁਰੇ (ਇਹ ਕਵੀ ਦੀ ਇਕ ਚਾਲ ਹੀ ਜਾਪਦੀ ਹੈ, ਆਉਂਦੇ ਖ਼ਤਰੇ ਲਈ ਢੁਕਦਾ ਚੌਗਿਰਦਾ ਬੰਨ੍ਹਣ ਲਈ) ਪਰ ਉਹ ਮੁੜਦਾ ਨਹੀਂ। ਆਪਣੀ ਬੱਕੀ ਦਾ ਉਸ ਨੂੰ ਬੜਾ ਮਾਣ ਹੈ :

ਸੁੰਮ ਬਗੀ ਦੇ ਖੜਕਦੇ, ਜਿਉਂ ਲੋਹੇ ਪੈਣ ਧਰੀਨ।
ਦੁਮ ਬਗੀ ਦੀ ਇੰਜ ਫਿਰੇ, ਜੈਸੇ ਚੌਰੀ ਕਰੇ ਗੁਲਮ।

ਮਿਰਜ਼ਾ ਸਾਹਿਬਾਂ ਨੂੰ ਅੰਦਰ ਖ਼ਾਨੇ ਜਾ ਮਿਲਦਾ ਹੈ। ਇਸ ਮਿਲਾਪ ਉਤੇ ਕਵੀ ਦੀ ਸਰੋਦੀ ਹੂਕ ਤੇ ਵਲਵਲਾ ਜਾਗ ਜਾਗ ਪੈਂਦੇ ਹਨ :

ਚੀਰੇ ਵਾਲਾ ਛੋਕਰਾ, ਬੀਬੋ ਅੰਦਰ ਕਉਣ ਖੜਾ ।
ਮਿਰਜ਼ਾ ਫੁਲ ਗੁਲਾਬ ਦਾ, ਮੇਰੀ ਝੋਲੀ ਟੁਟ ਪਿਆ ।
ਨਾ ਫੜ ਬਾਹੀਆਂ ਘੁੱਟ ਕੇ, ਵੰਗਾਂ ਜਾਂਦੀਆਂ ਭੱਜ ।
ਕਲ੍ਹ ਹੀ ਚੀਰ ਚੜ੍ਹਾਈਆਂ, ਪੈਹਨ ਨਾ ਵੇਖੀਆਂ ਰੱਜ ।

ਆਖਣ ਦੀ ਸਾਦਗੀ ਚਿਰੀ-ਵਿਛੁੰਨੀਆਂ ਦੀ ਘੁਟ-ਮਿਲਣੀ ਨੂੰ ਬੜੀ ਸਹਿਜ ਸੁਭਾਉਤਾ ਨਾਲ ਦਰਸਾਉਂਦੀ ਹੈ । ਸਾਹਿਬਾਂ ਨਾਲ ਜਾਣ ਲਈ ਤਿਆਰ ਹੈ, ਪਰ ਮਿਰਜ਼ੇ ਦੀ ਘੋੜੀ ਉਤੇ ਉਸਨੂੰ ਇਤਬਾਰ ਨਹੀਂ ਬੱਝਦਾ । ਮੇਹਣੇ ਮਾਰਦੀ ਹੈ । ਸ਼ਬਦਾਂ ਵਿਚ ਚੋਟ ਵੇਖਣ ਵਾਲੀ ਹੈ :

ਮਾੜੀ ਤੇਰੀ ਟੀਕਰੀ ਮਿਰਜ਼ਿਆ, ਲਿਆਇਉਂ ਕਿਧਰੋਂ ਟੋਰ ।
ਸੁੱਕਾ ਏਹਦਾ ਚੋਕਟਾ, ਕਾਵਾਂ ਖਾਧੇ ਕਮਰੋੜ ।

ਪਰ ਮਿਰਜ਼ਾ ਘੋੜੀ ਦੀ ਉਪਮਾ ਕਰਦਾ ਹੈ । ਇਥੇ ਬਿਆਨ ਵਿਚ ਸੰਕੋਚਵਾਂ ਵੇਰਵਾ ਦਿਤਾ ਹੈ ਤੇ ਮਿਰਜ਼ੇ ਦੀ ਸੂਰਮਗਤੀ ਤੇ ਵਿਸ਼ਵਾਸ਼ ਨੂੰ ਹੋਰ ਹੋਰ ਚਮਕਾਇਆ ਹੈ :

ਕੰਨ ਲੰਮੇ, ਖੁਰ ਪਤਲੇ, ਦੁੰਮ ਬਗੀ ਦੀ ਸਿਆਹ ।
ਬਗੀ ਤੋਂ ਡਰਨ ਫ਼ਰੇਸ਼ਤੇ, ਮੈਥੋਂ ਡਰੇ ਖ਼ੁਦਾ ।
ਚੁਭੀ ਵਿਚ ਪਤਾਲ ਲਾ, ਉਡਕੇ ਚੜ੍ਹੇ ਅਕਾਸ਼ (ਹਵਾ) ।

ਨਠ ਪੈਂਦੇ ਹਨ । ਰਾਹ ਵਿਚ ਮਿਰਜ਼ਾ ਜੰਡ ਹੇਠ ਥਕੇਵਾਂ ਲਾਹੁਣ ਲਈ, ਲੇਟਦਾ ਹੈ, ਪਿਛੋਂ ਵਾਹਰ ਆ ਜਾਂਦੀ ਹੈ, ਸਾਹਿਬਾਂ ਜੰਡ ਅਗੇ ਵਾਸਤੇ ਪਾਉਂਦੀ ਹੈ । "ਜੰਡ ਦੇ ਜਟੋਰਿਆ, ਤੂੰ ਹੀ ਕਰੀਂ ਨਿਆਉਂ, ਹੋਇਉਂ ਦੂਣਾ, ਫਲੇਂ ਚੋਗਣਾ, ਤੇਰੀ ਮਹਿੰਦੀ ਮਾਣੇ ਛਾਉਂ" ਦੀ ਮਿਠੀ ਅਸੀਸ ਦੇਂਦੀ ਹੈ । ਪਰ ਦਿਲ ਧੜਕਦਾ ਹੈ, ਕਿ ਮਿਰਜ਼ਾ ਮਾਰਿਆ ਜਾਏਗਾ, "ਜਿਉਂ ਪੇਂਜਾ ਪਿੰਜਦਾ ਰੂੰ" । ਪਰ ਮਿਰਜ਼ਾ ਅਜੇ ਭਰੋਸੇ ਵਿਚ

ਗ਼ਲਤਾਨ ਹਾਉਕਾ ਲੈਂਦਾ ਆਖਦਾ ਹੈ :

> ਕੋਈ ਨਾ ਦੀਹਦਾ ਸੂਰਮਾ, ਜੇਹੜਾ ਮੈਨੂੰ ਹਥ ਕਰੇ।
> ਕਟਕ ਭਿੜਾ ਦਿਆਂ ਟਕਰੀਂ,ਮੈਥੋਂ ਭੀ ਰਾਠ ਡਰੇ।
> ਵਲ ਵਲ ਵੱਢ ਦਿਆਂ ਸੂਰਮੇ, ਜਿਉਂ ਖੇਤੀ ਨੂੰ ਪੈਣ ਗੜੇ।
> ਮੈਂ ਬੈਠਾਂ ਵਿਚ ਕਚਹਿਰੀਆਂ, ਰਾਜੇ ਹੁੰਦੇ ਮੇਰੇ ਵਲ।
> ਮਾਰਾਂ ਰਾਹ ਲਾਹੌਰ ਦਾ, ਸ਼ਹਿਰੀਂ ਘਤੀ ਹਰਜਲ (ਹਲ ਚਲ)
> ਚਾਰੇ ਕੂੰਟਾਂ ਲੁਟ ਲਵਾਂ, ਸਾਂਗਾਂ ਨਾਲ ਉਥੱਲ।
> ਮਰਨਾ ਤੇ ਜਗ ਛਡਨਾ, ਮੇਰੀ ਜਗ ਵਿਚ ਰਹਿ ਜਾਏ ਗੱਲ।

ਖ਼ੁਦ-ਭਰੋਸੇ ਦੀ ਇਸਤੋਂ ਵਧੀਕ ਜਜ਼ਬਾਤੀ ਤਸਵੀਰ ਇਕ ਕਵੀ ਤੋਂ ਮੁਮਕਿਨ ਨਹੀਂ ਸੀ। ਪਰ ਕਵੀ ਦੇ ਆਖਣ ਅਨੁਸਾਰ ਹੋਣੀ ਨੂੰ ਕੌਣ ਮੇਟਦਾ? "ਕੜਾਕੜ ਚਲਣ ਗੋਲੀਆਂ ਮਿਰਜ਼ੇ ਨੂੰ ਬਹੁਤੇ ਪੈਂਦੇ ਤੀਰ"। ਉਹ ਵੀ ਅਗੋਂ ਵਾਰ ਕਰਦਾ ਹੈ ਤੇ ਸਾਹਿਬਾਂ ਦੇ ਵੀਰ ਸ਼ਮੀਰ ਦੀ ਘੋੜੀ ਮਾਰੀ ਜਾਂਦੀ ਹੈ। ਫਿਰ ਮਿਰਜ਼ਾ ਸੌਂ ਜਾਂਦਾ ਹੈ। ਇਥੇ ਕਵੀ ਨੇ ਬੜੀ ਮਾਨਸਿਕ ਬੇਸਮਝੀ ਦਿਖਾਈ ਹੈ, ਸਿਰਫ਼ ਹੋਣੀ ਨੂੰ ਬਲਵਾਨ ਦਸਣ ਤੇ ਮਿਰਜ਼ੇ ਦੀ ਮੌਤ ਦਾ ਬਹਾਨਾ ਬਣਾਉਣ ਲਈ। ਏਨੇ ਨੂੰ ਸਾਹਿਬਾਂ ਆਪਣੇ ਵੀਰ ਦੀ ਜਾਨ ਬਚਾਉਣ ਲਈ ਮਿਰਜ਼ੇ ਦਾ ਤੀਰਾਂ ਦਾ ਭਥਾ ਜੰਡ ਨਾਲ ਟੰਗ ਦੇਂਦੀ ਹੈ, ਤੇ ਮਿਰਜ਼ਾ ਮਾਰਿਆ ਜਾਂਦਾ ਹੈ। ਇਹ ਇਕ ਅਨੋਖੀ ਕਿਸਮ ਦਾ ਇਸ਼ਕ ਕਵੀ ਨੇ ਦਰਸਾਇਆ ਹੈ, ਜਿਥੇ ਪ੍ਰੇਮਕਾ ਆਪ ਆਪਣੇ ਪ੍ਰੀਤਮ ਨੂੰ ਮੌਤ ਦੇ ਮੂੰਹ ਵਿਚ ਧੱਕ ਰਹੀ ਹੋਵੇ ਤੇ ਜਦ ਮਿਰਜ਼ਾ ਮਰਦਾ ਹੈ, ਤਾਂ ਸਾਹਿਬਾਂ ਇਕ ਫ਼ਿਲਾਸਫ਼ਰ ਵਾਂਗ ਉਸਨੂੰ ਉਪਦੇਸ਼ ਕਰਨ ਲਗ ਪੈਂਦੀ ਹੈ, ਕਿ "ਮਿਰਜ਼ਿਆ ਐਡੇ ਪੈਗੰਬਰ ਮਰ ਗਏ ਤੂੰ ਕਿਸਦਾ ਪਨਿਹਾਰ"। ਅੰਤ ਇਹ ਕਹਿਕੇ ਭੋਗ ਪਾਇਆ ਹੈ, ਕਿ ਮਿਰਜ਼ਾ ਆਪਣੇ ਹੰਕਾਰ ਤੇ ਅਜ਼ਲ !ੀਆਂ ਲਿਖੀਆਂ ਨੇ ਮਾਰ

ਵੰਜਾਇਆ। ਇਸ ਤਰ੍ਹਾਂ ਇਸ ਕਵੀ ਨੇ ਆਪਣੇ ਪਾਤਰਾਂ ਦੇ ਆਚਰਣ ਉਕੇ ਮੰਨਣ ਯੋਗ ਨਹੀਂ ਉਲੀਕੇ। ਮਿਰਜ਼ਾ ਬਹਾਦੁਰ ਹੈ, ਪਰ ਮੌਤ ਨੂੰ ਪ੍ਰੇਰ ਪ੍ਰੇਰ ਕੇ ਘਰ ਲਿਆ ਰਿਹਾ ਹੈ। ਸਾਹਿਬਾਂ ਘਰੋਂ ਆਪਣੇ ਪ੍ਰਿਯ ਨਾਲ ਨਠ ਤੁਰੀ ਹੈ, ਤੇ ਰਾਹ ਵਿਚ ਉਸਨੂੰ ਮਰਵਾ ਦੇਂਦੀ ਹੈ।

ਪਤਾ ਲਗਦਾ ਹੈ, ਕਵੀ ਨੂੰ ਮਨੁਖੀ ਆਚਰਣ ਨਾਲ ਕਦੀ ਵਾਹ ਨਹੀਂ ਪਿਆ। ਉਹ ਬੰਦਿਆਂ ਨੂੰ ਕੇਵਲ ਹੋਣੀ ਦੇ ਖਿਡਾਉਣੇ ਬਣਾਕੇ ਨਚਾਣਾ ਜਾਣਦਾ ਹੈ।

* **ਹਾਫ਼ਜ਼ ਬਰਖ਼ੁਰਦਾਰ :—**ਨੇ ਪੰਜਾਬੀ ਵਿਚ ਤਿੰਨ ਕਿੱਸੇ ਲਿਖੇ। (੧) ਸਸੀ ਪੁਨੂੰ, (੨) ਮਿਰਜ਼ਾ ਸਾਹਿਬਾਂ, (੩) ਯੂਸਫ਼ ਜ਼ੁਲੈਖ਼ਾਂ।

---

*ਹਾਫ਼ਜ਼ ਬਰਖ਼ੁਰਦਾਰ ਦੀ ਇਕ ਲਿਖਤ "ਫ਼ਰਾਇਜ਼ ਹਿੰਦ" ਦਸਦੀ ਹੈ, ਕਿ ਉਹ ਪਿੰਡ ਮੁਸਲਮਾਣੀ, ਪਰਗਨਾ ਚੀਮਾ ਚੱਠਾ, ਜ਼ਿਲਾ ਲਾਹੌਰ ਦਾ ਵਸਨੀਕ ਸੀ। ਇਹ ਸ਼ਾਹਜਹਾਨ ਤੇ ਔਰੰਗਜ਼ੇਬ ਦੋਹਾਂ ਦਾ ਸਮਕਾਲੀ ਜਾਪਦਾ ਹੈ, ਸਿਆਲਕੋਟ ਜਾਂ ਤਖ਼ਤ ਹਜ਼ਾਰੇ ਮੌਲਵੀਆਂ ਪਾਸੋਂ ਵਿਦਿਆ ਹਾਸਲ ਕੀਤੀ। ਹਾਫ਼ਜ ਫ਼ਾਰਸੀ ਦਾ ਵੀ ਵਿਦਵਾਨ ਸੀ ਤੇ ਸਵਰਗਵਾਸੀ ਕਾਜ਼ੀ ਫ਼ਜ਼ਲ ਹਕ ਦੇ ਆਖਣ ਅਨੁਸਾਰ (ਵੇਖੋ ਰਸਾਲਾ ਪੰਜਾਬੀ ਦਰਬਾਰ ਸਤੰਬਰ ੧੯੨੯) ਇਕ ਸੰਗ੍ਰਿਹ ਉਨ੍ਹਾਂ ਦੀਆਂ ਛੋਟੀਆਂ ਵਡੀਆਂ ਦੀਨੀ ਕਿਤਾਬਾਂ ਦਾ "ਅਨਵਾਏ ਹਾਫ਼ਜ਼" ਦੇ ਨਾਂ ਹੇਠ, ਇਨ੍ਹਾਂ ਪਾਸ ਪਿਆ ਹੈ। ਇਕ ਪੁਸਤਕ ਨਜੂਮ ਦੀ ਵੀ ਹੈ, ਇਹ ਸਾਰੀਆਂ ਪੁਸਤਕਾਂ ਹੀ ਪੰਜਾਬੀ ਕਵਿਤਾ ਵਿਚ ਹਨ, ਪਰ ਫ਼ਾਰਸੀ, ਅਰਬੀ ਦੇ

[ਬਾਕੀ ਦੇਖੋ ਸਫ਼ਾ ੧੬੭ ਹੇਠਾਂ]

ਇਨ੍ਹਾਂ ਕਿੱਸਿਆਂ ਦੀ ਬੋਲੀ ਠੇਠ ਪੰਜਾਬੀ ਹੈ, ਕਿਧਰੇ ਕਿਧਰੇ

[ਸਫ਼ਾ ੧੬੬ ਦੇ ਫ਼ੁਟ ਨੋਟ ਦੀ ਬਾਕੀ]

ਅਸਰਾਂ ਨਾਲ ਭਰੀਆਂ। ਇਨ੍ਹਾਂ ਸ਼ਰੋਈ ਕਿਤਾਬਾਂ ਨੂੰ ਪੜ੍ਹ ਕੇ ਕਈ ਵਿਦਵਾਨ ਇਹ ਭੁਲੇਖਾ ਖਾਂਦੇ ਹਨ, ਕਿ ਇਹੀ ਹਾਫ਼ਜ਼ ਇਸ਼ਕੀਆ ਕਿਸਿਆਂ ਦਾ ਲਿਖਾਰੀ ਨਹੀਂ ਹੋ ਸਕਦਾ। ਉਂਜ ਵੀ ਕਈ ਲਿਖਾਰੀਆਂ ਨੇ (ਜਿਵੇਂ "ਮੀਆਂ ਮੁਹੰਮਦ", ਦੇ "ਸੈਫ਼ੁਲ ਮਲੂਕ" ਵਿਚ ਤੇ ਮੌਲਵੀ ਦਿਲ ਪਜ਼ੀਰ ਦੇ "ਯੂਸਫ਼ ਜ਼ੁਲੇਖ਼ਾਂ" ਵਿਚ) ਦੋ ਹਾਫ਼ਜ਼ ਬਰਖ਼ੁਰਦਾਰਾਂ ਦਾ ਜ਼ਿਕਰ ਕੀਤਾ ਹੈ, ਜਿਸ ਤੋਂ ਇਹ ਭੁਲੇਖਾ ਹੋਰ ਵੀ ਪੱਕਾ ਹੋ ਜਾਂਦਾ ਹੈ। ਮੀਆਂ ਅਹਿਮਦ ਯਾਰ (ਯੂਸਫ਼ ਜ਼ੁਲੇਖ਼ਾਂ ਵਿਚ) ਹਾਫ਼ਜ਼ ਦਾ ਜਨਮ ਪਿੰਡ ਚਟੀ, ਜ਼ਿਲਾ ਸਿਆਲਕੋਟ ਦਾ ਦਸਦਾ ਹੈ ਤੇ ਇਸ ਨੂੰ ਸਸੀ, ਜ਼ੁਲੈਖ਼ਾਂ ਆਦਿਕ ਦਾ ਕਰਤਾ ਮਿਥਦਾ ਹੈ। ਉਹ ਲਿਖਦਾ ਹੈ, ਇਕ ਹਾਫ਼ਜ਼ ਪਿੰਡ ਮੁਸਲਮਾਣੀ ਦਾ ਸੀ, ਪਰ ਉਸਦਾ ਕਲਾਮ ਸਾਨੂੰ ਨਹੀਂ ਲਭਾ।

ਸੋ ਹੋ ਸਕਦਾ ਹੈ, "ਅਨਵਾਏ ਹਾਫ਼ਜ਼" ਦਾ ਲਿਖਾਰੀ ਕੋਈ ਹੋਰ ਹਾਫ਼ਜ਼ ਹੋਵੇ ਤੇ ਜਿਸਦਾ ਜ਼ਿਕਰ ਅਸੀਂ ਕਰ ਰਹੇ ਹਾਂ, ਸਿਆਲਕੋਟ ਦੇ ਜ਼ਿਲ੍ਹੇ ਦਾ ਵਸਨੀਕ ਹੋਵੇ। ਪਰ ਇਹ ਵੀ ਮੰਨਣ ਵਿਚ ਨਹੀਂ ਆਉਂਦਾ। ਕਿਉਂਕਿ ਮਿਰਜ਼ਾ ਸਾਹਿਬਾਂ ਵਿਚ ਕਵੀ ਪੀਲੂ ਦੀ ਜ਼ਬਾਨੀ ਕਾਂ ਨੂੰ ਇਹ ਗਲ ਅਖਵਾਉਂਦਾ ਹੈ, ਕਿ ਉਹ ਮੁਸਲਮਾਣੀ ਪਿੰਡ ਵਿਚ ਜਾਵੇ ਤੇ ਹਾਫ਼ਜ਼ ਤੋਂ ਇਹ ਕਿੱਸਾ ਮੁੜ ਲਿਖਾਵੇ। ਇਹ ਗਲ ਤਾਂ ਯੂਸਫ਼ ਜ਼ੁਲੇਖਾਂ ਦੇ ਮੁੱਢ ਵਿਚ ਹੀ ਪ੍ਰਗਟ ਹੋ ਜਾਂਦੀ ਹੈ, ਕਿ ਉਹ ਔਰੰਗਜ਼ੇਬ ਦਾ ਸਮਕਾਲੀ ਸੀ, ਅਤੇ ਉਸ ਨੇ ਇਹ ਕਿੱਸਾ ੧੦੯੦ ਹਿਜਰੀ ਵਿਚ ਲਿਖਿਆ।

ਹਿੰਦੀ ਭਾਸ਼ਾ ਨੇ ਵੀ ਜ਼ੋਰ ਪਕੜ ਲਿਆ ਹੈ, ਤੇ ਫ਼ਾਰਸੀ ਸ਼ਬਦਾਂ ਦੀ ਵੀ ਵਰਤੋਂ ਕੀਤੀ ਗਈ ਹੈ। ਕਵੀ ਪੰਜਾਬੀ ਦੇ ਬਿਆਨੀਆਂ ਕਵੀਆਂ ਵਿਚ ਇਕ ਖ਼ਾਸ ਦਰਜਾ ਰਖਦਾ ਹੈ। ਇਸਦਾ ਬਿਆਨ ਸਾਦਾ ਪਰ ਵਲਵਲੇ ਭਰਿਆ ਹੁੰਦਾ ਹੈ। ਕਿਧਰੇ ਕਿਧਰੇ ਅਲੰਕਾਰਕ ਖ਼ੂਬੀਆਂ ਵੀ ਰਜ ਕੇ ਵਿਖਾਈਆਂ ਹਨ (ਜਿਵੇਂ "ਮਿਰਜ਼ਾ ਸਾਹਿਬਾਂ" ਵਿਚ) ਜੋ ਉਸ ਦੀ ਮੌਲਕ ਬੁਧੀ ਦੀ ਸਾਖ ਭਰਦੀਆਂ ਹਨ ਤੇ ਜੋ ਪਿਛੋਂ ਕਈ ਕਵੀਆਂ ਨੇ ਦਹੁਰਾਈਆਂ। ਸੱਦ ਤੇ ਦਵੈਈਆ ਆਮ ਵਰਤਿਆ ਹੈ, ਭਾਵੇਂ ਕਿਧਰ ਕਿਧਰੇ ਲੈ ਵਿਚ ਕਸਰ ਖਾਧੀ ਹੈ। ਪ੍ਰੀਤ ਤੇ ਬ੍ਰਿਹਾ ਦਾ ਬਿਆਨ ਖਿੱਚ ਪਾਉਣ ਵਾਲਾ ਹੈ। ਕਵੀ ਹੁਸਨ ਦੇ ਜਾਦੂ ਦਾ ਬਿਆਨ ਕਰਦਾ ਕਰਦਾ ਅਦਿਭੁਤਤਾ ਤੇ ਅਸਚਰਜਤਾ ਦਾ ਨਜ਼ਾਰਾ ਅਖਾਂ ਅਗੇ ਲਿਆ ਬੰਨ੍ਹਦਾ ਹੈ। ਉਸ ਨੇ ਕੁਦਰਤ ਨੂੰ ਵੀ ਪ੍ਰੇਮੀਆਂ ਦੇ ਦੁਖ ਸੁਖ ਵਿਚ ਸ਼ਾਮਲ ਹੁੰਦਾ ਦਸਿਆ ਹੈ (ਜਿਵੇਂ ਸਸੀ ਪੁੰਨੂੰ) ਕਵੀ ਕਿਸਮਤ ਤੇ ਹੋਣੀ ਵਿਚ ਯਕੀਨ ਰਖਦਾ ਹੈ ਤੇ ਦੁਨੀਆਂ ਦੇ ਸਭ ਦੁਖ ਸੁਖ ਇਸਦੇ ਘੜਨਹਾਰੇ ਦੇ ਪਾਏ ਹੋਏ ਦਸਦਾ ਹੈ। "ਯੂਸਫ਼ ਜ਼ੁਲੇਖ਼ਾਂ" ਵਿਚ ਉਹ ਤੀਵੀਆਂ ਕੱਚੇ ਇਸ਼ਕ ਨੂੰ ਖ਼ੂਬ ਨਿੰਦਦਾ ਹੈ, ਤੇ ਆਪਣੇ ਕਿਸਿਆਂ ਦਾ ਅੰਤ ਸਦਾ ਦੁਖ ਵਿਚ ਸਮੇਟਦਾ ਹੈ। ਹੁਣ ਅਸੀਂ ਕਵੀ ਦੀਆਂ ਰਚਨਾਵਾਂ ਉਤੇ ਵਧੀਕ ਵਿਸਥਾਰ ਨਾਲ ਚਾਨਣਾ ਪਾਉਂਦੇ ਹਾਂ।

**ਸਸੀ ਪੁੰਨੂੰ :**—ਕਿਉਂਕਿ ਕਵੀ ਹੋਣੀ ਵਿਚ ਯਕੀਨ ਰਖਦਾ ਹੈ, ਇਸ ਲਈ ਉਹ ਮੁੱਢ ਤੋਂ ਹੀ ਅਜੇਹੇ ਢੋਲ ਬੰਨ੍ਹ ਦੇਂਦਾ ਹੈ, ਕਿ ਆਉਣ ਵਾਲੇ ਦੁਖ ਅਣ-ਹੋਣੇ ਨਹੀਂ ਜਾਪਦੇ, ਰਾਜੇ ਦੇ ਘਰ ਜੰਮ ਕੇ ਵੀ :

ਸੱਸੀ ਦਾ ਦਰਦ ਪੰਘੂੜਾ ਉਡਿਆ, ਝੂਲੇ ਦੇਂਦੇ ਦੁਖ।
ਅਤੇ ਸੂਲ ਵਿਛਾਈ ਪੋਤੜੇ, ਤਕਣ ਨਾ ਮਿਲਿਆ ਮੁਖ।

ਤੇ ਜੋਤਸ਼ੀਆਂ ਦੇ ਆਖਣ ਤੇ ਉਸਨੂੰ ਸੰਦੂਕ ਵਿਚ ਪਾ ਨਦੀ ਰੁੜ੍ਹਾਉਣਾ ਪਿਆ, ਕਿਉਂਕਿ ਇਸਦੇ ਮੂੰਹ ਲਗਣ ਨਾਲ ਰਾਜੇ ਦੇ ਘਰ ਤੇ ਕੋਈ ਕਹਿਰ ਟੁੱਟ ਪੈਣਾ ਸੀ। ਸੱਸੀ ਰੁੜ੍ਹਦੀ ਆਈ ਨੂੰ ਧੋਬੀਆਂ ਨੇ ਫੜ ਲਿਆ, ਧੋਬਣ ਦਾ ਦੁਧ ਛਾਤੀ ਵਿਚ ਛਲਕ ਆਇਆ :

ਸੱਸੀ ਵਤ ਅੰਗੂਠਾ ਚੁੰਘਿਆ, ਪੀਵੇ ਦੁਧ ਸਵਾ।
ਇਹਦੀ ਡਿਠੀ ਸੂਰਤ ਧੋਬੀਆਂ,ਸੁੱਧ ਨ ਰਹੀਆ ਕਾ।
ਰਬਾ ਅਰਸ਼ੋਂ ਉਤਰੀ ਪੁਤਲੀ,ਯਾ ਇਹ ਹੂਰ ਪਰੀ।
ਸਾਨੂੰ ਆਈ ਯਾਦ ਔਲਾਦ ਦੀ,ਖਾਰਿਉਂ ਬੂੰਦ ਪਈ।
ਧੋਬਣ ਬਨੀ ਨੀਰ ਉਛਾਲਿਆ, ਮਿਹਰ ਮੁਹਬਤ ਨਾਲ।
ਦੋਹੀਂ ਧੀ ਧਿਆਨੀਏਂ, ਫੁੱਲ ਲਗਾ ਸੁਕੇ ਡਾਲ।

ਸੱਸੀ ਜਵਾਨ ਹੋਈ, ਤਾਂ ਉਸ ਦੇ ਵਰ ਲਈ ਟੋਲ ਹੋਣ ਲਗੀ ਧੋਬੀਆਂ ਦੇ ਸਾਕ ਸੱਸੀ ਨੂੰ ਚੁਭਣ, ਤਾਂ ਸਹੇਲੀਆਂ ਮਿਹਣੇ ਦੇਣ :

"ਅਨੀ ਗਰਬ ਨਾ ਕਰੀਏ ਰੂਪ ਦਾ, ਰਬ ਨਾ ਭਾਵੇ ਅੱਤ।"

ਪਰ ਸੱਸੀ ਨੂੰ ਜੋਤਸ਼ੀਆਂ ਨੇ ਦਸਿਆ ਕਿ ਉਸਦਾ ਵਰ ਪੁੰਨੂੰ ਬਲੋਚ ਹੈ। ਬਸ ਅਣ-ਡਿਠਾ, ਅਣ-ਮਾਣਿਆਂ, ਹੀ ਉਹ ਸੁਫ਼ਨਿਆਂ ਦਾ ਗਭਰੂ ਇਸਦਾ ਆਪਣਾ ਬਣ ਜਾਂਦਾ ਹੈ। ਜਦ ਆਪਣੇ ਅਸਲੀ ਪਿਤਾ ਦਾ ਪਤਾ ਲਗਦਾ ਹੈ, ਤਾਂ ਉਸਨੂੰ ਚਿਠੀ ਲਿਖਦੀ ਹੈ, ਕਿ ਮੈਨੂੰ ਇਸ ਜਾਲ ਵਿਚੋਂ ਕਢੋ। ਉਹ ਬਾਗ, ਮਹਿਲ ਅਦਿਕ ਪੁਆ ਦੇਂਦਾ ਹੈ, ਪਰ ਆਪ ਮੂੰਹ ਨਹੀਂ ਲਗਦਾ। ਸਸੀ ਹੁਣ ਪੁੰਨੂੰ ਦੀ ਟੋਲ ਕਰਦੀ ਹੈ, ਐਨੇ ਨੂੰ ਇਕ ਕਾਫ਼ਲਾ ਇਧਰ ਆਉਂਦਾ ਹੈ, ਸਸੀ ਉਸਨੂੰ ਪਕੜ ਲੈਂਦੀ ਹੈ ਤੇ ਉਦੋਂ ਤਕ ਛਡਦੀ ਨਹੀਂ ਜਦ ਤਕ ਉਹ ਪੁੰਨੂੰ ਨੂੰ ਇਸਦੇ ਪਾਸ ਨਹੀਂ ਲਿਆ ਬਿਠਾਂਦੇ। ਪੁੰਨੂੰ ਆਉਂਦਿਆ ਹੀ ਸਸੀ ਦੇ ਪਲੰਘ ਉਤੇ ਉਸਦੇ ਬਾਗ

ਵਿਚ ਆਪਣਾ ਬਕੇਵਾਂ ਲਾਹੁਣ ਲਈ ਲੇਟ ਜਾਂਦਾ ਹੈ, ਸਸੀ ਹੀਰ ਵਾਂਗੂ ਆਉਂਦੀ ਹੈ ਪੁੰਨੂੰ ਨੂੰ ਮਾਰਨ, ਪਰ ਅਗੇ ਦਿਲ ਦੇ ਰਾਂਝੇ,ਪੁੰਨੂੰ, ਦਾ ਨਾਉਂ ਸੁਣਕੇ ਮੋਹੀ ਜਾਂਦੀ ਹੈ, ਤੇ ਖ਼ੁਸ਼ੀ ਵਿਚ ਚਰਵਾਹਿਆਂ ਨੂੰ ਪਈ ਗਲ ਦੀਆਂ ਹਮੇਲਾਂ ਲਾਹ ਲਾਹ ਬਖ਼ਸ਼ਦੀ ਹੈ। ਇਉਂ ਜਾਪਦਾ ਹੈ ਜਿਵੇਂ :

"ਮੀਂਹ ਉਠਿਆ ਸੁਕੇ ਬਦਲੋਂ, ਭਰ ਭਰ ਚਲੀ ਵੇਲ ।"

ਸਸੀ ਆਪਣੀ ਧੋਬਣ ਮਾਂ ਨੂੰ ਆਪਣੇ ਦਰਦ ਦਾ ਹਾਲ ਦਸਦੀ ਹੈ ਉਸਨੂੰ ਮਨਾ ਕੇ ਉਸ ਨਾਲ ਵਿਆਹ ਕਰਾਉਂਦੀ ਹੈ ਤੇ ਉਸਦੇ ਸੰਜੋਗ ਨੂੰ ਮਾਣ ਮਾਣ ਰਜਦੀ ਨਹੀਂ :

ਓਹਦੇ ਤ੍ਰਿਖੇ ਨੈਣ ਕਟਾਰੀਆਂ, ਬ੍ਰਿਹੋਂ ਚੜ੍ਹਾਈ ਸਾਨ।<br>
ਅਤੇ ਧੁਪੇ ਡਿਠੀ ਲਿਸ਼ਕਦੀ, ਜਿਉਂ ਬਿਜਲੀ ਅਸਮਾਨ।<br>
ਉਥੇ ਝੁਰਮੁਟ ਪਾਇਆ ਤਾਰਿਆਂ, ਚੰਨ ਝਾਤੀ ਪਾਵੇ ਚਾ।<br>
ਅਤੇ ਚੜ੍ਹਿਆ ਲੋੜੇ ਰਾਤ ਰਾਤ, ਸੂਰਜ ਚਾਮਲ ਚਾਮਲ ਚਾ।<br>
ਕਰੇ ਦੁਆਈਂ ਸਸੜੀ, ਰਬਾ ਦਿਹੁੰ ਨਾ ਚਾੜ੍ਹੀਂ ਝੱਬ।<br>
ਮੈਂ ਰਜ ਗਲ ਸੋਵਾਂ ਲਗ ਯਾਰ ਦੇ, ਤਾਂ ਦਿਹੁੰ ਚਾੜ੍ਹੀਂ ਝੱਬ।

ਪਰ ਇਕ ਦਿਨ ਪੁੰਨੂੰ ਦੇ ਭਰਾ ਉਸਨੂੰ ਲੈਣ ਆ ਗਏ। ਸਸੀ ਨੇ ਘਰ ਰਖੇ, ਆਦਰ ਦਿਤਾ, ਪਰ ਜਿਵੇਂ ਹੀ ਇਹ ਦੋਵੇਂ, ਇਕ ਰਾਤ ਸੁਤੇ ਸਨ, ਕਿ ਪੁੰਨੂੰ ਨੂੰ ਨਸ਼ਾ ਪਿਆ, ਬੇਹੋਸ਼ ਕਰ, ਕਚਾਵੇ ਪਾ, ਨਾਲ ਲੈ ਤੁਰੇ। ਸਸੀ ਜਾਗੀ ਤਾਂ ਬਹਿਬਲ ਹੋ ਉਠੀ, ਤੜਪ ਤੜਪ ਘੁਲੀ, ਮਾਓਂ ਨੇ ਸਮਝਾਇਆ ਕਿ ਪ੍ਰਦੇਸੀਆਂ ਨਾਲ ਮੋਹ ਪਾਉਣ ਦਾ ਇਹੀ ਹਾਲ ਹੁੰਦਾ ਹੈ :

"ਬੱਚੀ ਅਲੀਂ ਕਿਨ ਪਰਨਾਈਆਂ, ਕਿਨ ਪਿੰਜਰੇ ਘਤੇ ਕਾਉਂ।"

ਤਾਂ ਸਸੀ ਸੜ ਬਲ ਉਸਨੂੰ ਰੁਖੀ ਹੋ ਹੋ ਪੈਂਦੀ ਹੈ, ਕਿ ਉਹ ਉਸਦੀ ਮਾਓਂ ਕਦ ਸੀ ਜੋ ਉਸ ਨੂੰ ਦਰਦ ਹੁੰਦਾ :

"ਮਾਂ ਨੀ ਬੋਲ ਅਵਲੜੇ ਬੋਲ ਕੇ,
ਮੇਰਾ ਆਜਜ਼ ਜੀਉ ਨਾ ਸਾੜ।
ਅਮਾਂ ਜਿਨ੍ਹਾਂ ਜ਼ਖ਼ਮ ਇਸ਼ਕ ਦਾ,
ਤਿਨ੍ਹਾਂ ਇਸ਼ਕ ਦੀ ਸਾਰ।"

ਸਸੀ ਕਹਿਰ ਵਿਚ ਆਈ, ਪੁੰਨੂੰ ਦੀ ਟੋਲ ਵਿਚ ਉਠ ਨੱਠੀ, ਰੇਤ ਥਲ ਗਾਹ ਮਾਰੇ, ਪਰ ਪੁੰਨੂੰ ਦਾ ਖੁਰਾ ਖੋਜ ਨਾ ਲੱਭਾ, ਅੰਤ ਹਾਰ ਮੋਈ, ਸਾਰੀ ਕਾਇਨਾਤ ਨੇ ਉਸਦਾ ਮਾਤਮ ਕੀਤਾ :

ਸਸੀ ਦਾ ਮਾਤਮ ਭਗਿਆੜਾਂ, ਗਿਦੜਾਂ ਕੀਤਾ ਆ।
ਅਤੇ ਲੂਮੜੀਆਂ ਤੇ ਪਾਹੜੇ, ਉਹਨੂੰ ਰੋਵਣ ਪਲੂ ਪਾ।
ਉਹ ਮੋਰ ਜੰਗਲ ਤੇ ਝਾਗਰੀ, ਕੁਰਲਾਵਣ ਕੂੰਜਾਂ ਆ।
ਨਿਤ ਦੁਧ ਨਾ ਦਿਤਾ ਹਰਨੀਆਂ, ਥਕੇ ਪਗ ਵਿਹਾ।
ਯਾਰੋ ਜੂਹੇ ਚੁਗਣ, ਨਾ ਪੰਖਣੂ, ਅਤੇ ਮੁਰਗ਼ਾਂ ਪਿਆ ਵਿਜੋਗ।
ਸਸੀ ਘਿਨ ਮੋਈ ਗਮ ਯਾਰ ਦਾ, ਘਤ ਥਲਾਂ ਵਿਚ ਸੋਗ।

ਉਧਰ ਜਦ ਪੁੰਨੂੰ ਨੂੰ ਜਾਗ ਆਈ ਤਾਂ ਕਹਿਰ ਰੁਨਾ, ਕੁਰਲਾਇਆ, ਉਠਕੇ ਨਠਾ, ਭਾਲਿਆ, ਥਲਾਂ ਵਿਚ ਇਕ ਸਜਰੀ ਕਬਰ ਵੇਖੀ, ਆਜੜੀਆਂ ਤੋਂ ਪੁਛਿਆ, "ਭਾਈ ਵੇ, ਇਹ ਕੈਂਦਰੀ ਕਬਰ ਹਾਈ?" ਉਨ੍ਹਾਂ ਜਵਾਬ ਦਿਤਾ :

ਮੀਆਂ ਉਚੀ ਲੰਮੀ ਪਤਲੀ, ਨਿਕੇ ਲਕ ਜਵਾਨ।
ਨਾਂ ਸਸੀ, ਧੀ ਜਾਮਦੀ, ਮੋਈ ਬ੍ਰਿਹੋਂ ਦੇ ਮਾਨ।

ਇਹ ਪੁੰਨੂੰ ਪੁੰਨੂੰ ਕਰ ਮੋਈ, ਅਸਾਂ ਖਲ੍ਹਿਆਂ ਦਿਤੀ ਜਾਨ।
ਪੁੰਨੂੰ ਨੇ ਵਿਜੋਗ ਵਿਚ ਆਹ ਮਾਰੀ। ਜੀਵਣਾ ਹਰਾਮ ਕੀਤਾ। ਅਤੇ,

ਰਬਾ, ਅਸਾਂ ਜੁਸੇ ਆਪੋ ਆਪਣੇ, ਦੋ ਜਿਸਮਾਂ ਇਕ ਜਾਨ।
ਜੇ ਇਕ ਰਹੇ ਬਿਨ ਯਾਰ ਦੇ, ਤਾਂ ਖ਼ਤਾ ਦੋਹਾਂ ਬੇਈਮਾਨ।

ਰਬ ਦਾ ਭਾਣਾ, ਕਬਰ ਫਟ ਨਿਕਲੀ ਤੇ ਪੁੰਨੂੰ ਨੂੰ ਵਿਚ ਸਮਾ ਲਿਆ। ਇਸਤਰ੍ਹਾਂ ਇਹ ਕਹਾਣੀ ਨਿਰਾ ਹੋਣੀ ਦਾ ਚਮਤਕਾਰ ਹੈ। ਮਨੁਖ ਮਾਨੋਂ ਸ਼ਤਰੰਜ ਦੇ ਮੋਹਰੇ ਹਨ, ਜਿਨ੍ਹਾਂ ਨਾਲ ਹੋਣੀ ਖੇਢਾਂ ਖੇਢ ਰਹੀ ਹੈ। ਸਾਰੀ ਕਹਾਣੀ ਮੁਢ ਤੋਂ ਅਖ਼ੀਰ ਤਕ ਆਲੇ ਦੁਆਲੇ, ਕਿਸੇ ਮਾਨਸਿਕ ਗੁੰਝਲ ਜਾਂ ਆਪੇ-ਫੁਟੇ ਪਿਆਰ ਦਾ ਜ਼ਿਕਰ ਨਹੀਂ ਕਰਦੀ। ਸਭ ਕੁਝ ਮਿਥਿਆ ਆਇਆ ਹੈ, ਮਿਥਿਆ ਹੋ ਰਿਹਾ ਹੈ। ਇਸਤਰ੍ਹਾਂ ਇਸ ਕਹਾਣੀ ਦੀਆ ਨੀਹਾਂ ਧਰਤੀ ਉਤੇ ਨਹੀਂ, ਸਗੋਂ ਅਕਾਸ਼ ਵਿਚ ਹਨ। ਇਹ ਇਕ ਖ਼ਿਆਲੀ ਮਿਥਿਆ ਤੇ ਸੁਫਨਿਆਂ ਦੇ ਦੇਸ਼ ਦੀ ਕਹਾਣੀ ਹੈ, ਜਿਸ ਵਿਚ ਪਾਤਰ-ਉਸਾਰੀ ਉਕੀ ਨਹੀਂ ਲਭਦੀ, ਨਾ ਕੋਈ ਉਤਾਰ ਚੜ੍ਹਾਉ। ਸਾਰੀ ਕਹਾਣੀ ਉਤੇ ਮਾਨੋਂ ਕਿਸਮਤ ਤੇ ਰਬ ਦਾ ਪ੍ਰਛਾਵਾਂ ਪਿਆ ਹੈ।

ਕਵਿਤਾ ਆਮ ਕਰਕੇ ਸਾਧਾਰਣ ਹੈ, ਕਿਤੇ ਕਿਤੇ ਹੀ ਆਕੇ ਚਮਕਦੀ ਹੈ, ਜਿਥੇ ਸ਼ਬਦ ਕੁਝ ਸਵਾਰ ਨਹੀਂ ਸਕਦੇ ਤੇ ਅੱਤ ਦੇ ਜਜ਼ਬੇ ਦੀ ਲੋੜ ਹੁੰਦੀ ਹੈ। ਜਿਵੇਂ ਸਸੀ ਪੁੰਨੂੰ ਦੇ ਮਿਲਾਪ ਵੇਲੇ, ਸਸੀ ਧੋਬਣ ਦੇ ਮਿਲਾਉ ਵੇਲੇ, ਜਾਂ ਸਸੀ ਦੀ ਮੌਤ ਵੇਲੇ। ਬਾਕੀ ਬਿਆਨ ਇਕੋ ਪਧਰ ਤੇ ਤੁਰਦਾ ਹੈ। ਕਈ ਕਈ ਵਾਕ-ਅੰਸ਼ ਨਰੋਏ ਘੜੇ ਹਨ, ਜਿਵੇਂ "ਨਿਕੇ ਲਕ ਜਵਾਨ" "ਤ੍ਰਿਖੇ ਨੈਣ ਕਟਾਰੀਆਂ" ਆਦਿਕ।

ਕਹਾਣੀ ਦੇ ਅਸਲ ਬਾਰੇ ਵੀ ਕਈ ਰਾਵਾਂ ਹਨ। ਡਾਕਟਰ

ਮਹਣ ਸਿੰਘ ਦਾ ਖ਼ਿਆਲ ਹੈ, ਕਿ ਸਸੀ ਬ੍ਰਾਹਮਣ ਖ਼ਾਨਦਾਨ ਦੀ ਸੀ, ਤੇ ਇਹ ਇਕ ਹਿੰਦੂ ਨਾਉਂ ਤੇ ਅਸਲੇ ਦੀ ਕਹਾਣੀ ਹੈ (ਸਸੀ=ਚੰਨ, ਪੁੰਨੂੰ=ਪੂਰਨ)। ਇਸਦੇ ਖ਼ਾਨਦਾਨ ਦੇ ਲੋਕ ਹੁਣ ਤਕ ਰਿਆਸਤ ਬਹਾਵਲਪੁਰ ਵਿਚ ਵਸਦੇ ਹਨ।

## ਮਿਰਜ਼ਾ-ਸਾਹਿਬਾਂ :—

ਸਸੀ ਤੋਂ ਪਿਛੋਂ ਕਵੀ ਨੇ ਸੱਦ ਦੀ ਧਾਰਨਾਂ ਉਤੇ ਹੀ ਮਿਰਜ਼ਾ ਸਾਹਿਬਾਂ ਲਿਖਿਆ। ਕਵੀ ਨੂੰ ਪਤਾ ਸੀ, ਕਿ ਉਸਤੋਂ ਪਹਿਲਾਂ ਪੀਲੂ ਵੀ ਇਕ ਅਜੇਹੀ ਰਚਨਾਂ ਰਚ ਚੁਕਾ ਹੈ, ਸੋ ਉਹ ਕਿੱਸੇ ਨੂੰ ਮੁੜ ਲਿਖਣ ਲਈ ਇਹ ਬਹਾਨਾ ਲਭਦਾ ਹੈ, ਕਿ ਸਾਹਿਬਾਂ ਦੀ ਰੂਹ ਪੀਲੂ ਦੀ ਕਬਰ ਤੇ ਗਈ, ਕਿ ਤੇਰੇ ਬਣਾਏ ਹੋਏ ਸ਼ੇਅਰ ਡੂਮਾਂ ਨੇ ਗਾਉਂ ਗਾਉਂ ਕੇ ਵਿਗਾੜ ਦਿਤੇ ਹਨ, ਤੇ ਮੇਰੇ ਇਸ਼ਕ ਨੂੰ ਲਜ ਲਗ ਰਹੀ ਹੈ, ਤੂੰ ਕੋਈ ਉਪਾਉ ਕਰ, ਤਾਂ ਪੀਲੂ ਕਬਰ ਵਿਚੋਂ ਸਾਹਿਬਾਂ ਦੀ ਰੂਹ ਨੂੰ ਬੋਲਿਆ, ਕਿ ਤੂੰ ਹੁਣ ਹਾਫ਼ਜ਼ ਨੂੰ ਜਾਕੇ ਆਖ ਕਿ ਇਸ ਕਿੱਸੇ ਨੂੰ ਮੁੜ ਲਿਖੇ।

ਹਾਫ਼ਜ਼ ਨੇ ਕਿੱਸੇ ਦੀ ਕਹਾਣੀ ਵਿਚ ਕੋਈ ਵਾਧਾ ਨਹੀਂ ਕੀਤਾ। ਪੀਲੂ ਨੇ ਸਾਹਿਬਾਂ ਦੇ ਅੰਤ ਬਾਰੇ ਕੁਝ ਪਤਾ ਖੁਰਾ ਨਹੀਂ ਦਿਤਾ (ਜਾਂ ਉਹ ਸਾਡੇ ਤਕ ਨਹੀਂ ਪੁਜ ਸਕਿਆ) ਹਾਫ਼ਜ਼ ਨੇ ਸਾਹਿਬਾਂ ਨੂੰ ਵੀ ਮਿਰਜ਼ੇ ਤੋਂ ਪਿਛੋਂ ਵੈਰੀਆਂ ਦੇ ਹਥੋਂ ਮਰਦਾ ਦਸਿਆ ਹੈ। ਮਿਰਜ਼ੇ ਦਾ ਅੰਤ ਇਸੇ ਤਰ੍ਹਾਂ ਬੇਥਵ੍ਹਾ ਅਤੇ ਇਤਬਾਰ ਯੋਗ ਨਹੀਂ, ਸਗੋਂ ਇਸ਼ਕ ਮਜਾਜ਼ੀ ਨੂੰ ਕੋਸਿਆ ਵੀ ਹੈ।

ਕਵੀ ਨੇ ਸਸੀ ਨਾਲੋਂ ਇਸ ਕਵਿਤਾ ਵਿਚ ਸ਼ਬਦ ਵਧੀਕ ਸਿਆਣਪ ਨਾਲ ਜੜ੍ਹੇ ਹਨ, ਅਲੰਕਾਰ ਵਰਤੇ ਹਨ, ਤੇ ਕਲਾ ਦਾ ਪਰਭਾਵ ਪਾਇਆ

ਹੈ, ਜਿਵੇਂ ਸਾਹਿਬਾਂ ਦਾ ਸੁਰੂਪ ਬਿਆਨ ਕਰਨ ਵੇਲੇ :

ਸਾਹਿਬਾਂ ਰੰਗ ਮਜੀਠ ਦਾ, ਜਿਉਂ ਜਿਉਂ ਧਰਤ ਰਗੀਨ ।
ਓਹਦੀ ਜੁਤੀ ਦੇ ਦੋ ਵਾਲੀਆਂ, ਦੋ ਬਤਖ਼ਾਂ ਚੋਗ ਚੁਗੀਨ ।
ਓਹਦਾ ਕੱਦ ਸਕੀਮ ਤਨ, ਵਿਚ ਤਰੱਕਲ ਵੱਟ ਪਵੰਨ ।
ਅਤੇ ਨਕ ਕੁੰਡੀ ਦਾ ਪੀਪਲਾ, ਜ਼ੁਲਫ਼ਾਂ ਨਾਗ ਪਲਮੰਨ ।
ਉਹਦੀਆਂ ਸੁਰਖ਼ ਲਬਾਂ, ਦੰਦ ਉਜਲੇ, ਜਿਉਂ ਮੋਤੀ ਲਾਲ ਭਖੰਣ ।
ਜਾਂ ਗੱਲ ਕਰੇਂਦੀ ਹਸਕੇ, ਤਾਂ ਮੁਖੋਂ ਫੁਲ ਝੜਨ ।
ਉਹਦੇ ਤ੍ਰਿਖੇ ਨੈਣ ਕਟਾਰੀਆਂ, ਦੂਸਰ ਘਾਉ ਕਰਨ ।
ਜਿਉਂ ਤੇਜ਼ੀ ਸੂਰਜ ਸਾਹਮਣੇ, ਲਾਟਾਂ ਨੈਣ ਮਚਨ ।

ਤੇ ਅਗੇ ਚਲਕੇ ਉਸਦੀ ਜਵਾਨੀ ਦੇ ਰਾਂਗਲੇ ਉਭਾਰ ਤੇ ਜਿਸਮ ਦੇ ਕੁਝ ਹੋਰ ਅੰਗਾਂ ਨੂੰ ਅਧ-ਕਜੇ, ਅਧ-ਨੰਗੇ, ਤਰੀਕੇ ਨਾਲ ਬਿਆਨ ਕੀਤਾ ਹੈ ।

ਜਦ ਸਾਹਿਬਾਂ ਨੂੰ ਇਸ਼ਕ ਜਾਗਿਆ ਤਾਂ "ਪੋਸ਼ ਪੋਸ਼" ਕਰਦਾ ਆਇਆ (ਅਗੋਂ ਹਟ ਜਾਉ, ਹਟ ਜਾਉ)

"ਇਸ਼ਕ ਆਇਆ ਘਟ ਬੰਨ੍ਹ ਕੇ, ਪੋਸ਼ ਕਰੇਂਦਾ ਪੋਸ਼ । ✓
ਸਾਹਿਬਾਂ ਘੁੱਟ ਪਿਆਲੀ ਇਸ਼ਕ ਦੀ, ਹੋਸ਼ੋਂ ਹੋਈ ਬੇਹੋਸ਼ ।"

ਮਿਰਜ਼ਾ ਵੀ ਇਸ ਜਜ਼ਬੇ ਨਾਲ ਭਰਪੂਰ ਹੈ :

"ਜੇ ਸਿਰ ਜਾਏ ਜਾਨ ਦੇ, ਪਰ ਇਸ਼ਕ ਨਾ ਲਗੇ ਨੰਗ ।" ✓

ਮਿਰਜ਼ੇ ਦੇ ਵਿਛੋੜੇ ਉਤੇ ਸਾਹਿਬਾਂ ਵਿਆਕੁਲ ਹੋ ਹੋ ਪੈਂਦੀ ਹੈ :

ਹੰਝੂ ਵਗਣ ਆਸ਼ਕਾਂ, ਮੋਤੀ ਜਿਓਂ ਅਨਤੁੱਲ ।
ਰਤੋਂ ਰੋਵੇ ਸਾਹਿਬਾਂ, ਜਿਉਂ ਝੜਨ ਚਰਾਗ਼ੋਂ ਫੁੱਲ ।

ਠਾਠ ਜਿਵੇਂ ਦਰਿਆ ਦੇ, ਜਿਥੇ ਪਏ ਬ੍ਰਿਹੋਂ ਦੀ ਛੱਲ ।
ਸਰ ਪਰ ਡੋਬੇ ਤਾਰੂਆਂ, ਭੁਲੀ ਸਭ ਅਕਲ ।

ਤੇ ਮਿਰਜ਼ੇ ਦੇ ਮਾਰੇ ਜਾਣ ਤੇ ਡਾਢੇ ਵੈਰਾਗ ਵਿਚ ਵੈਣ ਪਾਉਂਦੀ ਹੈ :

ਸਾਹਿਬਾਂ ਪਟ ਪਟ ਸੁਟੇ ਮੇਢੀਆਂ, ਹੰਝੂ ਨੀਰ ਵਹਾ ।
(ਵੇ ਮੈਂ) ਖਾਰਿਉਂ ਥੰਮ੍ਹ ਨਾ ਲਾਹੀਆਂ, ਤੇਲ ਫੁਲੇਲ ਮਲਾ ।
ਨਾਂਹੀਂ ਚੂੰਡ ਗੁੰਦਾਈਆਂ, ਮਾਂਗ ਸੰਧੂਰ ਭਰਾ ।
ਮੌਲੀ, ਮਹਿੰਦੀ, ਸਿਰ ਧੜੀ, ਸਾਡੀ ਸਧਰ ਨਾ ਲੱਥੀ ਕਾ ।

ਸਾਹਿਬਾਂ ਦੇ ਭਰਾਵਾਂ ਨੇ ਮਿਰਜ਼ੇ ਨੂੰ ਮਾਰ ਕੇ ਭੈਣ ਨੂੰ ਵੀ ਕੋਹ ਸੁਟਿਆ, ਤਾਂ ਸਾਰੇ ਜੀਵ, ਅਜੀਵ ਰੋ ਉਠੇ :

"ਤੋਤਿਆਂ, ਮੈਨਾਂ, ਕੂਹੀਆਂ, ਚੰਜੂ ਲਾਲ ਵਸਨ ।
ਤੇ ਛਾਤੀ ਕੋਹੀ ਤਿਲੀਅਰਾਂ, ਹੰਝੂ ਨੀਰ ਪਵਨ ।"

ਸਾਹਿਬਾਂ ਰੰਗ ਮਜੀਠ ਦਾ", "ਰੱਤੂ ਰੋਵੇ ਸਾਹਿਬਾਂ ਜਿਉਂ ਝੜਨ ਚਰਾਗੋਂ ਫੁਲ", "ਛਾਤੀ ਕੋਹੀ ਤਿਲੀਅਰਾਂ", "ਇਸ਼ਕ ਆਇਆ ਘਟ ਬੰਨ੍ਹ ਕੇ", "ਪੋਸ਼ ਕਰੇਂਦਾ ਪੋਸ਼", ਆਦਿਕ ਵਿਚ ਉਪਮਾਵਾਂ ਭਾਵ-ਭਰੀਆਂ ਤੇ ਬਿਆਨ ਜਜ਼ਬੇ ਨਾਲ ਲਿਬੜਿਆ ਹੈ । ਹੁਣ ਫ਼ਾਰਸੀ ਦਾ ਅਸਰ ਕੁਝ ਵਧੀਕ ਹੈ, ਸ਼ਬਦਾਵਲੀ ਵਿਚ ਵੀ, ਉਪਮਾਵਾਂ ਵਿਚ ਵੀ ।

**ਯੂਸਫ਼ ਜ਼ੁਲੈਖ਼ਾਂ :—** ਇਹ ਰਚਨਾਂ "ਸੱਸੀ" ਤੇ "ਮਿਰਜ਼ਾ ਸਾਹਿਬਾਂ" ਤੋਂ ਪਿਛੋਂ ਕੀਤੀ ਗਈ । ਕਿਉਂਕਿ ਇਕ ਤਾਂ ਇਸ ਵਿਚ ਫ਼ਾਰਸੀ ਦਾ ਅੰਸ਼ ਵਧੇਰੇ ਹੈ, ਦੂਜੇ ਰਚਨਾਂ ਵਿਚ ਫ਼ਲਸਫ਼ਾ ਆ ਦਾਖ਼ਲ

ਜੇ ਜ਼ੁਲੈਖ਼ਾਂ ਸੋਹਣੀ ਸੀ, ਤਾਂ ਯੂਸਫ਼ ਵੀ ਕੋਈ ਘਟ ਨਹੀਂ ਸੀ :

ਨੈਣ ਯੂਸਫ਼ ਦੇ ਬਲਨ ਮਸ਼ਾਲਾਂ ਝਾਤ ਜ਼ੁਲੈਖ਼ਾਂ ਪਾਈ।
ਜਲ ਬਲ ਖ਼ਾਕ ਹੋਈਆਂ ਸਭ ਰੰਨਾਂ, ਤਾਬਸ਼ ਰਹੀ ਨਾ ਕਾਈ।
ਭੁਲ ਗਏ ਸਭ ਫ਼ਖ਼ਰ ਰੰਨਾਂ ਦੇ, ਲਾਫ਼ਾਂ ਵਿਸਰ ਗਈਆਂ।
ਯੂਸਫ਼ ਦੇ ਵਲ ਤਾਰਿਆਂ ਵਾਂਗੂ, ਤਰ ਤਰ ਵੇਖਣ ਪਈਆਂ।

ਹਾਫ਼ਜ਼ ਨੇ ਪ੍ਰੇਮ ਫੁਟਣ ਵੇਲੇ ਜ਼ੁਲੈਖ਼ਾਂ ਨੂੰ ਸਤ ਸਾਲ ਦੀ ਕੰਵਾਰੀ ਕੰਜ ਆਖਿਆ ਹੈ ਤੇ ਮਾਪਿਆਂ ਹਥੋਂ ਜ਼ੰਜੀਰਾਂ ਪਵਾਈਆਂ ਹਨ, ਇਹ ਗ਼ਲਤ ਹੈ। ਫੇਰ ਕਵੀ ਨੇ ਜੋਹੜੀ ਦੈਹਸਰ ਤੇ ਭੋਜ ਦੀ ਮਸਾਲ ਦੇ ਕੇ ਤੀਵੀਆਂ ਦੇ ਇਸ਼ਕ ਨੂੰ ਨਿੰਦਿਆ ਹੈ, ਕਿ ਇਨ੍ਹਾਂ ਦਾ ਇਸ਼ਕ ਕਚੇਰਾ, ਪਿਲਪਲਾ ਜੇਹਾ ਹੁੰਦਾ ਹੈ, ਤੇ ਆਪਣੀਆਂ ਖ਼ਵਾਹਸ਼ਾ ਪਿਛੇ ਇਹ ਮਰਦਾਂ ਦੇ ਮੂੰਹ ਲਗਾਮ ਦੇਂਦੀਆਂ ਹਨ, ਤੇ ਉਨ੍ਹਾਂ ਤੋਂ ਤਸੀਹੇ ਝਲਵਾਉਂਦੀਆਂ ਹਨ, ਇਹ ਵੀ ਮੰਨਣ ਯੋਗ ਨਹੀਂ ਜਾਪਦਾ, ਕਿਉਂਕਿ ਕਵੀ ਨੇ ਜ਼ੁਲੈਖ਼ਾਂ ਦੇ ਹਿਰਦੇ ਵਿਚ ਇਸ਼ਕ ਦਾ ਤਪਦੀ ਭਠੀ ਨੂੰ ਵੀ ਨਾਲ ਹੀ ਬਿਆਨ ਕੀਤਾ ਹੈ :

"ਆਪ ਜ਼ੁਲੈਖ਼ਾ ਉਠੇ ਸਾਹੀਂ, ਦਰ ਤੇ ਆਨ ਖਲੋਤੀ।
ਹੰਜਰੂਆਂ ਝੜ ਪਈਆਂ ਝੋਲੀ, ਜੋ ਆਇਆ ਵਿਚ ਮੋਤੀ।"

ਕਵੀ ਇਸ ਇਸ਼ਕ ਨੂੰ ਬੁਤ ਪੂਜਾ ਆਖਕੇ ਨਿੰਦਦਾ ਵੀ ਹੈ ਤੇ ਇਸ ਦੀ ਅਸਲੀਅਤ ਨੂੰ ਨਾਲੋ ਨਾਲ ਬਿਆਨ ਵੀ ਕਰੀ ਜਾਂਦਾ ਹੈ। ਇਸ "ਦੁਵੱਲੀ ਝਾਕ" ਨੇ ਕਵਿਤਾ ਵਿਚ ਜਜ਼ਬੇ ਦੀ ਸਚਿਆਈ ਹਰ ਥਾਂ ਇਕੋ ਜੇਹੀ ਨਹੀਂ ਰਹਿਣ ਦਿਤੀ ਤੇ ਬਿਆਨ, ਬਹੁਤੀ ਥਾਂਈ ਫ਼ਲਸਫ਼ਾਨਾਂ ਜੇਹਾ ਹੋ ਗਿਆ ਹੈ।

*** ਅਹਿਮਦ :**—ਇਹ ਪਹਿਲਾ ਕਵੀ ਸੀ ਜਿਸ ਨੇ ਹੀਰ ਦਾ ਕਿੱਸਾ ਬੈਂਤਾਂ ਵਿਚ ਲਿਖਿਆ ਤੇ ਹੀਰ-ਰਾਂਝੇ ਦਾ ਅੰਤ ਦੁਖ ਵਿਚ ਸਮੇਟਿਆ, ਭਾਵੇਂ ਉਸਨੇ ਇਨ੍ਹਾਂ ਦੀ ਮੌਤ ਦਾ ਕਾਰਨ ਨਹੀਂ ਦਸਿਆ।†

ਵਾਰਸ ਸ਼ਾਹ ਨੇ ਜਿਸਦੀ ਹੀਰ ਲਗ ਭਗ ਸਵਾ ਸੌ ਵਰ੍ਹੇ ਪਿਛੋਂ ਲਿਖੀ ਗਈ, ਕਹਾਣੀ ਦੀਆਂ ਬਾਹਰ-ਲਕੀਰਾਂ ਅਹਿਮਦ ਪਾਸੋਂ ਉਧਾਰੀਆਂ ਲਈਆਂ ਜਾਪਦੀਆਂ ਹਨ। ਧਾਰਨਾਂ ਵੀ, ਕਈ ਥਾਂਈਂ ਪੂਰੇ ਦੇ ਪੂਰੇ ਬੰਦ ਵੀ। ਹਾਂ ਵਿਸਥਾਰ ਵਿਚ, ਪਾਤਰ ਉਸਾਰੀ ਵਿਚ, ਨਾਟਕੀ ਰੰਗ ਭਰਨ ਵਿਚ, ਅੰਲਕਾਰਕ ਖ਼ੂਬੀਆਂ ਵਿਚ, ਵਾਰਸ ਅਹਿਮਦ ਤੋਂ ਕਿਤੇ ਅਗੇਰੇ ਲੰਘ ਗਿਆ ਹੈ ਤੇ ਉਸਦੇ ਬਿਆਨ ਦੀ ਸ਼ੋਖ਼ੀ ਅਹਿਮਦ ਦੇ ਸਾਦੇ ਸਾਧਾਰਨ ਬਿਆਨ ਤੋਂ ਕਿਤੇ ਵਧੀਕ ਖਿੱਚ ਪਾਉਂਦੀ ਹੈ।

ਅਹਿਮਦ ਦੇ ਬੈਂਤਾਂ ਦਾ ਤੋਲ ਟਕਸਾਲੀ ਨਹੀਂ, ਜਿਸ ਵਿਚ ਇਸ ਨੇ ਆਮ ਕਰਕੇ ਕਸਰ ਖਾਧੀ ਹੈ। ਹਾਂ ਬੋਲੀ ਬੜੀ ਮਿਠੀ, ਕੇਂਦਰੀ

---

*ਔਰੰਗਜ਼ੇਬ ਦਾ ਸਮਕਾਲੀ ਸੀ, ਇਸਨੇ ਲਿਖਿਆ ਹੈ, "ਸੰਨ ਚਾਰ ਤੇ ਤੀਹ ਔਰੰਗਾਸ਼ਾਹੀ, ਕਥਾ ਹੀਰ ਤੇ ਰਾਂਝੇ ਦੀ ਹੋਈ ਪੂਰੀ"

† ਸਾਡੇ ਖ਼ਿਆਲ ਵਿਚ ਇਹ ਅਹਿਮਦ ਦੀ ਸਿਆਣਪ ਦੀ ਨਿਸ਼ਾਨੀ ਹੈ। ਸਾਰੀ ਕਹਾਣੀ ਦਾ ਝੁਕਾਉ ਦੁਖਾਂਤ ਵਲ ਹੈ। ਹੀਰ ਤੇ ਰਾਂਝਾ, ਦੋਵੇਂ ਜੀਵਨ ਦੀਆਂ ਇੰਨੀਆਂ ਸਟਾਂ ਸਹਿ ਚੁਕੇ ਹਨ, ਤੇ ਜੀਵਨ-ਤਜਰਬੇ ਹਾਸਲ ਕਰ ਚੁਕੇ ਹਨ, ਇਸ਼ਕ ਤੇ ਸਹਿਜ ਵਿਚ ਪਕ ਕੇ ਕਿ ਹੁਣ ਵਿਆਹੁਤ ਮਿਲਾਪ ਦੁਖਾਵਾਂ ਜਾਪਦਾ ਹੈ। ਬਾਵਜੂਦ ਇਸ ਅੰਤ ਦੇ ਸਾਡੇ ਉਤੇ ਦੁਖ ਦਾ ਭਾਰ ਨਹੀਂ ਪੈਂਦਾ। ਪ੍ਰੀਤ ਦਾ ਸਿਦਕ ਹੀ ਦਿਲਾਂ ਵਿਚ ਵਸਦਾ ਹੈ ਹੋਰ ਕੁਝ ਨਹੀਂ।

ਤੇ ਘਰੋਗੀ ਹੈ ਜਿਸ ਵਿਚ ਬਾਹਰਲੇ ਸ਼ਬਦਾਂ, ਓਪਰੇ ਅਲੰਕਾਰਾਂ ਤੇ ਲੋੜ ਨਾਲੋਂ ਵਾਧੂ ਬਿਆਨ ਦਾ ਰਲਾਉ ਨਹੀਂ।

ਭਾਵੇਂ ਲੋੜ ਅਨੁਸਾਰ ਆਮ ਵਰਤੋਂ ਵਿਚ ਆਉਣ ਵਾਲੇ ਪ੍ਰਾਕ੍ਰਿਤ ਜਾਂ ਫ਼ਾਰਸੀ ਦੇ ਸ਼ਬਦ ਵੀ ਵਰਤ ਲਏ ਹਨ, ਪਰ ਨੰਗੇ ਸ਼ਬਦ ਜਾਂ ਨਜ਼ਾਰੇ ਉਕੇ ਨਹੀਂ ਸ਼ਾਮਲ ਕੀਤੇ ਗਏ। ਕਵੀ ਦਾ ਬਿਆਨ ਕਿਤੇ ਕਿਤੇ ਹੀ ਚਮਕਿਆ ਹੈ, ਜਿਵੇਂ ਰਾਂਝੇ ਦੇ ਜੋਗੀ ਬਣ ਕੇ ਆਉਣ ਪਿਛੋਂ, ਰੰਗ ਪੁਰ ਵਿਚ ਪਹਿਲੇ ਫੇਰੇ ਸਮੇਂ, ਜਦੋਂ ਉਹ ਬਾਉਂ ਬਾਈਂ ਹੀਰ ਨੂੰ ਟੋਲਦਾ, ਲਭਦਾ ਹੈ, ਤਾਂ ਰੰਗਾ ਰੰਗ ਦੀਆਂ ਸਵਾਣੀਆਂ ਉਸਨੂੰ ਮਿਲਦੀਆਂ ਹਨ:

ਨਜ਼ਰ ਬਾਜ਼ ਫਿਰਦਾ ਵਿੱਚ ਖੇੜਿਆਂ ਦੇ,
  ਅਤੇ ਤ੍ਰਿੰਝਣੀਂ ਪਾਉਂਦਾ ਝਾਤੀਆਂ ਨੀ।
ਇਕ ਹਸਦੀਆਂ, ਖੇਡਦੀਆਂ, ਗਾਂਵਦੀਆਂ ਨੀ,
  ਇਕ ਬੈਠੀਆਂ ਚੁੱਪ ਚੁਪਾਤੀਆਂ ਨੀ।
ਕੋਈ ਸਾਂਵਲੀਆਂ ਨੀ, ਕੋਈ ਗੋਰੀਆਂ ਨੀ,
  ਕੋਈ ਲੰਮੀਆਂ, ਕੋਈ ਸੰਘਾਤੀਆਂ ਨੀ।
ਇਕ ਭਿੰਨਣੇ ਵਨ, ਅਨੂਪ ਕੁੜੀਆਂ,
  ਇਕ ਸੋਹਣੀਆਂ ਨੀ, ਇਕ ਦਾਤੀਆਂ ਨੀ।
ਇਕ ਨਜ਼ਰ ਛੁਪਾ ਕੇ ਵਿਖਦੀਆਂ ਨੀ,
  ਇਕ ਜ਼ਾਹਿਰਾ ਮਾਰਦੀਆਂ ਕਾਤੀਆਂ ਨੀ।
ਇਕ ਕੱਢ ਘੁੰਘਟ ਸ਼ਰਮਾਉਂਦੀਆਂ ਨੀ,
  ਇਕ ਖੋਲ੍ਹ ਵੇਖਾਂਦੀਆਂ ਛਾਤੀਆਂ ਨੀ।
ਕੋਈ ਵਿਆਹੀਆਂ, ਕੋਈ ਕੰਵਾਰੀਆਂ ਨੀ,
  ਸਭੇ ਰੰਗ ਭਰੀਆਂ, ਰਸ ਮਾਤੀਆਂ ਨੀ।

ਕਿਥੋਂ ਆਇਉਂ ਵੇ ਰਾਵਲਾ, [illegible] ਏਂ ਕਿਥੇ,
ਮਿਲ ਨਾਥ ਨੂੰ ਪੁਛਦੀਆਂ ਬਾਤੀਆਂ ਨੀ।

ਜਾਂ ਜਦੋਂ ਜੋਗੀ ਦੀ ਖ਼ਬਰ ਸੇਹਤੀ ਹੀਰ ਨੂੰ ਕਰਦੀ ਹੈ:

"ਅਖੀਂ ਨਾਲ ਸਾਹਿਬ ਦੇ ਰਤੀਆਂ ਨੀ,
ਮਥੇ ਚਮਕਦਾ ਰੂਪ ਸਵਾਇਆ ਹੈ।
ਤੱਕ ਸਿਹਲੀਆਂ ਅਤੇ ਮਿਹਰਾਬ ਮੱਥੇ,
ਗਲੇ ਹੇਂਕਲਾ ਅਜਬ ਬਨਾਇਆ ਹੈ।
ਦਰਦ ਨਾਲ ਪੁਕਾਰਦਾ ਮੇਲ ਸਾਈਆਂ,
ਕੋਈ ਮਵਾਫ਼ਕੋਂ ਯਾਰ ਵੰਜਾਇਆ ਹੈ।

ਜਾਂ ਜਦੋਂ ਰਾਂਝਾ ਧੂਣੀ ਤਪਾ ਕੇ, ਰੰਗਪੁਰ ਦੇ ਬਾਹਿਰ ਬੈਠਾ, ਹੀਰ ਦਾ ਧਿਆਨ ਕਰਦਾ ਹੈ:

ਕੈਦ ਜ਼ੁਲਫ਼ ਦੀ ਪਿਆ ਜ਼ੰਜੀਰ ਜੋਗੀ,
ਤੇਰਾ ਕੁਠੜਾ ਬ੍ਰਿਹੋਂ ਬੈਰਾਗ ਹੀਰੇ।
ਰੰਗ ਜ਼ਰਦ ਤੇ ਸੁੱਕ ਕੇ ਕਾਠ ਹੋਇਆ,
ਸੋਜ਼ ਹਿਜਰ ਦਾ ਦਿਲੇ ਵਿਚ ਦਾਗ਼ ਹੀਰੇ।
ਤਨ ਆਦਮੀ ਦੇ, ਸੁਖ ਦਏ ਨਾਹੀਂ,
ਜਿਨ੍ਹੂੰ ਚਮੜੇ ਇਸ਼ਕ ਦਾ ਨਾਗ ਹੀਰੇ।
ਤੇਰੇਂ ਤਲਬ ਦੀਦਾਰ ਦੇ ਵੇਖਣੇ ਨੂੰ,
ਆਇਆ ਕੋਹ ਵਨਾਸਤੀ ਝਾਗ ਹੀਰੇ।

ਜਾਂ ਜਦੋਂ ਹੀਰ ਰਾਂਝੇ ਅਗੇ, ਆਪਣੇ ਵਿਯੋਗ ਦੇ ਕੀਰਨੇ ਪਾਉਂਦੀ ਹੈ:

ਮੈਨੂੰ ਸਾਹੁਰੇ ਤੇਰੀਆਂ ਤਲਬੀਆਂ ਸੀ,
ਪੇਕੇ ਜੀਊਂਦੀ ਸਾਂ ਤੇਰੇ ਤਰਾਣ ਮੀਆਂ।
ਰਾਤੀਂ ਦਿਨੇ ਕਰਾਰ ਨਾ ਆਉਂਦਾ ਈ,
ਤੇਰੇ ਕੁਠੀਆਂ ਬ੍ਰਿਹੋਂ ਰੰਞਾਣ ਮੀਆਂ।
ਮੂੰਹੋਂ ਜ਼ਹਿਰਾ, ਦਿਲੋਂ ਤਸਦੀਕ ਤੇਰੀ,
ਕਦੀ ਮੁਕਰਾਂ (ਤਾਂ)ਮੇਰੀ ਹਾਨ ਮੀਆਂ।
ਪੇਕੇ ਸਾਹੁਰੇ ਆਖਿਆ, ਮੁਲਕ ਜਾਨੇ,
ਫੇਰ ਰਬ ਦੇ ਕਰਾਂ ਧਿਆਨ ਮੀਆਂ।
ਬੰਨ੍ਹ ਮਾਪਿਆਂ ਦਿਤੀ ਸੀ ਜ਼ਾਲਮਾਂ ਨੂੰ,
ਵਡੀ ਇਹ ਤੇਰੀ ਮੈਨੂੰ ਜਾਨ ਮੀਆਂ।
ਪਛੋਤਾਂਦੀਆਂ ਕੰਮ ਵਿਗਾੜ ਪਿਛੋਂ,
ਖੁਰੀ ਮਤ ਰੰਨਾਂ ਇਹੋ ਆਨ ਮੀਆਂ।
ਰਬ ਕੀਤਾ ਹੈਂ ਤੂੰ ਕਰਾਮਾਤ ਜੋਗਾ,
ਕਢ ਖੇੜਿਆਂ ਤੋਂ ਮੈਨੂੰ ਮਾਣ ਮੀਆਂ।

ਜਾਂ ਜਦੋਂ ਰਾਂਝੇ ਜੋਗੀ ਨੂੰ ਮਿਲ ਆਉਣ ਪਿਛੋਂ ਹੀਰ ਦੀ ਸੂਰਤ ਹੋਰਵੀਂ ਹੋ ਜਾਂਦੀ ਹੈ :

ਸਚ ਆਖ ਭਾਬੀ, ਸਾਨੂੰ ਗਲ ਦਿਲ ਦੀ,
ਭਲਾ ਨਜ਼ਰ ਆਇਆ ਸਾਨੂੰ ਰੰਗ ਤੇਰਾ।
ਗਈ ਹੋਰ ਤੇ ਹੋਰ ਹੀ ਹੋ ਆਈਏਂ,
ਚੋਲੇ ਵਿਚ ਨਾ ਮਾਉਂਦਾ ਅੰਗ ਤੇਰਾ

ਰਾਂਝਾ ਰਬ ਦੀ ਜ਼ਾਤ ਤਹਿਕੀਕ ਕੀਤਾ,
ਤੂੰ ਏਂ ਸ਼ਮ੍ਹਾ ਤੇ ਉਹ ਹੈ ਪਤੰਗ ਤੇਰਾ।
ਆਖ ਅਹਿਮਦਾ ਸੱਤ ਮੁਬਾਰਕਾਂ ਨੀ,
ਕੋਈ ਆਏ ਮਿਲਿਆ ਅਜ ਸੰਗ ਤੇਰਾ।

ਕਵੀ ਨੇ ਕਈ ਥਾਂਈਂ ਬੜੇ ਭਾਵ ਪੂਰਤ ਅਲੰਕਾਰ ਬਧੇ ਜਾਂ ਵਾਕੰਸ਼ ਰਚੇ ਹਨ। ਜਿਵੇਂ "ਸੰਦਲੇ ਭਿੰਨਿਆ", "ਭਿੰਨੜੇ ਵੰਨ" "ਜਿਵੇਂ ਹਰਨੀਆਂ ਡਰਦੀਆਂ ਫਾਹੀਆਂ ਤੋਂ, ਤਿਵੇਂ ਖੇੜਿਆਂ ਤੋਂ ਮੇਰਾ ਜੀ ਤਰਾਂਹਦਾ", "ਖਰਾ ਕਠਨ ਦਰਿਆ ਹੈ ਇਸ਼ਕ ਵਾਲਾ, ਦਰਦ ਤੁਲਹੜਾ ਬੰਨ੍ਹ ਕੇ ਪਾਰ ਤਰੀਏ", "ਨਜ਼ਰ ਬਾਜ਼ ਫਿਰਦਾ", ਅਤੇ ਕਈ ਥਾਂਈਂ ਅਜੇਹੇ ਵਾਕ ਰਚੇ ਹਨ, ਜੋ ਮੂੰਹ ਚੜ੍ਹ ਜਾਂਦੇ ਹਨ। ਜਿਵੇ :

ਇਹ ਤਾਂ ਮਿਸਲ ਮਸ਼ਹੂਰ ਜਹਾਨ ਵਿਚ ਹੈ,
ਚਾਕ ਹੀਰ ਦਾ ਤੇ ਹੀਰ ਚਾਕ ਦੀ ਜੀ।

ਕਵੀ ਨੇ ਹੀਰ ਦਾ ਅੰਤ ਨਹੀਂ ਦਸਿਆ, ਕਾਜ਼ੀ ਦੇ ਫ਼ੈਸਲੇ ਪਿਛੋਂ ਤਖ਼ਤ ਹਜ਼ਾਰੇ ਮੁੜ ਲਿਆਂਦਾ ਹੈ, ਜਿਥੇ ਰਾਂਝੇ ਨੂੰ ਹੀਰ ਦੇ ਸਾਕ ਆਖਦੇ ਹਨ, ਕਿ ਜੰਜ ਬੰਨ੍ਹ ਕੇ ਲੈ ਆਵੇ ਤੇ ਸ਼ਰ੍ਹਾ ਅਨੁਸਾਰ ਹੀਰ ਨੂੰ ਵਿਆਹ ਕੇ ਲੈ ਜਾਇ। ਉਹ ਘਰ ਪੁਜਦਾ ਹੈ ਤਾਂ ਪਿਛੋਂ ਉਸ ਨੂੰ ਹੀਰ ਦੀ ਮੌਤ ਦੀ ਖਬਰ ਪੁਚਾ ਦੇਂਦੇ ਹਨ, ਜਿਸ ਨਾਲ ਉਹ ਪਰਾਣ ਦੇ ਜਾਂਦਾ ਹੈ। ਹੀਰ ਦਾ ਪਤਾ ਨਹੀਂ, ਉਸ ਪਿਛੋ ਕਿਵੇਂ ਜਾਨ ਦਿਤੀ? ਅੰਤ ਦੋਹਾਂ ਦੀ ਰੂਹ ਮੱਕੇ ਜਾਂਦੀ ਦਸੀ ਹੈ, ਜਿਨ੍ਹਾਂ ਨੂੰ ਹਾਜੀਆਂ ਨੇ ਅਖੀਂ ਵੇਖਿਆ। ਕਵੀ ਦੇ ਆਖਣ ਅਨੁਸਾਰ ਉਨ੍ਹਾਂ ਦੇ ਨਾਲ ਇਕ ਬੂਰੀ ਮੰਝ ਵੀ ਸੀ; ਪਤਾ ਨਹੀਂ, ਰੂਹਾਂ ਨੂੰ ਇਸਦੀ ਕੀ ਲੋੜ ਸੀ? ਖ਼ੈਰ, ਕਵੀ ਨੂੰ ਕੁਝ ਤਾਂ ਸ਼ਰੇਈ ਲੋਕਾਂ ਦੇ ਪੱਲੇ ਵੀ ਪਾਉਣਾ ਚਾਹੀਦਾ ਸੀ ਪਰ ਉਹ ਆਖ਼ਰੀ

ਬੰਦਾਂ ਵਿਚ ਲਿਖਦਾ ਹੈ :

"ਦੋਵੇਂ ਇਸ਼ਕ ਮਜਾਜ਼ੀ ਵਿਚ ਰਹੇ ਕਾਇਮ,"

ਭਾਵੇਂ ਫਲ ਦੋਹਾਂ ਨੂੰ ਇਸ਼ਕ ਹਕੀਕੀ ਦਾ ਮਿਲਿਆ ।

## ਹਾਸ-ਰਸ ਦੀ ਕਵਿਤਾ :

ਇਸ ਸਮੇਂ ਕੁਝ ਹਾਸ ਰਸ ਦੀ ਕਵਿਤਾ ਵੀ ਪੈਦਾ ਹੋਈ । ਸੁਥਰਾ ਤੇ ਜਲ੍ਹਣ ਇਸਦੇ ਮੋਢੀ ਸਨ । ਇਹ ਕਵਿਤਾ ਕੋਈ ਨਵਾਂ ਰਸ ਪੈਦਾ ਕਰਨ ਲਈ ਜਾਂ ਸਾਹਿਤ ਦੇ ਵਾਧੇ ਲਈ ਨਹੀਂ ਲਿਖੀ ਗਈ, ਸਗੋਂ ਰਵਾਂ ਰਵੀਂ, ਫ਼ਕੀਰੀ ਦੀ ਮਸਤੀ ਵਿਚ ਖੁਲ੍ਹੀ ਖ਼ੁਲਾਸੀ, ਸਾਧ ਤਬੀਅਤ ਦੀ ਉਚਾਰੀ ਹੋਈ ਹੈ, ਜਿਸ ਨੂੰ ਅਗੋਂ ਲੋਕਾਂ ਨੇ ਜਾਂ ਉਨ੍ਹਾਂ ਦੀ ਸੰਪਰਦਾਇ ਨੇ ਸਾਧ-ਬਚਨ ਜਾਣ ਕੇ ਜ਼ਬਾਨੀ ਯਾਦ ਕਰ ਲਿਆ ।

## ਸੁਥਰਾ ਸ਼ਾਹ :

ਗੁਰੂ ਹਰਿ ਗੋਬਿੰਦ ਸਾਹਿਬ ਦਾ ਸਮਕਾਲੀ ਤੇ ਸੇਵਕ ਸੀ। ਇਸਦੀ ਸੰਪ੍ਰਦਾਇ ਹੁਣ ਤਕ ਚਲੀ ਆਉਂਦੀ ਹੈ । ਇਸ ਦੀ ਕਵਿਤਾ ਦਾ ਮਨੋਰਥ ਅਖ਼ਲਾਕੀ ਤੇ ਧਾਰਮਕ ਸਿਖਿਆ ਦੇਣਾ ਹੈ। ਬਚਨ ਮੋਟੇ ਠੁਲ੍ਹੇ ਪਰ ਸੰਕੋਚਵੇਂ ਤੇ ਭਾਵ ਪੂਰਤ ਕੀਤੇ ਹਨ, ਜਿਨ੍ਹਾਂ ਵਿਚ ਝਟ ਪਟ ਜ਼ਬਾਨ੍ਹ ਤੇ ਮੁਹਾਵਰੇ ਵਾਂਗ ਚੜ੍ਹ ਜਾਣ ਦੀ ਸ਼ਕਤੀ ਹੈ :

ਲੋਕ ਡਰਾਵਨ ਕਾਰਨੇ, ਕੀ ਤੈਂ ਭੇਖ ਬਣਾਇਆ।
ਨਿਰ ਉਦਮ ਟੁਕੜਾ ਖਾਉਣਾ, ਬਾਬਾ ਨਾਮ ਸਦਾਇਆ ।
ਜਿਉਂ ਜਿਉਂ ਚੜ੍ਹਨ ਸ਼ਰੀਣੀਆਂ ਤਿਉਂ ਤਿਉਂ ਵਧਦਾ ਜਾ ।
ਦੇ ਦੁਆਈਂ ਖੁਲ੍ਹੀਆਂ, ਅਗਲੀ ਗਲ ਨਾ ਕਾ ।

**ਜਲ੍ਹਣ** — ਭੜਾਣਾ (ਅਟਾਰੀ-ਅੰਮ੍ਰਿਤਸਰ ਦੇ ਨੇੜੇ) ਦੇ ਰਹਿਣ ਵਾਲਾ ਸੀ। ਇਹ ਸੁਥਰੇ ਦਾ ਸਮਕਾਲੀ ਸੀ, ਕਿਉਂਕਿ ਰਵਾਇਤ ਦਸਦੀ ਹੈ, ਕਿ ਇਨ੍ਹਾਂ ਦਾ ਵਿਆਹ ਸ਼ਾਹ ਜਹਾਨ ਦੇ ਵੇਲੇ ਹੋਇਆ। ਇਨ੍ਹਾਂ ਦੇ ਬਚਨਾਂ ਦਾ ਗ੍ਰੰਥ ਇਨ੍ਹਾਂ ਦੇ ਗੁਰਦਵਾਰੇ ਵਿਚ (ਜੋ ਮਾਝੇ ਦੇ ਇਕ ਪਿੰਡ ਵਿਚ ਹੈ) ਪਿਆ ਹੈ। ਇਹ ਗ੍ਰੰਥ ਦੇਵਨਾਗਰੀ ਅਖਰਾਂ ਵਿਚ ਹੈ ਤੇ ਇਸ ਵਿਚ ਹਿੰਦੀ ਦਾ ਰਲਾਉ ਵੀ ਹੈ। ਹੁਣ ਇਹ ਗੁਰਮੁਖੀ ਅਖਰਾਂ ਵਿਚ ਛਪ ਗਿਆ ਹੈ। ਆਮ ਕਰਕੇ ਇਸ ਕਵਿਤਾ ਦੀ ਬੋਲੀ ਸਾਦੀ ਤੋਲ ਸਾਧਾਰਨ, ਪਰ ਮਜ਼ਮੂਨ ਪ੍ਰਮਾਰਥਕ ਹੁੰਦੇ ਹਨ। ਥੋੜੀ ਪਰ ਟਿਕਾਣੇ ਦੀ ਗਲ ਆਖਦੇ ਹਨ, ਤੇ ਬਚਨ ਅਖਾਉਤਾਂ ਵਾਂਗ ਮਸ਼ਹੂਰ ਹਨ, ਜਿਵੇਂ, "ਰਬ ਦਾ ਕੀ ਪਾਉਣਾ, ਏਧਰੋਂ ਪੁਟਣਾ ਤੇ ਉਧਰ ਲਾਉਣਾ" ਦੁਨੀਆਂ ਦੀ ਨਾਸ਼ਮਾਨਤਾ, ਵੈਰਾਗ, ਜਪ ਤਪ, ਆਦਿਕ ਬਾਰੇ ਕਵਿਤਾ ਰਚੀ ਹੈ ਜਿਸਦੀ ਖੁਲ੍ਹੀ ਖੁਲਾਸੀ ਅਦਾਇਗੀ, ਤੇ ਹਾਸੇ ਭਰਿਆ ਬਿਆਨ ਤੇ ਝਾਂਵਲੇ ਪੜ੍ਹ, ਪਰਖ ਕੇ, ਮਨ ਖਿੜਦਾ ਹੈ, ਪਰ ਦਿਲ ਵਿਚ ਟਕੋਰ ਵੀ ਹੁੰਦੀ ਹੈ। ਜਿਵੇਂ :

ਨਿਕੇ ਹੁੰਦੇ ਢਗੇ ਚਾਰੇ, ਵਡੇ ਹੋਕੇ ਹਲ ਵਾਹਿਆ।
ਬੁਢੇ ਹੋਕੇ ਅਸਾਂ ਮਾਲਾ ਫੇਰੀ, ਰਬ ਦਾ ਉਲਾਂਭਾ ਲਾਹਿਆ।
ਵਡਾ ਕਿਕਰ ਵੱਢਕੇ ਜਪ-ਮਾਲ ਬਣਾਇਆ।
ਉਚੇ ਟਿਬੇ ਬਹਿ ਕੇ ਠਾਹ ਠਾਹ ਵਜਾਇਆ।
ਲੋਕਾਂ ਦੀਆਂ ਜਪ ਮਾਲੀਆਂ, ਜਲ੍ਹਣ ਦਾ ਜਪ ਮਾਲ।
ਸਾਰੀ ਉਮਰ ਜਪੇਂਦਿਆਂ, ਇਕ ਨਾ ਖੁਥਾ ਵਾਲ।
ਖਾਇ ਕਣਕ ਤੇ ਪਹਿਨੇ ਪੱਟ।
ਅਗੋ ਕੀ ਕਰੇਗਾ ਜਲ੍ਹਣ ਜੱਟ।

# ਛੇਵਾਂ ਕਾਂਡ

## ਗੁਰੂ ਸਾਹਿਬਾਨ ਦਾ ਜ਼ਮਾਨਾ

*

(ਵਾਰਤਕ)

ਜਿਨ੍ਹਾਂ ਲੋੜਾਂ ਨੇ ਇਸ ਸਮੇਂ ਦੀ ਰੂਹਾਨੀ ਕਵਿਤਾ ਨੂੰ ਘੜਿਆ ਤੇ ਨਿਖਾਰਿਆ, ਉਨ੍ਹਾਂ ਨੇ ਹੀ ਪੰਜਾਬੀ ਵਾਰਤਕ (ਨਸਰ) ਨੂੰ ਵੀ ਰਿਵਾਜ ਵਿਚ ਲਿਆਂਦਾ। ਪੰਜਾਬੀ ਕਵਿਤਾ ਦੀ ਪਰੰਪਰਾ ਬਝੀ ਜਾਣ ਕਰਕੇ ਉਸ ਵਿਚ ਕਾਵਿ-ਚਮਤਕਾਰ ਦਿਖਾਉਣ ਲਈ ਗੁੰਜਾਇਸ਼ ਸੀ। ਪਰ ਵਾਰਤਕ ਦਾ ਮੁੱਢ ਨਵਾਂ ਨਵਾਂ ਬੱਝਾ ਹੋਣ ਕਰਕੇ ਤੇ ਮੁਗ਼ਲਾਂ ਪਾਸ ਵੀ ਜੋ ਇਨ੍ਹਾਂ ਦਿਨਾਂ ਵਿਚ ਦੇਸ਼ ਦੇ ਹਾਕਮ ਬਣੇ ਤੇ ਪੱਕੇ ਹੋਏ, ਸਿਵਾਏ ਰੋਜ਼ ਨਾਮਚਿਆਂ, ਇਤਿਹਾਸ, ਜੀਵਨ-ਕਥਾਵਾਂ, ਆਦਿਕ ਦੇ ਹੋਰ ਕੋਈ ਨਮੂਨਾ ਪੰਜਾਬੀ ਲਿਖਾਰੀਆਂ ਦੀ ਅਗਵਾਈ ਲਈ ਮੌਜੂਦ ਨਾ ਹੋਣ ਦੇ ਕਾਰਨ ਇਸ ਸਮੇਂ ਮਹਾਂ ਪੁਰਖਾਂ ਦੀਆਂ ਜਨਮ-ਸਾਖੀਆਂ, ਗੋਸ਼ਟਾਂ, ਤੇ ਧਰਮ-ਪੁਸਤਕਾਂ ਦੇ ਟੀਕੇ ਲਿਖਣ ਦਾ ਰਿਵਾਜ

ਪ੍ਰਚਲਤ ਹੋ ਪਿਆ । ਛਾਪੇਖ਼ਾਨੇ ਦੀ ਅਣਹੋਂਦ ਨੇ ਤੇ ਵਾਰਤਕ ਦੇ ਕਵਿਤਾ ਵਾਂਗ ਜ਼ਬਾਨੀ ਯਾਦ ਨਾ ਕੀਤੇ ਜਾ ਸਕਣ ਦੇ ਕਾਰਨ, ਪੁਰਾਣੀ ਵਾਰਤਕ ਦੇ ਨੁਸਖ਼ੇ ਅਸਲ ਰੂਪ ਵਿਚ ਮਿਲਣੇ ਲਗ ਭਗ ਅਸੰਭਵ ਹੋ ਗਏ-ਹਨ, ਇਸ ਲਈ ਬੋਲੀ ਵਿਚ ਰਲਾ ਪੈ ਜਾਣਾ ਗ਼ੈਰ-ਕੁਦਰਤੀ ਨਹੀਂ । ਪਰ ਕਿਸੇ ਪਾਰਖੂ ਲਈ ਇਹ ਭੀ ਅਸੰਭਵ ਹੈ ਕਿ ਉਹ ਕਿਸੇ ਨੁਸਖ਼ੇ ਵਿਚ ਦਿਤੀ ਲਿਖਣ ਦੀ ਤਾਰੀਖ਼ ਨੂੰ ਬਿਲਕੁਲ ਹੀ ਗ਼ਲਤ ਠਹਿਰਾਏ, ਜਦੋਂ ਤਕ ਕਿ ਨੁਸਖ਼ੇ ਦੇ ਵਿਚੋਂ ਹੀ ਉਸਨੂੰ ਅਜੇਹਾ ਕਰਨ ਲਈ ਸਬੂਤ ਨਾ ਮਿਲਦੇ ਹੋਣ (ਜੇਹਾ ਕਿ ਕਈ ਖਰੜਿਆਂ ਵਿਚ ਮਿਲਦੇ ਹਨ) ।

ਇਸ ਸਮੇਂ ਦੀ ਵਾਰਤਕ-ਰਚਨਾਂ ਨਿਰੋਲ ਹਿੰਦੂ ਸਿਖ ਰਚਨਾਂ ਹੈ, ਗੁਰਮੁਖੀ ਅਖਰਾਂ ਦੀ ਨਾਵਾਕਫ਼ੀ ਨੇ ਤੇ ਵੇਲੇ ਦੀ ਸਰਕਾਰ ਵਲੋਂ ਇਸਦੀ ਪੜ੍ਹਾਈ ਦਾ ਕੋਈ ਪ੍ਰਬੰਧ ਨਾ ਹੋਣ ਕਰਕੇ ਅਜੇਹਾ ਹੋਣਾ ਲਾਜ਼ਮੀ ਸੀ। ਫ਼ਾਰਸੀ ਅਖਰਾਂ ਵਿਚ ਪੰਜਾਬੀ ਨਸਰ ਦਾ ਲਿਖੀਣਾ ਔਖੇਰਾ ਜੇਹਾ ਜਾਪਦਾ ਸੀ ।

ਜਹਾਂਗੀਰ ਤੇ ਸ਼ਾਹਜਹਾਨ ਦੇ ਵੇਲੇ ਤਾਂ, ਜਦ ਪੰਜਾਬੀ ਨੂੰ ਮੁਸਲਮਾਣਾਂ ਵਿਚ ਦੀਨੀ ਤਾਲੀਮ ਦੇਣ ਦਾ ਸਾਧਨ ਬਣਾਇਆ ਗਿਆ, ਰਚਨਾਂ ਕਵਿਤਾ ਵਿਚ ਹੁੰਦੀ ਰਹੀ। ਘਟੋ ਘਟ ਅਜੇਹੀ ਵਾਰਤਕ ਦਾ ਨਮੂਨਾ ਹੁਣ ਤਕ ਸਾਡੇ ਵੇਖਣ ਵਿਚ ਨਹੀਂ ਆਇਆ।

ਭਾਵੇਂ ਠੀਕ ਠੀਕ ਤਾਰੀਖ਼ ਦੀ ਪੜਤਾਲ ਅਸੰਭਵ ਹੋਵੇ ਤਾਂ ਵੀ ਸਾਡੇ ਪਾਸ ਅਜੇਹੀਆਂ ਵਾਰਤਕ ਰਚਨਾਵਾਂ ਦੇ ਨੁਸਖ਼ੇ ਮੌਜੂਦ ਹਨ, ਜਿਨ੍ਹਾਂ ਦੇ ਸਮੁਚੇ ਗੁਰੂ-ਕਾਲ ਵਿਚ ਲਿਖੇ ਜਾਣ ਬਾਰੇ ਸ਼ਕ ਦੀ ਗੁੰਜਾਇਸ਼ ਨਹੀਂ ਹੋ ਸਕਦੀ।

ਰਵਾਇਤ ਪ੍ਰਸਿਧ ਹੈ, ਕਿ ਗੁਰੂ ਨਾਨਕ ਸਾਹਿਬ ਦੀ ਪਹਿਲੀ ਜਨਮ ਸਾਖੀ ਭਾਈ 'ਬਾਲੇ', ਸੰਧੂ ਜਟ ਨੇ, ਗੁਰੂ ਅੰਗਦ ਸਾਹਿਬ ਨੂੰ

ਲਿਖਵਾਈ । ਇਸ ਸਾਖੀ ਦੀਆਂ ਕਈ "ਐਡੀਸ਼ਨਾਂ" ਛਪੀਆਂ, ਅਣ-ਛਪੀਆਂ ਮਿਲਦੀਆਂ ਹਨ । ਪਰ ਇਸਦੀ ਬੋਲੀ ਸਾਡੇ ਸਮੇਂ ਦੇ ਇਤਨੀ ਨੇੜੇ ਤੇ ਨਿਖਰੀ ਹੋਈ ਹੈ, ਕਿ ਇਸਦੇ ਬਹੁਤ ਪੁਰਾਣਾ ਹੋਣ ਬਾਰੇ ਸ਼ੱਕ ਪੈਂਦਾ ਹੈ। ਇਸ ਵਿਚ ਗੁਰੂ ਸਾਹਿਬ ਦੀ "ਤੀਜੀ ਉਦਾਸੀ", "ਪੁਰਾਤਨ ਜਨਮ ਸਾਖੀ" ਦੀ ਨਕਲ ਹੈ ਤੇ ਥਾਉਂ ਥਾਈਂ ਇਸ ਪੁਰਾਤਨ ਸਾਖੀ ਦੇ ਫਿਕਰਿਆਂ ਦਾ ਰਲਾ ਹੈ। ਹੋ ਸਕਦਾ ਹੈ, ਬਾਲੇ ਵਾਲੀ ਸਾਖੀ, ਪੁਰਾਤਨ ਜਨਮ ਸਾਖੀ (ਜਿਸਦੇ ਲਗ ਭਗ ਤਿੰਨ ਸੌ ਵਰ੍ਹੇ ਪੁਰਾਣਾ ਹੋਣ ਬਾਰੇ ਅਸੀਂ ਸਬੂਤ ਹੇਠਾਂ ਦਿਆਂਗੇ) ਦਾ ਹੀ ਵਧਾ ਹੋਵੇ ਜਿਸ ਵਿਚ ਕਿਸੇ ਸ਼ਰਧਾਵਾਨ ਸਿਖ ਨੇ ਬਹੁਤ ਅਨ-ਹੋਣੀਆਂ ਸਾਖੀਆਂ ਦਾ ਰਲਾ ਪਾ ਕੇ ਇਸਦਾ ਅਕਾਰ ਵਧਾ ਦਿਤਾ ਹੋਵੇ ।

ਉਂਜ ਲਿਖਣ ਵਾਲੇ "ਸੁਲਤਾਨ ਪੁਰ ਦੇ ਖਤਰੇਟੇ", ਪੈੜੇ ਮੋਖੇ ਨੇ, ਇਸ ਜਨਮ ਸਾਖੀ ਦੇ ਲਿਖਣ ਦੀ ਤਾਰੀਖ਼ ਸੰਮਤ ੧੫੮੭ "ਵੈਸਾਖ ਸੁਦੀ ਪੰਚਮੀ" ਦਿਤੀ ਹੈ, ਪਰ ਬੋਲੀ ਇਸ ਸਮੇਂ ਦੀ ਵਾਰਤਕ ਨਾਲ ਟਕਰ ਨਹੀਂ ਖਾਂਦੀ, ਜਜ਼ਬਾ ਤੇ ਲਹਿਜਾ ਭਾਵੇਂ ਰਲਦਾ ਹੈ।

ਨਮੂਨਾ :

'ਲਾਲੋ ਅਗੇ ਬੈਠਾ ਕਿਲੇ ਘੜਦਾ ਆਹਾ, ਦੇਖੇ ਤਾਂ ਹਿਕ ਤਪਾ ਐਹਾ ਹੈ, ਅਤੇ ਗਲ ਚੋਲਾ ਹੈਸ, ਤੇ ਹਿਕ ਡੁਮੇਟਾ ਨਾਲ ਹੈਸ, ਤਾਂ ਲਾਲੋ ਅਗੋਂ ਉਠ ਖੜਾ ਹੋਇਆ, ਗੁਰੂ ਨਾਨਕ ਆਖਿਆ, 'ਬੈਠ, ਭਾਈ ਲਾਲੋ, ਬੈਠ ਕੇ ਕਿਰਤ ਕਰ', ਤਾਂ ਲਾਲੋ ਬੈਠ ਕੇ ਪੁੱਛਣ ਲਗਾ, 'ਜੀ ਮੈਂ ਮਹਿਰਮ ਨਹੀਂ, ਤੁਸੀਂ ਜ਼ਾਹਿਰ ਕਰੋ ।' ਗੁਰੂ ਨਾਨਕ ਆਖਿਆ, 'ਭਾਈ ਲਾਲੋ, ਅਸੀਂ ਪ੍ਰਦੇਸੀ ਆਹੇ', ਤਾਂ ਫਿਰ ਲਾਲੋ ਆਖਿਆ ਜੀ, 'ਪ੍ਰਦੇਸੀ ਤਾਂ ਸਭੋ ਸੰਸਾਰ ਹੈ, ਪਰ ਤੁਸੀਂ ਮੁਲੰਮੇ ਛਡ ਦੇਵੋ, ਤੁਸੀਂ ਭਲੇ ਲੋਕ ਨਜ਼ਰ ਆਉਂਦੇ ਹੋ, ਜਿਉਂ ਦੀ ਤਿਉਂ ਆਖੋ ।' ਤਾਂ ਗੁਰੂ

ਨਾਨਕ ਕਿਹਾ, 'ਭਾਈ ਲਾਲੋ ਤੂੰ ਜਾਣਦਾ ਹੈਂ, ਕੋਈ ਅਜਾਣ ਹੋਵੇ ਤਾਂ ਆਖੀਏ, ਜਾਣਦੇ ਨੂੰ ਕਿਆ ਆਖੀਏ।"

ਪਰ ਪੁਰਾਤਨ ਜਨਮ ਸਾਖੀ (ਜਿਸ ਨੂੰ ਵਲਾਇਤ ਵਾਲੀ ਜਨਮ ਸਾਖੀ ਭੀ ਆਖਦੇ ਹਨ ਤੇ ਜੋ ਕੋਲਬਰੁਕ ਸਾਹਿਬ ਨੇ ਈਸਟ ਇੰਡੀਆ ਕੰਪਨੀ ਨੂੰ ਭੇਟ ਕੀਤੀ ਸੀ ਤੇ ਹੁਣ ਲੰਡਨ ਲਾਇਬ੍ਰੇਰੀ ਵਿਚ ਹੈ) ਤੇ ਹਾਫਜ਼ਾਬਾਦ ਵਾਲੀ ਜਨਮ ਸਾਖੀ (ਜੋ ਮੈਕਾਲਫ਼ ਸਾਹਿਬ ਵਾਲੀ ਸਾਖੀ ਭੀ ਅਖਵਾਉਂਦੀ ਹੈ ਤੇ ੧੮੮੫ ਵਿਚ ਲਾਹੌਰ ਛਾਪੀ ਗਈ ਤੇ ਜਿਸਦਾ ਨੁਸਖ਼ਾ ਸਵਾਏ ਇਕੜ ਦੁਕੜ ਸ਼ਬਦਾਂ ਦੇ ਪੁਰਾਤਨ ਜਨਮ ਸਾਖੀ ਨਾਲ ਰਲਦਾ ਹੈ, ਦੀ ਬੋਲੀ ਨਾਲ ਟਕਰਾਇਆਂ ਇਹ ਗਲ ਹੋਰ ਵੀ ਸਾਫ਼ ਹੋ ਜਾਂਦੀ ਹੈ, ਜਿਸਦਾ ਨਮੂਨਾ ਅਸੀਂ ਹੇਠਾਂ ਦੇ ਰਹੇ ਹਾਂ :

"ਜਾਂਦੇ ਜਾਂਦੇ ਸ਼ੇਖ ਸਜਣ ਦੇ ਘਰ ਜਾਇ ਨਿਕਲੇ, ਉਸਦਾ ਘਰ ਪੈਂਡੇ ਵਿਚ ਥਾ, ਅਤੇ ਠਾਕੁਰ ਦਵਾਰਾ ਤੇ ਮਸੀਤ ਕਰ ਛਡ ਥੀ। ਜੋ ਕੋਈ ਹਿੰਦੂ ਆਵੈ ਤਾਂ ਠੌਰ ਦੇਵੈ ਅਤੇ ਜੇ ਮੁਸਲਮਾਨ ਆਵੈ ਤਾਂ ਤਵੱਜੋ ਕਰੈ। ਜਾਂ ਰਾਤ ਪਵੈ, ਤਾਂ ਆਖੇ, "ਚਲੋ ਜੀ, ਸੋਵਹੁ" ਅੰਦਰ ਜਾਇ ਖੂਹੇ ਵਿਚ ਪਾਇ ਮਾਰੈ, ਅਰ ਜਾਂ ਸਬਾਹ ਹੋਵੇ, ਤਾਂ ਆਸਾ, ਤਸਬੀ ਹਥ ਲੈ ਮੁਸੱਲਾ ਪਾਇ ਬਹੈ। ਜਬ ਬਾਬਾ ਤੇ ਮਰਦਾਨਾ ਗਏ, ਤਾਂ ਖਿਜ਼ਮਤ ਬਹੁਤ ਕੀਤੀਉਸ, ਅਤੇ ਆਪਣਿਆਂ ਲੋਕਾਂ ਤਾਈ, ਆਖਿਉਸ, ਜੇ ਇਸ ਦੇ ਪਲੇ ਬਹੁਤ ਦੁਨੀਆ ਹੈ, ਪਰ ਗੁਹਜ ਹੈਂ ਜਿਸਦੇ ਮੂੰਹੇਂ ਵਿਚ ਐਸੀ ਭੜਕ ਹੈ, ਸੋ ਖਾਲੀ ਨਹੀਂ, ਫੈਲ ਕਰਕੇ ਫ਼ਕੀਰ ਹੋਇਆ ਹੈ।"

ਇਸ ਵਲਾਇਤੀ ਨੁਸਖ਼ੇ ਦੇ ਅਖ਼ੀਰ ਵਿਚ "ਬੋਲੋ ਭਾਈ ਜੀ ਵਾਹਿਗੁਰੂ ਜੀ ਕੀ ਫਤਹ ਹੋਈ" ਸ਼ਬਦ ਦਸਦੇ ਹਨ ਕਿ ਇਹ ਗੁਰੂ ਗੋਬਿੰਦ ਸਿੰਘ ਦੇ ਵੇਲੇ ਲਿਖਿਆ ਗਿਆ, ਜਾਂ ਇਸ ਵੇਲੇ ਕਿਸੇ ਪੁਰਾਣੇ ਨੁਸਖ਼ੇ ਤੋਂ ਨਕਲ ਕੀਤਾ ਗਿਆ, ਜੋ ਇਸ ਵੇਲੇ ਤਕ ਸਾਡੇ ਪਾਸ

ਨਹੀਂ ਪੁਜਾ। "ਵਾਹਿਗੁਰੂ ਜੀ ਕੀ ਫਤਹਿ" ਦਸਵੇਂ ਪਾਤਸ਼ਾਹ ਦ ਵੇਲੇ ਹੀ ਪ੍ਰਚਲਤ ਸੀ। ਘਟੋ ਘਟ ਇਹ ਤਾਂ ਸਾਫ਼ ਹੈ ਕਿ ਮੂਲ ਨੁਸਖ਼ਾ ਗੁਰੂ ਹਰਿ ਗੋਬਿੰਦ ਸਾਹਿਬ ਦੇ ਵੇਲੇ ਤੋਂ ਪਹਿਲਾਂ ਨਹੀਂ ਲਿਖਿਆ ਗਿਆ, ਕਿਉਂਕਿ ਸਾਖੀ ਵਿਚ ਪੰਜਵੀਂ ਪਾਤਸ਼ਾਹੀ ਦੇ ਸ਼ਬਦ ਆਮ ਮਿਲਦੇ ਹਨ, ਜੋ ਲਿਖਾਰੀ ਦੀ ਅਣਜਾਣਤਾ ਕਰਕੇ ਗੁਰੂ ਨਾਨਕ ਦੇਵ ਜੀ ਦੇ ਮੂੰਹੋਂ ਅਖਵਾਏ ਗਏ ਹਨ।

ਇਸ ਜਨਮ ਸਾਖੀ ਦੀ ਬੋਲੀ ਨਿਰੋਲ ਪੋਠੋਹਾਰੀ ਨਹੀਂ, ਨਾਂ ਹੀ ਨਿਰੋਲ ਲਹਿੰਦੀ ਹੈ ਤੇ ਜੇਹਲਮ ਦੇ ਦੋਹਾਂ ਕੰਢਿਆਂ ਦੀ ਬੋਲੀ ਦਾ ਰਲਾਉ ਜਾਪਦੀ ਹੈ। ਵਾਕ ਨਿਕੇ ਨਿਕੇ, ਪਰਭਾਵ-ਪੂਰਤ ਤੇ ਨਾਟਕੀ ਰਸ ਨਾਲ ਭਰੇ, ਪਰਭਾਵ ਸ਼ਾਲੀ ਹਨ, ਵਾਕਾਂ ਵਿਚ ਵਹਾਉ ਤੇ ਲਲਿਤ ਹੈ, ਅਤੇ ਸ਼ਬਦ ਚੋਣ ਸ਼ਰਧਾ ਭਰਪੂਰ ਤੇ ਮੌਕੇ ਦੇ ਐਨ ਮੁਤਾਬਕ ਹੈ।

ਬਿਆਨ ਵਿਚ ਸੰਕੋਚ, ਮਿਠਾਸ ਤੇ ਸਾਦਗੀ ਹੈ, ਜੋ ਅਨੋਖਾ ਰਸ ਪੈਦਾ ਕਰਦੀ ਹੈ ਤੇ ਬਿਆਨ ਨੂੰ ਮੰਨਣ ਯੋਗ ਬਣਾਂਦੀ ਤੇ ਪੜ੍ਹਨ ਵਾਲੇ ਵਿਚ ਚਾਉ ਤੇ ਸ਼ਰਧਾ ਭਰਦੀ ਹੈ। ਕਿਸੇ ਪਾਤਰ ਜਾਂ ਹਾਲਤ ਦਾ ਬਿਆਨ ਥੋੜੇ ਜੇਹੇ ਬੁਰਸ਼-ਛੋਹਾਂ ਨਾਲ ਅਜੇਹਾ ਕੀਤਾ ਹੈ, ਕਿ ਸਾਹਮਣੇ ਤਸਵੀਰ ਖੜੀ ਹੋ ਜਾਂਦੀ ਹੈ। ਬਾਬਾ ਜੀ ਦੀ ਮਕੇ ਦੀ ਉਦਾਸੀ ਸਮੇਂ ਉਨ੍ਹਾਂ ਦਾ ਪਹਿਰਾਵਾ ਕਹੇ ਸੁਚੱਜ ਨਾਲ ਚਿਤਰਿਆ ਹੈ :

"ਪੈਰੀਂ ਖਉਸਾਂ ਚੰਮ ਕੀਆਂ, ਅਤੇ ਚੰਮ ਕੀ ਸੁਥਣ। ਗਲ ਵਿਚ ਹਡੀਆਂ ਦੀ ਮਾਲਾ, ਮਥੇ ਟਿਕਾ ਬਿੰਦੀ ਕਾ।"

ਤੇ ਦੂਜੀ ਉਦਾਸੀ ਵੇਲੇ :

"ਪੈਰੀਂ ਖੜਾਵਾਂ ਕਾਠ ਕੀਆਂ, ਹਥ ਆਸਾ, ਸਿਰ ਰਸੇ ਲਪੇਟੇ, ਬਾਹਾਂ ਜੰਘਾਂ ਰਸੇ ਲਪੇਟੇ, ਮਥੇ ਟਿਕਾ ਬਿੰਦੀ ਕਾ"।

ਇਸੀ ਤਰ੍ਹਾਂ ਜਦ ਕਦੀ ਗੁਰੂ ਜੀ ਦੇ ਮੂੰਹੋਂ ਪਰਮਾਰਥਕ ਬਚਨ

ਅਖਵਾਏ ਹਨ, ਤਾਂ ਰਸ-ਰਾਗ ਵਿਚ ਗੜੂੰਦ, ਦਿਲ ਵਹਿਮਾਂ ਨੂੰ ਅਪੀਲਦੇ, ਟਟੋਲਦੇ।

"ਤਬ ਫਿਰ ਬਾਬਾ ਬੋਲਿਆ, ਆਖਿਉਸ, ਪਿਤਾ ਜੀ, ਸਾਡੀ ਖੇਤੀ ਬੀਜੀ ਸੁਣੀਆ ਜੀ, ਪਿਤਾ ਜੀ ਸਾਡੀ ਖੇਤੀ ਬੀਜੀ ਖਰੀ ਜੰਮੀ ਹੈ। ਅਸਾਂ ਇਸ ਖੇਤੀ ਦਾ ਇਤਨਾ ਆਸਰਾ ਹੈ, ਜੋ ਹਾਸਲ ਦੀਵਾਨ ਕਾ ਸਭ ਉਤਰੇ ਗਾ, ਤਲਬ ਕੋਈ ਨਾ ਕਰੇਗਾ, ਪੁਤਰ ਧੀਆਂ ਸੁਖਾਲੇ ਹੋਣਗੇ, ਅਤੇ ਫਕੀਰ ਭਿਰਾਉ ਭਾਈ ਸਭ ਕੋਈ ਵਰੋਸਾਵੇਗਾ। ਜਿਸ ਸਾਹਿਬ ਦੀ ਮੈਂ ਕਿਰਸਾਨੀ ਕੀਤੀ ਹੈ, ਸੋ ਮੇਰਾ ਬਹੁਤ ਖ਼ਸਮਾਨਾ ਕਰਦਾ ਹੈ। ਜਿਸ ਦਿਨ ਦੀ ਉਸ ਨਾਲ ਬਣ ਆਈ ਹੈ, ਤਿਸ ਦਿਨ ਦਾ ਬਹੁਤ ਖੁਸ਼ੀ ਰਹਿੰਦਾ ਹਾਂ, ਜੋ ਕੁਝ ਮੰਗਦਾ ਹਾਂ, ਸੋ ਦੇਂਦਾ ਹੈ, ਪਿਤਾ ਜੀ, ਅਸਾਂ ਏਵਡ ਸਾਹਿਬ ਟੋਲ ਲਧਾ ਹੈ, ਸੋਦਾਗਰੀ ਚਾਕਰੀ, ਹਟ ਪਟਣ ਸਭ ਸੌਂਪ ਛਡਿਆ ਹੈਸ।" ਤਬ ਕਾਲੂ ਹੈਰਾਨ ਹੋਇ ਗਿਆ, ਆਖਿਉਸ "ਬੇਟਾ, ਤੇਰਾ ਸਾਹਿਬ ਅਸਾਂ ਡਿਠਾ ਸੁਣਿਆ ਕੁਛ ਨਾਹੀਂ।" ਤਬ ਗੁਰੂ ਬਾਬੇ ਆਖਿਆ, "ਪਿਤਾ ਜੀ, ਜਿਸ ਮੇਰਾ ਸਾਹਿਬ ਡਿਠਾ ਹੈ, ਤਿਨ੍ਹਾਂ ਸਲਾਹਿਆ ਹੈ"।"

ਕੋਈ ਦਿਲ ਵਾਲਾ ਮਨੁਖ ਇਹ ਬਚਨ ਪੜ੍ਹਕੇ ਇਕ ਵੇਰ ਧਾਰਮਕ ਜਜ਼ਬੇ ਨਾਲ ਹਲੂਣਿਆਂ ਜਾਣੋਂ ਨਹੀਂ ਰਹਿ ਸਕਦਾ। ਸਿਧੇ ਸਾਦੇ ਸ਼ਬਦਾਂ ਨੂੰ ਅਜੇਹੀ ਸਿਦਕ ਦੀ ਪਾਣ ਚਾੜ੍ਹੀ ਹੈ, ਅਜੇਹੀ ਸੁਭਾਵਕ ਲੈ ਵਾਕਾਂ ਵਿਚ ਗੁੰਦੀ ਹੈ, ਅਜੇਹੀ ਤਰ੍ਹਾਂ ਚੀਜ਼ਾਂ ਦਾ ਭਾਵ ਦੁਹਰਾਇਆ ਹੈ, ਤੇ ਏਨੀ ਆਖਣ ਦੀ ਮਸੂਮਤਾਈ ਵਿਚ ਰਚਨਾਂ ਨੂੰ ਲਪੇਟਿਆ ਹੈ, ਕਿ ਇਕ ਅਨੋਖਾ ਰਸ ਪੜ੍ਹਨ ਨਾਲ ਦਿਲ ਨੂੰ ਮਿਲਦਾ ਹੈ। ਇਸੇ ਜਨਮ ਸਾਖੀ ਦੇ ਅਖ਼ੀਰ ਤੇ ਇਕ ਨਸੀਹਤ ਨਾਮਾਂ ਦਿਤਾ ਹੈ, ਜਿਸਦੇ ਹਰ ਵਾਕ ਵਿਚ ਕਿਸੇ ਅਖੌਤ ਵਾਲੀ ਚੁਸਤ ਬੰਦਸ਼ ਤੇ ਕੋਈ ਪਰਮ ਸਚਿਆਈ ਹੈ :—

"ਈਮਾਨ ਦੋਸਤ ਹੈ, ਬੇਈਮਾਨ ਕਾਫ਼ਰ ਹੈ, ਤਕੱਬਰ ਕਹਿਰ ਹੈ, ਗੁਸਾ ਹਰਾਮ ਹੈ, ਨਫਸ ਸ਼ੈਤਾਨ ਹੈ, ਗੁਮਾਨ ਕੁਫਰ ਹੈ, ਬੇਈਮਾਨ ਨਾਪਾਕ ਹੈ, ਇਲਮ ਹਲੀਮੀ ਹੈ, ਬੇਹਿਰਸ ਔਲੀਆ ਹੈ" ।

ਪੰਜਾਬ ਯੂਨੀਵਰਸਟੀ ਲਾਇਬਰੇਰੀ ਦੀ ਹਥ ਲਿਖੀ ਜਨਮ ਪਤਰੀ ਬਾਬੇ ਨਾਨਕ ਜੀ ਕੀ (ਨੰ: ੫੧੫੧) ਜਿਸਦੇ ਲਿਖਣ ਦਾ ਸੰਨ ੧੭੦੧ (ਜਾਂ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਸਤ ਵਰ੍ਹੇ ਪਹਿਲਾਂ) ਲਿਖਿਆ ਹੈ, ਉਤੇ ਲਹਿੰਦੀ ਬੋਲੀ ਦਾ ਪ੍ਰਭਾਵ ਪਰਤੱਖ ਹੈ, ਅਰਥ ਭਰਪੂਰ ਵਾਕ, ਪੁਰਾਤਨ ਸਾਖੀ ਵਰਗੇ ਹੀ ਹਨ ਭਾਵੇਂ ਬੋਲੀ ਵਿਚ ਉਹ ਰਸ ਨਹੀਂ :

"ਤਾਂ ਫਿਰ ਪੀਰ ਕਹਿਆ, ਨਾਨਕ, ਮੈਨੂੰ ਹਿਕ ਕਾਤੀ ਲੁੜੀਂਦੀ ਹੈ ਤੈਂ ਕੰਨੇ ਹੋਵੇ ਤਾਂ ਡੇਹਿ । ਇਹ ਜੋ ਸਾਰ ਦੀ ਕਾਤੀ ਹੈ, ਤੈਂ ਨਾਲ ਜੋ ਜਨਾਵਰ ਕੁਸਦਾ ਹੈ, ਸੋ ਹਲਾਲ ਥੀਂਦਾ ਹੈ, ਪਰ ਇਹ ਜੋ ਬੰਦਾ ਹੈ, ਇਸਦੇ ਗਲ ਵਗੇ, ਤਾਂ ਇਹ ਮੁਰਦਾਰ ਥੀਂਦਾ ਹੈ, ਮੂਕੋ ਸਾ ਕਾਤੀ ਡੇਹ, ਜੈਂਦਾ ਕੁਠਾ ਮਾਣੂ ਹਲਾਲ ਥੀਵੇ" ।

ਸੰਪੂਰਣ ਜਨਮ ਸਾਖੀਆਂ ਦੇ ਨਾਲ ਨਾਲ ਗੁਰੂ ਬਾਬੇ ਦੀਆਂ ਅਡੋ ਅਡ ਥਾਵਾਂ ਤੇ ਹੋਈਆਂ ਗੋਸ਼ਟਾਂ ਵੀ ਲਿਖਾਰੀਆਂ ਦੀਆਂ ਲਿਖੀਆਂ ਮਿਲਦੀਆਂ ਹਨ । ਕੁਝਕੁ ਦੇ ਨਾਮ ਇਹ ਹਨ :

੧. ਅਜਿੱਤੇ ਰੰਧਾਵੇ ਦੀ ਗੋਸ਼ਟ, (ਪੰਜਾਬ ਪਬਲਕ ਲਾਇਬਰੇਰੀ ਦੀ ਹਥ ਲਿਖੀ ਨੰਬਰ ੨੦੫)

੨. ਰਾਜੇ ਜਨਕ ਨਾਲ ਗੋਸ਼ਟ (ਪੰਜਾਬ ਪਬਲਕ ਲਾਇਬਰੇਰੀ ਦੀ ਹਥ ਲਿਖੀ ਨੰਬਰ ੧੯੨ ਤੇ ੧੯੧)

੩. ਨਿਰੰਕਾਰ ਨਾਲ ਗੋਸ਼ਟ (ਪੰਜਾਬ ਯੂਨੀਵਰਸਟੀ ਦੀ ਹਥ ਲਿਖੀ ਨੰਬਰ ੪੧੪੧)

੪. ਕਲਜੁਗ, ਗੋਰਖ ਆਦਿ ਨਾਲ ਸਤ ਗੋਸ਼ਟਾਂ (ਨੰ: ੪੧੪੧)
੫. ਕਾਰੂੰ ਨਾਲ ਗੋਸ਼ਟ (ਪੰਜਾਬ ਯੂਨੀਵਰਸਟੀ ਦੀ ਹਥ-ਲਿਖੀ, ਨੰਬਰ ੨੦੪)

ਇਨ੍ਹਾਂ ਗੋਸ਼ਟਾਂ ਦੀ ਬੋਲੀ ਬੜੀ ਮਿਲਗੋਭਾ ਹੈ, ਕਈ ਥਾਈਂ ਕਿਰਿਆਵਾਂ ਗ਼ਲਤ ਹਨ। ਲਿਖਾਰੀਆਂ ਨੂੰ ਇਕ ਤੇ ਬਹੁ-ਵਚਨ ਵਿਚ ਵੀ ਪਛਾਣ ਨਹੀਂ ਜਾਪਦੀ, ਕਈ ਸ਼ਬਦ ਨਿਰੇ ਨਿਰਾਰਥਕ ਹਨ, ਪਰ ਹਾਜ਼ਰਨਾਮਾ ਦਾਰਾ ਸ਼ਕੋਹ ਤੇ ਬਾਬੇ ਲਾਲ ਦੀ ਗੋਸ਼ਟ (ਜੋ ਪੰਜਾਬ ਯੂਨੀਵਰਸਟੀ ਦੀ ਹਥ ਲਿਖੀ ਨੰਬਰ ੪੩੧, ਤੇ ੧੦੯੧ ਵਿਚ ਤੇ ਹਿਫ਼ਜ਼ਲਅਲੂਮ ਦੀ ਨੰਬਰ ੫੧੨ ਵਿਚ ਮਿਲਦੀ ਹੈ) ਬੋਲੀ ਦੀ ਚੁਸਤੀ, ਰਮਜ਼ ਭਰੀ ਵਿਚਾਰ ਤੇ ਸੰਜਮੀ ਬਿਆਨ ਦੀ ਅਦੁਤੀ ਮਿਸਾਲ ਹੈ। ਵਾਕ ਮਾਨੋ ਤੀਰ ਦੇ ਨੁਕੇ ਹਨ, ਅੰਦਰ ਖੁਭਦੇ ਜਾਪਦੇ ਹਨ :

| ਸਵਾਲ, 'ਦਾਰਾ ਸ਼ਕੋਹ,' | ਜਵਾਬ 'ਬਾਬਾ ਲਾਲ' |
|---|---|
| ਘਰ ਫਕੀਰ ਦਾ ਕਿਹੜਾ ਹੈ ? | ਸਾਰਾ ਜਗਤ। |
| ਜੰਦਰਾ ਘਰ ਕਾ ? | ਤਿਆਗ ਭੋਗੋਂ ਕਾ। |
| ਨਿਆਉ ਫ਼ਕੀਰ ਕਾ ? | ਸਭ ਕਿਸੀ ਸਿਉ ਨਿਰਵੈਰ। |
| ਜਾਮਾ ਫਕੀਰ ਕਾ ਕਿਆ ਹੈ ? | ਸਭ ਕਿਸੀ ਕਾ ਪਾਪ ਕਜਨਾ। |
| ਦੁਸ਼ਮਨ ਫਕੀਰ ਦਾ ਕੋਨ ਹੈ ? | ਮਨ ਆਪਣਾ |
| ਪਾਦਸ਼ਾਹੀ ਫਕੀਰ ਦੀ ਕਿਆ ਹੈ ? | ਬੇਪਰਵਾਹੀ ਜਗਤ ਸਿਉਂ, ਅਰ ਆਪਣੇ ਸਰੀਰ ਸਿਉਂ। |

ਨੋਟ:—ਭਾਈ ਮਨੀ ਸਿੰਘ ਦੀ "ਸਿਖਾਂ ਦੀ ਭਗਤ ਮਾਲਾ' ਵਿਚ ਵੀ ਸਾਖੀ ਨੰਬਰ ੧੩੧ ਅਜੇਹੇ ਢੰਗ ਵਿਚ ਹੀ ਲਿਖੀ ਹੈ। ਇਸ ਨਾਲ ਟਾਕਰਾ ਕੀਤਿਆਂ ਉਸ ਵੇਲੇ ਦੀ ਬੋਲੀ ਦੇ ਸੰਜਮ ਤੇ ਭਾਵ-ਪੂਰਨਤਾ ਦਾ ਬਹੁ ਪਤਾ ਲਗ ਸਕਦਾ ਹੈ। ਗੁਰੂ ਨਾਨਕ ਸਾਹਿਬ ਦੀ ਕਵਿਤਾ

ਵਿਚ ਲਿਖੀ "ਸਿਧ ਗੋਸ਼ਟ" ਭੀ ਅਜੇਹੇ ਰਤਨਾਂ ਦਾ ਭੰਡਾਰ ਹੈ। ਹੋਰ ਵੀ ਕਈ ਸ਼ਬਦਾਂ ਦਾ ਰੰਗ ਅਜੇਹਾ ਹੈ। ਗੁਰੂ ਗੋਬਿੰਦ ਸਿੰਘ ਦੇ ਨਾਮ ਉਤੇ ਪ੍ਰਚਲਤ "ਪ੍ਰੇਮ ਸੁਮਾਰਗ" (ਜਿਸ ਵਿਚ ਕਲਜੁਗ ਦਾ ਆਉਣਾ, ਬਦ-ਇਖ਼ਲਾਕੀ ਤੇ ਗੁਰੂ ਡਮ ਦੇ ਪ੍ਰਚਲਤ ਹੋਣ ਬਾਰੇ ਭਵਿਖਤ ਬਾਣੀ ਦੇ ਕੇ ਸਿਧਾਂ ਪ੍ਰਤੀ ਚੁਪ ਸਾਧਣ ਤੋਂ ਲੈ ਕੇ, ਸਹਿਜ ਯੋਗ ਤਕ ਸਿਖਿਆਵਾਂ ਦਰਜ ਹਨ) ਦੀ ਸਰਲ ਬੋਲੀ ਸਾਡੇ ਵੇਲੇ ਦੇ ਅਤਿ ਨਿਕਟ ਲਗਦੀ ਹੈ।

ਨਮੂਨਾ:—

"ਦਿਆ ਸਭ ਤੇ ਉਤਮ ਹੈ, ਸੇਵਾ ਇਸ ਭਾਉ ਭਗਤੀ ਕੀ ਬੁਨਿਆਦ ਹੈ, ਭਾਉ ਭਗਤ ਬਿਨਾਂ ਜੀਵਨ ਬ੍ਰਿਥਾ ਹੈ, ਇਸਦਾ ਮੂਲ ਸੇਵਾ ਹੈ, ਆਪਣੀ ਭਗਤ ਇਸੀ ਮੋ ਜਾਣੇ, ਜੋ ਕੋਈ ਨੰਗਾ ਭੁਖਾ ਅਤਿਥੀ ਹੋਵੇ, ਇਸ ਉਸ ਕੋ ਚਾਹੇ, ਉਸਕੀ ਆਸਾ ਪੂਰਨ ਕਰੇ, ਸੁਪ੍ਰਸੰਨ ਕਰੇ, ਇਸੀ ਮੋ ਉਸਕਾ ਭਲਾ ਹੈ, ਛੁਟਕਾਰਾ ਹੈ"।

ਇਸ ਗ੍ਰੰਥ ਦੀ ਬੋਲੀ ਰਹਿਤ ਨਾਮਿਆਂ ਦੀ ਬੋਲੀ ਨਾਲ ਰਲਦੀ ਹੈ, ਲਹਿਜਾ ਤੇ ਸਮੁਚਾ ਭਾਵ ਵੀ, ਪਰ ਕਈ ਥਾਂਈਂ ਸ਼ਬਦਾਂ ਦੀ ਗ਼ਲਤ ਵਰਤੋਂ ਕੀਤੀ ਗਈ ਹੈ, ਜਿਵੇ: "ਇਸ ਉਸ ਕੋ ਚਾਹੇ", ਜੋ ਗੁਰੂ ਗੋਬਿੰਦ ਸਿੰਘ ਵਰਗੇ ਵਿਦਵਾਨ ਪਾਸੋਂ ਆਸ ਨਹੀਂ ਰਖੀ ਜਾ ਸਕਦੀ। ਕਈ ਥਾਂਈਂ ਕਲਜੁਗ ਦੇ ਸਮੇਂ ਦਾ ਹਾਲ ਨੰਗੇ ਸ਼ਬਦਾਂ ਵਿਚ ਦਿਤਾ ਹੈ, ਤੇ ਭਵਿਖਤ ਵਾਕ ਸੱਭਯ ਨਹੀਂ। ਹੋ ਸਕਦਾ ਹੈ, ਦਸਮ ਗ੍ਰੰਥ ਵਾਂਗ ਇਸ ਵਿਚ ਵੀ ਰਲਾ ਪੈ ਗਿਆ ਹੋਵੇ, ਜਾਂ ਇਹ ਲਿਖਤ ਹੀ ਕਿਸੇ ਹੋਰ ਦੀ ਹੋਵੇ।

ਇਸਦਾ ਇਕ ਖਰੜਾ (ਨੰਬਰ ੧੯੮) ਪੰਜਾਬ ਪਬਲਿਕ ਲਾਇਬਰੇਰੀ ਲਾਹੌਰ ਵਿਚ ਹੈ, ਸੰਮਤ ੧੯੩੧ ਦਾ ਨਕਲ ਕੀਤਾ ਹੋਇਆ, ਜਿਸਦੇ ਨੌਂ ਧਿਆਇ ਹਨ ਤੇ ੨੫੮ ਸਫ਼ੇ। ਇਸ ਸਮੇਂ ਦੇ

ਲਿਖੇ ਹੋਏ ਰਹਿਤ-ਨਾਮੇ ਖ਼ਾਸ ਕਰ ਕੇ ਪ੍ਰਸਿਧ ਹਨ । ਲਿਖਤ ਦਾ ਨਮੂਨਾ ਇਹ ਹੈ :

"(ਗੁਰੂ ਕਾ ਸਿਖ) ਸ਼ਰਾਬ ਕਬੀ ਨਾ ਪੀਵੇ, ਕੰਨਿਆ ਨਾ ਮਾਰੇ, ਕੁੜੀ ਮਾਰ ਨਾਲ ਨਾ ਵਰਤੇ, ਕੰਨਿਆਂ ਦਾ ਪੈਸਾ ਨਾ ਖਾਏ, ਗ਼ਰੀਬ ਕੀ ਰਸਨਾ ਕੋ ਗੁਰੂ ਕੀ ਗੋਲਕ ਜਾਣੇ, ਚੋਰੀ ਯਾਰੀ ਨਾ ਕਰੇ, ਜੂਆ ਨਾ ਖੇਡੇ, ਪ੍ਰਸਾਦ ਵਰਤਾਤੇਂ ਦਾ ਬੋਲੇ ਨਾ, ਸਸ਼ਤਰ ਰਖਣੇ, ਰਣ ਮੈਂ ਪਿਠ ਨਹੀਂ ਦੇਣੀ, ਸਿਖ ਨੂੰ ਬਖਸ਼ਨੇ ਵਕਤ ਅੜੀ ਨਹੀਂ ਕਰਨੀ, ਬਚਨ ਕਹਿ ਕੇ ਜੋ ਮੁਕਰੇ, ਸੋ ਤਨਖਾਹੀਆ, ਦਗ਼ਾ ਕਰੇ, ਸੋ ਤਨਖਾਹੀਆ ।"

[ਰਹਿਤ ਨਾਮਾ ਭਾਈ ਚੋਪਾ ਸਿੰਘ

"(ਗੁਰੂ ਕਾ ਸਿਖ) ਕਿਸੇ ਕਾ ਕਾਰਜ ਹੋਵੇ, ਉਸ ਕੋ ਸਵਾਰੇ, ਹਿੰਦੂ ਮੁਸਲਮਾਨ ਕੀ ਕਾਨ ਕੇ ਮੇਟੇ, ਲੋਭ ਕਰ ਖਾਏ, ਔਰ ਪ੍ਰਸਾਦ ਕੋ ਨਿੰਦੇ ਸੋ ਤਨਖਾਹੀਆ ।" [ਰਹਿਤ ਨਾਮਾ ਭਾਈ ਦਿਆ ਸਿੰਘ ।

ਇਸ ਵਾਰਤਕ ਤੋਂ ਇਹ ਵੇਖਿਆ ਜਾਇਗਾ, ਕਿ ਵਾਕਾਂ ਦੀ ਬਣਤਰ ਸ਼ਬਦ-ਗਿਣਤੀ ਵਿਚ ਇਵੇਂ ਬਦਲਵੀਂ ਹੈ, ਕਿ ਇਕਸਾਰਤਾ ਪੈਦਾ ਨਹੀਂ ਹੋਣ ਦੇਂਦੀ। ਸਿਖਿਆ ਦਿਤੀ ਹੈ, ਪਰ ਬੜੇ ਸੰਕੋਚ ਨਾਲ, ਮੁਹਾਵਰੇ ਵਰਗੀ ਚੁਸਤੀ ਵਰਤਕੇ। ਕਿਸੇ ਚੀਜ਼ ਨੂੰ ਦੁਹਰਾਇਆ ਨਹੀਂ, ਨਾ ਕਿਸੇ ਸ਼ਬਦ ਨੂੰ, ਨਾ ਕਿਰਿਆ ਨੂੰ, ਨਾ ਮੂਲ ਆਸ਼ੇ ਨੂੰ । ਮਿਠੀ ਸਾਦਗੀ—ਭਰੀ ਸੰਖੇਪਤਾ ਨੇ ਵਾਕਾਂ ਵਿਚ ਬੰਦ ਪਰਮ-ਸਚਿਆਈਆਂ ਨੂੰ ਪ੍ਰਭਾਵਸ਼ਾਲੀ ਬਣਾ ਦਿਤਾ ਹੈ। ਇਹ ਵਾਰਤਕ ਸਿਖ ਲਿਖਾਰੀਆਂ ਦੀ ਲਿਖਤ ਸੀ। ਹੁਣ ਹਿੰਦੂ ਲਿਖਾਰੀਆਂ ਦੀ ਲਿਖਤ ਸਬੰਧੀ ਵਿਚਾਰ ਕਰਨੀ ਯੋਗ ਹੋਵੇਗੀ। ਇਸ ਲਿਖਤ ਦੀ ਬੋਲੀ ਘਟ ਠੇਠ ਹੈ, ਹਿੰਦੀ ਦੀ ਰਲੀ ਮਿਲੀ ਸਾਧ ਭਾਖਾ ਦਾ ਪ੍ਰਭਾਵ ਤੀਖਣ ਹੈ :

"ਇਕ ਦਿਨ ਰਾਜਾ ਇੰਦਰ ਕਾ ਆਸਣ ਚਲਿਆ, ਇੰਦਰ ਨੇ ਵੇਖਾ, ਇਹ ਬ੍ਰਾਹਮਣ ਗੀਤਾ ਪਾਠੀ ਹੈ, ਤਬ ਰਾਜੇ ਨੇ ਮੁਝੇ ਆਗਿਆ

ਕਰੀ,ਤੂੰ ਜਾ ਕਰ ਇਸ ਬ੍ਰਾਹਮਣ ਕੀ ਤਪੱਸਿਆ ਭੰਗ ਕਰ। ਆਗਿਆ ਪਾਇਕੇ ਉਸ ਬ੍ਰਹਾਮਣ ਕੇ ਪਾਸ ਗਈ। ਜਾਇਕੇ ਵੇਖਾਂ, ਵੋਹ ਬ੍ਰਾਹਮਣ ਏਕਾਂਤ ਮੇਂ ਬੈਠਾ ਹੈ। ਅਚਾਨਕ ਹੀ ਮਿਰੀ ਉਸ ਬ੍ਰਾਹਮਣ ਸੇ ਭੇਂਟ ਭਈ। ਮੇਰੇ ਅੰਗ ਸੇ ਅੰਗ ਲਗਾ, ਉਸ ਬ੍ਰਾਹਮਣ ਨੇ ਮੁਝੇ ਸਰਾਪ ਦੀਆ, ਕਹਾ ਹੇ ਪਾਪਨੀ, ਤੂੰ ਕਮਲਣੀ ਹੋ, ਤਿਸੀ ਸਮੇਂ ਕਮਲਨੀ ਭਈ। (ਗੀਤਾ ਮਹਾਤਮ-ਛੱਜੂ)

ਇਸ ਲਿਖਤ ਵਿਚ ਉਹ ਰਸ ਨਹੀਂ, ਜੋ ਪੁਰਾਤਨ ਜਨਮ ਸਾਖੀ ਦੀ ਬੋਲੀ ਵਿਚ ਹੈ, ਨਾ ਭਾਵ ਨੂੰ ਉਸੇ ਜ਼ੋਰ ਨਾਲ ਪ੍ਰਗਟਾਇਆ ਗਿਆ ਹੈ। ਸਾਦਾ ਸਾਧਾਰਣ ਬਿਆਨ ਹੈ, ਤੇ ਸਿਖਿਆ ਮਨ ਤੇ ਭਾਰ ਪਾ ਕੇ ਦਿਤੀ ਗਈ ਹੈ।

ਇਸ ਸਮੇਂ ਹੇਠ ਲਿਖੇ ਟੀਕੇ ਵੀ ਲਿਖੇ ਗਏ :

੧. ਸਿਧ ਗੋਸ਼ਟ ਦਾ ਟੀਕਾ (ਹਿਫ਼ਜ਼ਲਅਲੂਮ) ਨੰਬਰ ੫੧੨

੨. ਜਪ ਪਰਮਾਰਥ, (ਹਿਫ਼ਜ਼ਲਅਲੂਮ) ਨੰਬਰ ੧੪੧੪

★

# ਸਤਵਾਂ ਕਾਂਡ

## ਪਿਛਲਾ ਮੁਗ਼ਲਈ ਕਾਲ

[੧੭੦੦–੧੮੦੦ ਈ]

ਔਰੰਗਜ਼ੇਬ ਦੀ ਮੌਤ ਤੋਂ ਪਿਛੋਂ ਮੁਗ਼ਲੀਆ ਰਾਜ ਦੀ ਕੇਂਦਰੀ ਤਾਕਤ ਕਾਫ਼ੀ ਕਮਜ਼ੋਰ ਹੋ ਗਈ। ਮਰਹੱਟੇ ਤੇ ਸਿਖ ਜ਼ੋਰ ਪਕੜਦੇ ਗਏ। ਅਹਿਮਦ ਸ਼ਾਹ ਅਬਦਾਲੀ ਦੇ ਹੱਲਿਆਂ ਨੇ ਦੇਸ਼ ਵਿਚ ਹੋਰ ਖਲਬਲੀ ਮਚਾ ਦਿਤੀ। ਜੇਹੜਾ ਟਿਕਾਉ ਸਾਹਿਤ ਪੈਦਾ ਕਰਨ ਲਈ ਪਹਿਲੇ ਪੰਜ ਗੁਰੂ ਸਾਹਿਬਾਨ ਨੂੰ ਮਿਲਿਆ ਸੀ, ਉਹ ਖ਼ਤਮ ਹੋ ਚੁਕਾ ਸੀ, ਇਸ ਲਈ ਸਿਖ ਸਾਹਿਤ ਲਿਖੀਣਾ ਉਕਾ ਹੀ ਬੰਦ ਹੋ ਗਿਆ। ਰਾਜਸੀ ਤਾਕਤ ਜਿੱਤਣ ਤੇ ਜੀਣ ਦੇ ਹੱਕ ਮਨਵਾਉਣ ਦੇ ਘੋਲਾਂ ਨੇ ਸਿਖ ਕੌਮ ਦਾ ਮੂੰਹ ਸਾਹਿਤ-ਸੇਵਾ ਵਲੋਂ ਫੇਰ ਲਿਆ, ਇਸ ਲਈ ਇਸ ਸਮੇਂ ਵਿਚ ਸਿਖਾਂ ਨੇ ਕੋਈ ਸਾਹਿਤ ਪੈਦਾ ਨਹੀਂ ਕੀਤਾ। ਹਾਂ, ਮੁਸਲਮਾਨ ਸੂਫ਼ੀ ਕਵੀਆਂ ਨੇ ਪੁਰਾਣੀ ਲੀਹ ਜਾਰੀ ਰਖੀ। ਜੀ-ਪਰਚਾਵੇ ਲਈ, ਜਾਂ ਦਿਲ-ਪੀੜਾਂ ਨੰਗੀਆਂ ਕਰਨ ਵਾਲੇ ਰੋਮਾਂਚਿਕ ਕਵੀ ਵੀ ਪ੍ਰੀਤ

ਕਹਾਣੀਆਂ ਕਵਿਤਾ ਵਿਚ ਉਲਕੀਦੇ ਰਹੇ। ਆਮ ਕਰਕੇ ਅਜੇਹੇ ਸਮੇਂ ਨਰੋਆ ਸਾਹਿਤ ਪੈਦਾ ਨਹੀਂ ਕਰਦੇ,ਪਰ ਉਹ ਤਾਂ ਹੀ,ਜੇ ਲਿਖਾਰੀ ਰਾਜਸੀ ਤੇ ਆਰਥਕ ਘੋਲਾਂ ਦੇ ਸਿੱਧੇ ਅਸਰ ਨਾਲ ਚੁੰਧਿਆਇਆ ਜਾਂ ਲਤਾੜਿਆ ਗਿਆ ਹੋਵੇ। ਪਰ ਇਸ ਸਮੇਂ ਦੇ ਦੋਵੇਂ ਪ੍ਰਤੀਨਿਧ ਕਵੀ ਬੁਲ੍ਹਾ ਤੇ ਵਾਰਸ ਰਾਜਸੀ ਹੇਠਲੀ-ਉਤੇ ਤੋਂ ਘ੍ਰਿਣਤ ਜੇਹੇ ਦਿਸਦੇ ਹਨ, ਜੋ ਉਨ੍ਹਾਂ ਦੀ ਪਿਛਾਂਹ-ਖਿਚੂ ਰੁਚੀ ਦੀ ਨਿਸ਼ਾਨੀ ਹੈ। ਇਸ ਵੇਲੇ ਦੀ ਬੋਲੀ ਮਿਸਰਤ, ਮਿਲਵੀਂ, ਰਲਗਡ ਜੇਹੀ ਹੈ। ਜਿਵੇਂ ਸਮਾਂ ਗੜਬੜੀ ਦਾ ਸੀ, ਇਵੇਂ ਹੀ ਬੋਲੀ ਵੀ ਹੋਣੀ ਹੋਈ। ਰਾਜਸੀ ਟਿਕਾਉ ਵਿਚ ਬੋਲੀ ਵਧੀਕ ਮਾਂਜੀ ਹੋਈ, ਠੇਠ ਤੇ ਸ਼ੁਧ ਟਕਸਾਲੀ ਹੁੰਦੀ ਹੈ, ਤੇ ਜਿਉਂ ਜਿਉਂ ਇਹ ਟਿਕਾਉ ਵਧਦਾ ਗਿਆ, ਤਿਉਂ ਤਿਉਂ ਬੋਲੀ ਦਾ ਵੀ ਠੁਕ ਨਾਲ ਦੇ ਨਾਲ ਬਝਦਾ ਗਿਆ।

ਮੁਸਲਮਾਨਾਂ ਦੀ ਰਾਜਸੀ ਘੋਲ ਤੋਂ ਅਡਰਤਾ ਤੇ ਮੁਗ਼ਲਾਂ ਨੂੰ ਹੁੰਦੀ ਭਾਂਜ ਤੋਂ ਦੁਖ ਨੇ ਉਨ੍ਹਾਂ ਨੂੰ ਅਜੇਹੀ ਸੂਫ਼ੀ ਕਵਿਤਾ (ਜੋ ਰੱਬ ਦੀ ਯਾਦ ਲਈ ਵਿਲਕਦੀ ਜਾਂ, ਰੱਬ-ਮਿਲਾਪ ਜਾਂ ਇਸਲਾਮੀ ਸ਼ਰਹ ਦੇ ਪ੍ਰਚਾਰ ਲਈ ਤਾਂਘਦੀ ਸੀ) ਤੋਂ ਮੂੰਹ ਮੁੜਾ ਕੇ ਕਿਸੇ ਦੁਨਿਆਵੀ ਮੁਰਸ਼ਦ ਦੀ ਟੇਕ ਲਭਣ ਦੀ ਪ੍ਰੇਰਨਾ ਦਿਤੀ। ਇਸ਼ਕੀਆ ਕਵਿਤਾ ਨੂੰ ਵੀ ਵਧੀਕ ਦੁਖ ਵਿਚ ਲਪੇਟ ਕੇ ਪੇਸ਼ ਕੀਤਾ ਗਿਆ, ਜਿਵੇਂ ਵਾਰਸ ਤੇ ਅਹਿਮਦ ਦਾ ਹੀਰ-ਰਾਂਝੇ ਦੀ ਕਹਾਣੀ ਨੂੰ ਪਹਿਲੀ ਵੇਰ ਦੁਖਾਂਤਕ ਬਣਾਣ ਤੋਂ ਪ੍ਰਗਟ ਹੈ।

ਇਸ ਵੇਲੇ ਦੀ ਸਾਹਿਤ ਦਾ ਖੇਤਰ ਮਜ਼ਹਬੀ ਪਖ ਬਾਦ ਤੋਂ ਉਚੇਰਾ ਹੈ। ਕਾਰਨ ਇਹ ਹੋ ਸਕਦਾ ਹੈ, ਕਿ ਅਕਬਰ ਦੇ ਰਾਜ ਵਾਂਗ ਜਦ ਸਭ ਤੋਂ ਚੰਗੇਰਾ ਸਿਖ ਤੇ ਸੂਫ਼ੀ ਸਾਹਿਤ ਪੈਦਾ ਹੋਇਆ, ਇਹ ਸਮਾਂ ਵੀ ਧਾਰਮਕ ਪਖ ਬਾਦ ਤੋਂ ਉਚੇਰਾ ਸੀ। ਮੁਗ਼ਲਾਂ ਦੀ ਰਾਜਸੀ ਤਾਕਤ ਕਮਜ਼ੋਰ ਹੋ ਜਾਣ ਤੇ ਨਿਤ ਦੇ ਹੱਲਿਆਂ ਨੇ ਧਰਮ ਨੂੰ ਇਕੋ ਲੀਹ ਵਿਚ ਪੈਣ ਤੋਂ ਰੋਕ ਕੇ ਸਰਬ ਸਾਂਝ ਵਲ ਝੁਕਾ ਦਿਤਾ ਸੀ।

## *ਬੁਲ੍ਹੇ ਸ਼ਾਹ:— (੧੬੮੦ ਤੋਂ ੧੭੫੨ ਈ:)

ਇਸ ਸਮੇਂ ਦੇ ਸਭ ਤੋਂ ਪ੍ਰਸਿਧ ਸੂਫ਼ੀ ਕਵੀ ਹੋਏ ਹਨ। ਇਹ ਕਸੂਰ ਦੇ ਰਹਿਣ ਵਾਲੇ ਸਨ ਤੇ ਲਾਹੌਰ ਦੇ ਪੀਰ ਅਨਾਇਤ ਸ਼ਾਹ

---

*ਬੁਲ੍ਹੇ ਸ਼ਾਹ ਦੀ ਕਵਿਤਾ ਪੰਜਾਬ ਯੂਨੀਵਰਸਟੀ ਦੀ ਹਥ ਲਿਖੀ ਨੰਬਰ ੩੭੪ ਤੇ ੪੬੮੪ ਵਿਚ ਮਿਲਦੀ ਹੈ। ਮੁਨਸ਼ੀ ਗੁਲਾਬ ਸਿੰਘ ਨੇ ੧੯੦੪ ਵਿਚ ਪਹਿਲਾਂ ਇਨ੍ਹਾਂ ਦਾ ਕਲਾਮ ਛਾਪਿਆ, ਪ੍ਰੇਮ ਸਿੰਘ ਜ਼ਰਗਰ ਦਾ ਵੀ ਇਕ ਸੰਗ੍ਰਿਹ "ਸੇਵਿਕ ਮਸ਼ੀਨ ਪ੍ਰੈਸ" ਲਾਹੌਰ ਦਾ ਛਪਿਆ ਮਿਲਦਾ ਹੈ। ਕਾਨੂੰਨਿ ਇਸ਼ਕ (ਦੋ ਹਿਸੇ) ਵਿਚ ਵੀ ਉਰਦੂ ਅਖਰਾਂ ਵਿਚ ਬੁਲ੍ਹੇ ਸ਼ਾਹ ਦੀ ਕਵਿਤਾ ਛਪੀ ਮਿਲਦੀ ਹੈ। ਡਾ: ਮੋਹਣ ਸਿੰਘ ਨੇ ਇਹ ਸਭੇ ਨੁਸਖੇ ਪੁਣ ਛਾਣ ਕੇ ਬੁਲ੍ਹੇ ਸ਼ਾਹ ਦੀਆਂ ੫੦ ਕਾਫ਼ੀਆਂ ਦਾ ਇਕ ਮਜਮੂਹਾ ਛਾਪਿਆ ਹੈ, ਨਾਂ ਹੈ:—"ਕਾਫ਼ੀਆਂ ਬੁਲ੍ਹੇ ਸ਼ਾਹ"। ਬੁਲ੍ਹੇ ਸ਼ਾਹ ਦੇ ਜੀਵਨ ਦੇ ਹਾਲਾਤ ਹੇਠ ਲਿਖੀਆਂ ਪੁਸਤਕਾਂ ਵਿਚੋਂ ਮਿਲਦੇ ਹਨ:

ਖਜ਼ੀਨਾ ਤੁਲ ਅਸਫੀਯਾ (ਫ਼ਾਰਸੀ, ੧੮੨੪, ਵਿਚ ਹੋਪ ਪ੍ਰੈਸ ਲਾਹੌਰ ਵਿਚ ਛਪਵਾਈ ਗਈ) ਜ਼ਿਆਉਲਦੀਨ ਅਹਿਮਦ ਬਰਨੀ ਦਾ ਮਿਸਟਰ ਐਫ. ਸੀ. ਓਜ਼ਬਰਨ ਦੇ ਅੰਗਰੇਜ਼ੀ ਟ੍ਰੈਕਟ ਕਾ ਤਰਜਮਾ (ਤਜ਼ਕਰਾ ਹਜ਼ਰਤ ਬੁਲ੍ਹੇ ਸ਼ਾਹ)। ਸੂਫ਼ੀ ਪੰਜਾਬੀ ਕਵੀ (ਅੰਗਰੇਜ਼ੀ) ਕ੍ਰਿਤ ਲਾਜਵੰਤੀ ਰਾਮਾ ਕ੍ਰਿਸ਼ਨਾ। "ਕਾਫ਼ੀਆਂ ਬੁਲ੍ਹੇ ਸ਼ਾਹ" (ਡਾਕਟਰ ਮੋਹਣ ਸਿੰਘ ਦੀ ਐਡਿਟ ਕੀਤੀ) ਵਿਚ ਬੁਲ੍ਹੇ ਸ਼ਾਹ ਦੇ ਜੀਵਨ ਤੇ ਕਲਾਮ ਨਾਲ ਸਬੰਧ ਰਖਣ ਵਾਲੀਆਂ ਸਾਰੀਆਂ ਪੁਸਤਕਾਂ ਦੀ ਸੂਚੀ ਮਿਲ ਸਕਦੀ ਹੈ।

ਕਾਦਰੀ ਦੇ ਚੇਲੇ ਸਨ। ਇਨ੍ਹਾਂ ਨੇ ਕਾਫ਼ੀਆਂ ਲਿਖੀਆਂ, ਭਾਵੇਂ ਇਨ੍ਹਾਂ ਦੀਆਂ ਗੰਢਾਂ, ਅਠਵਾਰਾ, ਸੀਹਰਫ਼ੀ, ਬਾਰਾਂ ਮਾਹ ਤੇ ਦੋਹੜੇ ਵੀ ਆਮ ਪ੍ਰਚਲਤ ਹਨ। ਆਪ ਸ਼ਾਹ ਹੁਸੈਨ ਵਾਂਗ ਅਦਵੈਤ ਸੂਫ਼ੀ ਹਨ ਤੇ ਰਬ ਤੇ ਜੀਵ ਆਤਮਾ ਦੀ ਏਕਤਾ, ਤੇ ਅਭੇਦਤਾ ਦੇ ਗੀਤ ਗਾਉਂਦੇ ਹਨ। ਆਪ ਦਾ ਖ਼ਿਆਲ ਹੈ, ਕਿ ਰਬ ਨੂੰ ਪਾਉਣ ਦਾ ਸਭ ਤੋਂ ਪਿਆਰਾ ਰਾਹ ਇਸ਼ਕ ਦਾ ਹੈ, ਬੰਦਾ ਰਬ ਤੋਂ ਡਰੇ ਨਾ, ਉਸਨੂੰ ਆਪਣਾ ਪ੍ਰੀਤਮ, ਮਹਿਬੂਬ ਸਮਝ ਕੇ ਉਸਤੋਂ ਵਾਰਨੇ ਜਾਵੇ, ਉਸਦਾ ਸੇਵਕ ਹੋ ਰਹੇ, ਤਪ ਕਰੇ, ਗਿਆਨ ਪਾਵੇ, ਮਸਤੀ ਵਿਚ ਝੂਮੇ ਤੇ ਸ਼ੁਕਰ ਸ਼ੁਕਰ ਕਰੇ, ਸਬਰ ਕਰ ਬਹੇ, ਮਨ ਮਾਰੇ, ਦੁਨੀਆ ਨੂੰ ਮਾਇਆ ਛਾਇਆ ਜਾਣੇ, ਤੇ ਅੰਦਰੇ ਨੂੰ ਐਉਂ ਚਮਕਾਵੇ, ਕਿ ਵਿਚੋਂ ਬ੍ਰਹਮ ਦਿਸ ਪਵੇ, ਨਹੀਂ ਆਪ ਹੀ ਬ੍ਰਹਮ ਹੋ ਜਾਵੇ। ਸੂਫ਼ੀ ਹਰ ਚੀਜ਼ ਤੋਂ, ਮੌਤ ਤੋਂ, ਦਿਸਦੇ ਨਜ਼ਾਰਿਆਂ ਤੋਂ, ਰਬ ਦੀ ਝਲਕ ਪਰਖੇ। ਸ਼ਰ੍ਹਾ ਤੋਂ ਉਪਰ ਉਠੇ ਤੇ ਆਤਮਾ ਦੇ ਘਰ ਜੀਵੇ, ਰਬ ਦੁਖ ਵਿਚ ਪਾਵੇ ਤਾਂ ਦੁਖ ਸਹੇ। ਕਿਸੇ ਮੁਰਸ਼ਦ ਦੀ ਟੇਕ ਫੜੇ ਤੇ ਮਨ ਨੂੰ ਟਿਕਾਉ ਤੋਂ ਨਾ ਹਿਲਾਵੇ ਤੇ ਐਉਂ ਰਬ ਵਿਚ ਅਭੇਦ ਹੋ ਘੁਲੇ।

ਬੁਲ੍ਹੇ ਸ਼ਾਹ ਦੀ ਕਵਿਤਾ ਵਿਚ ਵਰਤੇ ਅਲੰਕਾਰਾਂ ਦਾ ਰੰਗ ਘਰੋਗੀ ਪੰਜਾਬੀ ਹੈ, ਫ਼ਾਰਸੀ ਰੰਗਣ ਬੜੀ ਘਟ ਹੈ। ਪਰ ਸ਼ਬਦਾਵਲੀ ਵਿਚ ਹਿੰਦਵੀ, ਲਹਿੰਦੀ ਪ੍ਰਾਕ੍ਰਿਤ, ਅਪਭ੍ਰੰਸ਼, ਤੇ ਫ਼ਾਰਸੀ ਦੇ ਲਫ਼ਜ਼ ਆਮ ਵਰਤ ਕੇ ਬੋਲੀ ਨੂੰ ਖਿਚੜੀ ਜੇਹੀ, ਮਿਸਰਤ, ਵਸਤੂ ਬਣਾ ਦਿਤਾ ਗਿਆ ਹੈ। ਇਹ ਕਵਿਤਾ ਫਰੀਦ ਵਾਂਗ ਸ਼ਰੇਈ ਨਹੀਂ, ਭਾਵੇਂ ਕਈ ਪਾਰਖੂ ਨਵੀਆਂ ਕਾਫ਼ੀਆਂ ਘੜਕੇ ਜਾਂ ਪ੍ਰਚਲਤ ਕਵਿਤਾ ਵਿਚੋਂ ਕੁਰਾਨਸ਼ਰੀਫ਼ ਦੀ ਤਰਤੀਬ ਤੇ ਹਜ਼ਰਤ ਮੁਹੰਮਦ ਸਾਹਿਬ ਦੀ ਉਸਤਤੀ ਕਢ ਕੇ ਉਸ ਨੂੰ ਪਕਾ ਸ਼ਰੇਈ ਸਾਬਤ ਕਰਨ ਦਾ ਯਤਨ ਕਰਦੇ ਹਨ। ਪਰ ਉਨ੍ਹਾਂ ਦੀ ਸਮੁੱਚੀ ਕਵਿਤਾ ਸਰਬ-ਸਾਂਝ ਦਾ ਪਤਾ ਦੇਂਦੀ ਹੈ, ਕਿਸੇ ਖ਼ਾਸ ਧਰਮ

ਦਾ ਪ੍ਰਭਾਉ ਨਹੀਂ ਪਾਂਦੀ। ਕਈ ਥਾਂਈਂ ਪ੍ਰਚਲਤ ਧਰਮ ਦੀ ਵਿਰੋਧਤਾ ਵੀ ਪ੍ਰਤਖ ਹੈ :

੧. ਹਾਜੀ ਲੋਕ ਮਕੇ ਨੂੰ ਜਾਂਦੇ, ਅਸਾਂ ਜਾਣਾ ਤਖ਼ਤ ਹਜ਼ਾਰੇ।
ਜਿਤ ਵਲ ਯਾਰ ਉਤੇ ਵਲ ਕਾਬਾ, ਭਾਵੇਂ ਵੇਖ ਕਤਾਬਾਂ ਚਾਰੇ।

੨. ਬੁਲ੍ਹਿਆ ਤੈਨੂੰ ਕਾਫ਼ਰ ਕਾਫ਼ਰ ਆਖਦੇ, ਤੂੰ ਆਹੋ ਆਹੋ ਆਖ।
ਤੇ ਜਿਥੇ ਕਿਧਰੇ,

"ਸ਼ਰੀਅਤ ਸਾਡੀ ਦਾਈ ਹੈ।
ਤਰੀਕਤ ਸਾਡੀ ਮਾਈ ਹੈ।"

ਆਖਿਆ ਹੈ, ਉਹ ਕੇਵਲ ਸ਼ਰੇਈ ਲੋਕਾਂ ਦੇ ਕਹਿਰ ਤੋਂ ਬਚਣ ਲਈ ਆਖਿਆ ਜਾਪਦਾ ਹੈ।

ਬੁਲ੍ਹੇ ਸ਼ਾਹ ਦੇ ਕਲਾਮ ਦੀ ਵਡੀ ਖ਼ੂਬੀ ਆਮ, ਰੋਜ਼ ਵਰਤੀਂਦੇ ਡਿਠੇ ਭਾਖੇ, ਤੇ ਪਿਆਰੀਆਂ ਪਰਸਿਥਤੀਆਂ ਤੇ ਸ਼ਬਦਾਂ ਨਾਲ ਭਰੇ ਲਫ਼ਜ਼ਾਂ ਨੂੰ ਚੁਣਨਾਂ ਤੇ ਓਹਨਾਂ ਨੂੰ ਗਲਬਾਤੀ ਢੰਗ ਨਾਲ ਵਰਤਣਾ ਹੈ। ਪਰ ਨਾ ਇਸ ਵਿਚ ਫ਼ਰੀਦ ਵਾਲਾ ਸੰਕੋਚ ਤੇ ਕਾਵ-ਖ਼ੂਬੀਆਂ ਹਨ, ਜਿਵੇਂ ਸ਼ਬਦ-ਚਿਤ੍ਰ ਜਾਂ ਬੋਲ-ਚਿਤ੍ਰ, ਨਾ ਹੀ ਉਹ ਅੰਦਰ ਲਹਿ ਜਾਣ ਵਾਲਾ ਜਜ਼ਬਾ ਹੈ। ਕਿਧਰੇ ਕਿਧਰੇ ਹੀ ਵਲਵਲਾ ਤੇ ਰਾਗ ਇਉਂ ਹੁਨਰ ਵਿਚ ਗੁੰਨ੍ਹੇ ਹਨ, ਕਿ ਰਸ ਦੇਂਦੇ ਹਨ। ਕਾਰਨ ਇਹ ਹੋ ਸਕਦਾ ਹੈ, ਕਿ ਇਕ ਪਾਸੇ ਤਾਂ ਬੁਲ੍ਹਾ ਇਸਲਾਮ-ਵਿਰੋਧੀ ਹੈ, ਦੂਜੇ ਪਾਸੇ ਉਹ ਸੂਫ਼ੀਅਤ ਦਾ ਪ੍ਰਚਾਰ ਕਰਨਾ ਚਾਹੁੰਦਾ ਹੈ। ਇਸ ਦੁਵੱਲੀ ਝਾਕ ਨੇ ਜਜ਼ਬੇ ਵਿਚ ਸਚਿਆਈ ਨਹੀਂ ਰਹਿਣ ਦਿਤੀ। ਦੂਜੇ, ਇਸ਼ਕ ਦਾ ਕਾਰਨ ਰੱਬ ਜਾਂ ਇਸਤ੍ਰੀ ਦੀ ਥਾਂ ਉਹ ਮੁਰਸ਼ਦ ਨੂੰ ਵਧੀਕ ਬਣਾਂਦਾ ਹੈ, ਪਰ ਉਸਦੀ ਮਿਤ੍ਰਤਾ ਦਾ ਪਕਾ ਭਰੋਸਾ ਉਸ ਨੂੰ ਨਹੀਂ। ਇਸੇ ਲਈ ਹੀ ਕਵਿਤਾ ਵਿਚ ਗੰਭੀਰਤਾ ਘਟ ਹੈ ਤੇ ਗਿਲਾ-ਗੁਜ਼ਾਰੀ ਵਧੀਕ। ਇਹ

ਆਖਣਾ ਕਿ ਬੁਲ੍ਹੇ ਸ਼ਾਹ ਨੇ ਕਾਫ਼ੀ ਨੂੰ ਸੰਵਾਰਿਆ ਤੇ ਪਹਿਲੀ ਵੇਰ ਸੂਫ਼ੀ ਖ਼ਿਆਲਾਂ ਨੂੰ ਤਰਤੀਬ ਤੇ ਤੁੱਕੀ ਦਿਤੀ, ਠੀਕ ਨਹੀਂ। ਸ਼ਾਹ ਹੁਸੈਨ ਦੀ ਬੋਲੀ ਵਧੀਕ ਠੇਠ ਤੇ ਸਾਫ਼ ਹੈ, ਕਵਿਤਾ ਵਲਵਲੇ ਨਾਲ ਛਲਕਦੀ ਹੈ, ਰਾਗ ਪੂਰਤ ਹੈ ਤੇ ਬੁਲ੍ਹੇ ਵਾਂਗ ਹੀ ਸੂਫ਼ੀ ਰਮਜ਼ ਨੂੰ ਖੋਲ੍ਹਦੀ ਹੈ।

ਬੁਲ੍ਹੇ ਸ਼ਾਹ ਉਤੇ ਗੁਰੂ ਸਾਹਿਬਾਨ ਦੀ ਬਾਣੀ, ਵੇਦਾਂਤ, ਵੈਸ਼ਨੂ ਮਤ, ਜੋਗ, ਸ਼ਾਹ ਸ਼ਰਾਫ,ਸਾਧੂ ਦਰਸ਼ਨੀ ਨਾਥ ਤੇ ਸ਼ਾਹ ਹੁਸੈਨ ਦਾ ਅਸਰ ਪ੍ਰਤੱਖ ਦਿਸਦਾ ਹੈ। ਉਸਦਾ ਗੁਰੂ ਦੀ ਓਟ ਨੂੰ ਜ਼ਰੂਰੀ ਸਮਝਣ ਦੀ ਖ਼ੁਸ਼ੀ ਹਾਸਲ ਕਰਨਾ ਸਿਖ ਮਤ ਤੋਂ, ਦੁਨੀਆਂ ਨੂੰ ਛਾਇਆ ਮਾਇਆ ਸਮਝਣਾ ਤੇ ਰੱਬ-ਮਨੁਖ ਦੀ ਅਭੇਦਤਾ ਅਦਵੈਤ ਵੇਦਾਂਤ ਤੋਂ, ਵਿਸਮਾਦ, ਅਨਹਦ ਸ਼ਬਦ ਸੁਣਨ, ਪ੍ਰਾਣ ਰੋਕਣ ਤੇ ਜੋ ਬਾਹਿਰ ਹੈ, ਸੋ ਅੰਦਰ ਹੈ, ਜੋਗ ਮਤ ਤੋਂ, ਰਬ ਦੇ ਇਸ਼ਕ ਵਿਚ ਪਤਨੀ ਵਾਂਗ, ਖੀਵਾ ਹੋ ਨਚਣਾ ਗਾਉਣਾ, ਵੈਸ਼ਨੂ ਮਤ ਤੋਂ ਲਿਆ ਜਾਪਦਾ ਹੈ।

ਕਾਫ਼ੀ ਕੋਈ ਨਵੀਂ ਚੀਜ਼ ਨਹੀਂ, ਜੋ ਬੁਲ੍ਹੇ ਨੇ ਵਰਤੀ। ਗੁਰੂ ਨਾਨਕ ਸਾਹਿਬ ਨੇ ਇਸ ਪਾਸੇ ਪਹਿਲ ਕੀਤੀ ਤੇ ਸ਼ਾਹ ਹੁਸੈਨ ਦੀਆਂ ਕਾਫ਼ੀਆਂ ਤਾਂ ਬੁਲ੍ਹੇ ਤੋਂ ਪਹਿਲੇ ਹੀ ਪ੍ਰਸਿਧ ਸਨ। ਕਾਫ਼ੀ ਕੱਵਾਲੀ ਦਾ ਗੀਤ ਹੈ, ਜੋ ਹੁਣ ਤਕ ਪੰਜਾਬ ਵਿਚ ਆਮ ਪ੍ਰਚਲਤ ਹੈ। ਬੁਲ੍ਹੇ ਦੇ ਕਲਾਮ ਵਿਚ (ਜਿਵੇਂ ਕਾਨੂੰਨਿ ਇਸ਼ਕ ਦਾ ਐਡੀਟਰ ਲਿਖਦਾ ਹੈ) ਖ਼ਿਆਲ ਦੀ ਤਰਤੀਬ ਜਾਂ ਵਿਕਾਸ਼ ਕੋਈ ਨਹੀਂ। ਮਨ ਦੀ ਮੌਜ ਦੇ ਨਜ਼ਾਰੇ ਹਨ। ਜਿਵੇਂ ਰੌਂ ਆਇਆ, ਕਵਿਤਾ ਆਖ ਸੁਟੀ। ਕਈ ਪਾਰਖੂ ਇਸ ਵਿਚ ਡੂੰਘੀ ਰਮਜ਼ ਨੂੰ ਵੀ ਲਭਦੇ ਹਨ। ਮੁਸਲਮਾਣੀ ਮਿਥਿਹਾਸ ਤੇ ਕੁਰਾਨ ਸ਼ਰੀਫ਼ ਦੀ ਵਾਕਫ਼ੀ ਵੀ ਆਪ ਵਿਚ ਮਿਲਦੀ ਹੈ, ਪਰ ਆਪ ਨੇ ਇਨ੍ਹਾਂ ਖ਼ਿਆਲਾਂ ਨੂੰ ਮੁੜ ਮੁੜ ਦੁਹਰਾਇਆ ਹੈ।

ਬੁਲ੍ਹੇ ਸ਼ਾਹ ਦੀ ਵਡੀ ਖ਼ੂਬੀ ਸ਼ਾਹ ਹੁਸੈਨ ਵਾਂਗ ਸੂਫ਼ੀ ਮਤ ਨੂੰ

ਫ਼ਾਰਸੀ ਰੰਗਣ (ਫੁਲ, ਬੁਲਬੁਲ, ਸ਼ਰਾਬ ਆਦਿਕ ਉਪਮਾਵਾਂ) ਵਿਚੋਂ ਕਢ ਨਿਰੋਲ ਪੰਜਾਬੀ ਘਰੋਗੀ ਰੰਗ ਦੇਣਾ ਹੈ। ਚਰਖਾ, ਵਿਆਹ, ਸਫ਼ਰ, ਖੂਹ, ਹੀਰ-ਰਾਂਝਾ, ਘੁੰਡ, ਘੁਮਿਆਰ, ਸਾਹੁਰੇ ਪੇਕੇ ਨਾਤੇ, ਆਦਿਕ ਦੀਆਂ ਉਪਮਾਵਾਂ ਵਰਤ ਕੇ ਸੂਫ਼ੀ ਮਤ ਦੇ ਡੂੰਘੇ ਤੋਂ ਡੂੰਘੇ ਅਸੂਲ ਸਮਝਾ ਦਿਤੇ ਹਨ। ਦਜਲੇ ਦੀ ਥਾਂ ਝਨ੍ਹਾਂ ਪਈ ਸ਼ੂਕਦੀ ਹੈ ਤੇ ਨਜਦ ਦੇ ਜੰਗਲਾਂ ਦੀ ਥਾਂ ਸਸੀ ਦੇ ਥਲ ਪਏ ਭੁਜਦੇ ਹਨ। ਮੂਸੇ ਦੇ ਇਜੜਾਂ ਦੀ ਥਾਂ ਰਾਂਝੇ ਦੀ ਬੰਸਰੀ ਪਿਛੇ ਮਝੀਆਂ ਦਾ ਲਟ ਬਾਵਰਾ ਹੋਇਆ ਫਿਰਨਾ ਦਰਸਾਇਆ ਹੈ। ਇਨ੍ਹਾਂ ਉਪਮਾਵਾਂ ਨਾਲ ਕੁਝ ਇਕ ਕਾਫ਼ੀਆਂ ਵਿਚ ਰਾਗ, ਸਾਦੇ ਤੇ ਭਾਵ ਪੂਰਤ ਸ਼ਬਦਾਂ ਤੇ ਵਲਵਲਿਆਂ ਨੇ ਜਾਦੂ ਧੂੜ ਦਿਤਾ ਹੈ। ਜਿਵੇਂ :

੧. ਭਾਵੇਂ ਮਾਣ ਨਾ ਮਾਣ ਵੇ, ਵੇਹੜੇ ਆ ਵੜ ਮੇਰੇ।
ਮੈਂ ਤੈਂਡੇ ਕੁਰਬਾਨ ਵੇ, ਵੇਹੜੇ ਆ ਵੜ ਮੇਰੇ।
ਤੇਰੇ ਜੇਹਾ ਮੈਨੂੰ ਹੋਰ ਨਾ ਕੋਈ, ਢੂੰਡੇ ਜੰਗਲ, ਬੇਲੇ, ਰੋਹੀ।
ਢੂੰਡਿਆ ਤਾਂ ਸਾਰਾ ਜਹਾਨ ਵੇ, ਵੇਹੜੇ ਆ ਵੜ ਮੇਰੇ।
ਲੋਕਾਂ ਦੇ ਭਾਣੇ ਚਾਕ ਮਹੀਂਦਾ, ਰਾਂਝਾ ਲੋਕਾਂ ਵਿਚ ਸਦੀਂਦਾ।
ਮੈਂਡਾ ਤੇ ਦੀਨ ਈਮਾਨ ਵੇ, ਵੇਹੜੇ ਆ ਵੜ ਮੇਰੇ।

੨. ਰਾਂਝੇ ਨੂੰ ਮੈਂ ਗਾਲ੍ਹੀਆਂ ਦੇਵਾਂ, ਮਨ ਵਿਚ ਦਿਆਂ ਦੁਆਈਂ।
ਮੈਂ ਤੇ ਰਾਂਝਾ ਇਕੋ, ਦੂਈ ਲੋਕਾਂ ਨੂੰ ਅਜ਼ਮਾਈਂ।
ਜਿਸ ਬੇਲੇ ਵਿਚ ਬੇਲੀ ਵਸੇ, ਉਸਦੀਆਂ ਲਵਾਂ ਬਲਾਈਂ।
ਬੁਲ੍ਹਿਆ, ਸ਼ਹੁ ਨੂੰ ਪਾਸੇ ਛਡ ਕੇ, ਜੰਗਲ ਵਲ ਨਾ ਜਾਈਂ।

ਆਦਿਕ ਵਿਚ ਕਿਨਾ ਵਲਵਲਾ, ਸਾਦਗੀ, ਧੂ ਤੇ ਰਾਗ ਹੈ, ਘਰੋਗੀ

ਉਪਮਾਵਾਂ ਹਨ, ਪਰ ਰਮਜ਼ ਡੂੰਘੀ ਹੈ, ਇਸੇ ਤਰ੍ਹਾਂ :–

ਰਾਂਝਾ ਰਾਂਝਾ ਕਰਦੀ ਨੀ, ਮੈਂ ਆਪੇ ਰਾਂਝਾ ਹੋਈ।
ਸਦੋ ਨੀ ਮੈਨੂੰ ਧੀਦੋ ਰਾਂਝਾ, ਹੀਰ ਨਾ ਆਖੋ ਕੋਈ।

ਅਦਵੈਤ ਵੇਦਾਂਤ ਨੂੰ ਕਹੇ ਸਹਿਜ ਸੁਭਾਵੇ ਤਰੀਕੇ ਨਾਲ ਸੁਲਝਾਂਦਾ ਹੈ। ਪ੍ਰੀਤ ਦੀ ਬਿਹਬਲਤਾ ਤੇ ਬਹੁਲਤਾ ਦਿਖਾਣ ਲਈ :

੧. ਬਹੁੜੀਂ ਵੇ ਤਬੀਬਾ, ਮੇਰੀ ਜਿੰਦ ਗਈ ਆ।
ਤੇਰੇ ਇਸ਼ਕ ਨਚਾਇਆ, ਕਰ ਥਈਆ ਥਈਆ।
ਹੋਵਾਂ ਮੈਂ ਸਦਕੇ ਜੇ ਮੁੜ ਦੇਂਵੇਂ ਦਿਖਾਲੀ।
ਮੈਂ ਭੁਲ ਗਈਆਂ, ਤੇਰੇ ਨਾਲ ਨਾ ਰਹੀਆ।
ਮੈਨੂੰ ਇਸ਼ਕ ਨਚਾਇਆ, ਕਰ ਥਈਆ ਥਈਆ।

੨. ਅੰਬੜੀ ਝਿੜਕੇ, ਮੈਨੂੰ ਬਾਬਲ ਮਾਰੇ।
ਤਾਹਨੇ ਦੇਂਦੇ ਵੀਰ ਪਿਆਰੇ।
ਉਸੇ ਦੀ ਗਲ ਉਹਾ ਨਿਤਾਰੇ।
ਹਸਦਿਆਂ ਗਲ ਵਿਚ ਪੈ ਗਈ ਫਾਹੀ।
ਵੇਖੋ ਨੀ ਕੀ ਕਰ ਗਿਆ ਮਾਹੀ।
ਲੈਂਦਾ ਹੀ ਦਿਲ ਹੋ ਗਿਆ ਰਾਹੀ।

ਕਿਨੇ ਕਾਮਯਾਬ ਹਨ, ਫਿਰ :

ਵੱਤ ਨਾ ਕਰਸਾਂ ਮਾਣ, ਰੰਝੇਟੇ ਯਾਰ ਦਾ ਵੇ ਅੜਿਆ।
ਇਸ਼ਕ ਅੱਲਾ ਦੀ ਜ਼ਾਤ, ਲੋਕਾਂ ਦਾ ਮੇਹਣਾ,
ਕਾਹਨੂੰ ਕਰਾਂ ਪੁਕਾਰ, ਕਿਸੇ ਨਹੀਂ ਰਹਿਣਾ।

ਓਸੇ ਦਾ ਹਾਲ, ਉਹਾ ਹੀ ਜਾਣੇ।
ਕੌਣ ਕੋਈ ਦਮ ਮਾਰਦਾ ਵੇ ਅੜਿਆ।

ਵਿਚ ਪ੍ਰੀਤ ਤੇ ਪ੍ਰਿਯ ਦੀ ਵਡਿਆਈ ਕਹੀ ਰਾਗ ਭਰੀ, ਵਲਵਲੇ ਭਰੀ ਤੇ ਅਨੋਖੀ ਕਾਰੀਗਰੀ ਨਾਲ ਚਿਤ੍ਰੀ ਹੈ। ਪ੍ਰੀਤ ਪਿਛੇ ਸਾਰਾ ਤੋਰਾ, ਮਾਣਾ ਲਾਹ ਸੁਟਿਆ ਹੈ।

ਬੁਲ੍ਹੇ ਸ਼ਾਹ ਨੇ ਗਲਾਂ ਕੀਤੀਆਂ ਤਾਂ ਹਨ,ਪਰਦੇ ਪਾੜਨ ਵਲੀਆਂ, ਰਬ ਤੇ ਜੀਵ-ਆਤਮਾ ਦੀ ਅਭੇਦਤਾ ਦੀਆਂ, ਇਸ਼ਕ ਵਿਚ ਆਈ ਬਿਹਬਲਤਾ ਦੀਆਂ, ਪਰ ਇਹ ਕੁਝ ਕਿਸੇ ਅਜੇਹੇ ਕਵੀ ਵਾਂਗ ਨਹੀਂ ਆਖਿਆ, ਜੋ ਨਿਰਾ ਕਵਿਤਾ ਵਿਚ, ਚੋਣਵੇਂ ਸ਼ਬਦ ਰਾਗ ਵਿਚ ਗੁਨ੍ਹ ਕੇ, ਜੜ੍ਹ ਦੇਂਦਾ ਹੈ, ਇਕ ਅਜੇਹੇ ਖਿਆਲ ਨੂੰ ਪ੍ਰਗਟਾਉਣ ਲਈ, ਜੇਹੜਾ ਉਸਨੇ ਹੱਡੀਂ ਪ੍ਰਤਾਇਆ ਨਹੀਂ, ਰੂਹ ਵਿਚ ਰਚਾਇਆ ਨਹੀਂ, ਜਾਂ ਜਿਸ ਲਈ ਉਸ ਨੂੰ ਸਾਰਾ ਜੀਵਨ ਘੋਲ ਨਹੀਂ ਕਰਨਾ ਪਿਆ। ਬੁਲ੍ਹੇ ਦੀ ਕਵਿਤਾ ਤੋਂ ਪਤਾ ਲਗਦਾ ਹੈ, ਕਿ ਉਹ ਹੌਲੀ ਹੌਲੀ ਇਸ ਅਦਵੈਤ ਦੇ ਘਰ ਪੁਜਾ ਹੈ, ਤੇ ਰਬ ਨਾਲ ਇਹ ਖੁਲ੍ਹ ਸਾਰੀ ਉਮਰ ਦੇ ਬ੍ਰਿਹਾ ਬਾਣ ਸਹਿ ਸਹਿ ਕੇ, ਮਨ ਮਾਰ ਮਾਰ ਕੇ, ਤੇ ਮੁਰਸ਼ਦ ਵਿਚ ਜੋੜ ਜੋੜ ਕੇ, ਝੁਕ ਝੁਕ ਕੇ, ਡਿਗ ਡਿਗ ਕੇ, ਇਹ ਰਮਜ਼ ਜਾਤੀ ਹੈ :

ਝੂਠ ਆਖਾਂ ਤੇ ਕੁਝ ਬਚਦਾ ਹੈ।
ਸਚ ਆਖਿਆਂ ਭਾਂਬੜ ਮਚਦਾ ਹੈ।
ਜੀ ਦੋਹਾਂ ਗਲਾਂ ਤੋਂ ਜਚਦਾ ਹੈ।
ਜਚ ਜਚ ਕੇ ਜੀਭਾ ਕਹਿੰਦੀ ਹੈ।
ਮੂੰਹ ਆਈ ਬਾਤ ਨਾ ਰਹਿੰਦੀ ਹੈ।

ਜਦ ਦਿਲ ਨੂੰ ਭੇਦ ਮਾਲੂਮ ਹੋ ਗਿਆ, ਕਿ "ਬੁਲ੍ਹ ਸਾਈਂ ਘਟ ਘਟ ਰਵਿਆ, ਜਿਉਂ ਆਟੇ ਵਿਚ ਲੂਣ" ਤੇ ਜਦ "ਨਾ ਹਮ

ਖ਼ਾਕੀ, ਨਾ ਹਮ ਆਤਸ਼, ਨਾ ਪਾਨੀ, ਨਾ ਪੌਣ" ਦਾ ਗਿਆਨ ਉਸ ਨੂੰ ਹੋ ਗਿਆ ਤਾਂ ਉਹ ਵੀ ਜਚ ਜਚਕੇ, ਝੁਕ ਝੁਕ ਕੇ, ਗਲਾਂ ਕਰਦਾ ਹੈ। ਕਿਉਂ ਜੋ ਇਸ ਨੇ ਵੇਖਿਆ ਹੋਇਆ ਹੈ, ਕਿਨੀ ਘਾਲਣਾ ਘਾਲਣੀ ਪੈਂਦੀ ਹੈ; ਇਸ ਦਰ ਤੇ ਪੁਜਣ ਲਈ ਕਿਤਨਾਂ ਬਿਖੜਾ ਪੈਂਡਾ ਹੈ:

ਨੀ ਮੈਂ ਕਸੁੰਭੜਾ ਚੁਗ ਚੁਗ ਹਾਰੀ।
ਏਸ ਕਸੁੰਭੜੇ ਦੇ ਕੰਡੇ ਭਲੇਰੇ, ਅੜ ਅੜ ਚੁਨਰੀ ਪਾਰੀ।
ਏਸ ਕਸੁੰਭੜੇ ਦਾ ਹਾਕਮ ਕਰੜਾ, ਜ਼ਾਲਮ ਹੈ ਪਟਵਾਰੀ।

ਜੀਵਨ ਦੇ ਸਾਰੇ ਸਵਾਦ ਤਰਕ ਕਰਕੇ ਇਹ ਵੇਲਾ ਹੱਥ ਆਇਆ ਹੈ:

ਹਾਰ ਹਮੇਲਾਂ ਲਮੀਆਂ ਗਲ ਵਿਚ, ਬਾਹੀ ਛਣਕੇ ਚੂੜਾ।
ਕੰਨੀ ਬੁਕ ਬੁਕ ਮਛਰਿਆਲੇ, ਸਭ ਅਡੰਬਰ ਕੂੜਾ।

ਸਾਰੇ ਕੁਝ ਨੂੰ ਕੂੜ ਸਮਝਿਆ ਹੈ, ਤੇ ਆਪਣਾ ਨਹੀਂ ਬਣਾਇਆ ਤਾਂ ਉਸ ਵਿਚੋਂ ਪਿਆਰੇ ਦੀ ਝਲਕ ਲੱਭੀ ਹੈ। ਚੋਖਾ ਚਿਰੁ ਹਰ ਘੜੀ ਬ੍ਰਿਹਾ ਦੀਆਂ ਸਾਂਗਾਂ ਸਹਾਰੀਆਂ ਹਨ:

ਇਸ਼ਕ ਕਸਾਈ ਨੇ ਜੇਹੀ ਕੀਤੀ, ਹਰਗਿਜ਼ ਖ਼ਬਰ ਨਾ ਕਾਈ।
ਇਸ਼ਕ ਚਵਾਤੀ ਲਾਈ ਛਾਤੀ, ਫੇਰ ਨਾ ਝਾਤੀ ਪਾਈ।
ਮਾਪਿਆਂ ਕੋਲੋਂ ਛੁਪ ਛੁਪ ਰੋਵਾਂ, ਕਰ ਕਰ ਲਖ ਬਹਾਨੇ।
ਇਸ਼ਕ ਅਸਾਂ ਨਾਲ ਕੇਹੀ ਕੀਤੀ, ਲੋਕ ਮਰੇਂਦੇ ਤਾਹਨੇਂ।

ਏਨਾ ਜ਼ਿਕਰ ਕੀਤਾ ਹੈ, ਏਨ੍ਹੇ ਲਹਾ ਚੜ੍ਹਾ ਸਹਾਰੇ ਹਨ ਕਿ ਜੀਵਨ ਨੂੰ ਥਕਾ ਦਿਤਾ ਹੈ, ਤੇ ਮੌਤ ਸਾਹਮਣੇ ਦਿਸ ਪਈ ਹੈ:

ਪੜੀ ਪਛੀ ਪਛਵਾੜੇ ਰਹਿ ਗਈ,
ਹਥ ਵਿਚ ਰਹਿ ਗਈ ਜੁੱਟੀ।

ਅੱਗੇ ਚਰਖਾ, ਪਿਛੇ ਪੀਹੜਾ,
ਹਥੋਂ ਮੇਰਿਉਂ ਤੰਦ ਟੁੱਟੀ।
ਸੈ ਵਰਿਹਾਂ ਪਿਛੋਂ ਛਲੀ ਲਾਹੀ,
ਕਾਗ ਮਰੇਂਦਾ ਝੁਟੀ।
ਭਲਾ ਹੋਇਆ ਮੇਰਾ ਚਰਖਾ ਟੁਟਾ,
ਮੇਰੀ ਜਿੰਦ ਅਜ਼ਾਬੋਂ ਛੁੱਟੀ।

ਮੁਰਸ਼ਦ ਨੂੰ ਭਾਲਿਆ ਹੈ, ਉਸ ਅਗੇ ਤਰਲੇ ਕੀਤੇ ਹਨ, ਤੇ ਮਨ ਨੂੰ ਮੁੜ ਟਿਕਾਉ ਵਿਚ ਲਿਆਉਣ ਲਈ ਜਤਨ ਕੀਤੇ ਹਨ :

ਹਥੀ ਢਿਲਕ ਗਈ ਮੇਰੇ ਚਰਖੇ ਦੀ, ਮੈਥੋਂ ਕਤਿਆ ਮੂਲ ਨਾ ਜਾਵੇ
ਤਕਲੇ ਨੂੰ ਵੱਲ ਪੈ ਪੈ ਜਾਵੇ, ਕੌਣ ਲੋਹਾਰ ਬੁਲਾਵੇ।
ਘੜੀ ਘੜੀ ਇਹ ਝੋਲੇ ਖਾਂਦਾ, ਛਲੀ ਇਕ ਨਾ ਲਾਹਵੇ।
ਤ੍ਰਿੰਜਣ, ਕਤਣ, ਤੁਮਣ ਸਈਆਂ, ਬ੍ਰਿਹੋਂ ਢੋਲ ਵਜਾਵੇ।
ਮਾਹੀ ਛਿੜ ਗਿਆ ਨਾਲ ਮਹੀਂ ਦੇ, ਹੁਣ ਕਤਣ ਕਿਸ ਨੂੰ ਭਾਵੇ।

ਆਪਣੇ ਵਿਚ ਸੂਫ਼ੀਆਂ ਵਾਲੇ ਗੁਣ ਪੈਦਾ ਕੀਤੇ ਹਨ—ਸਬਰ, ਸ਼ੁਕਰ ਕਰਨ, ਹੰਕਾਰ ਮਾਰਨ, ਦੁਨੀਆਂ ਤੋਂ ਉਪਰਾਮ (ਉਦਾਸ) ਹੋਣ, ਜ਼ੋਹਦ ਕਰਣ, ਬ੍ਰਿਹਾ ਸਹਿਣ ਦੇ, ਤਾਂ ਪਿਆਰੇ ਦੇ ਗਲ ਮਿਲੇ ਹਨ :

ਗੁਣ ਹੋਸੀ ਤਾਂ ਗਲ ਲਾਵੇ।
ਨਹੀਂ ਰੋਵੇ ਨੈਣੀ ਰੱਤ ਕੁੜੇ।

ਮੁਢ ਵਿਚ ਤਾਂ ਨਿਰਾ ਕੁਝ ਵੀ ਨਹੀਂ ਸੀ ਪਲੇ, ਅੰਦਰ ਸਖਣਾ ਸੀ ਤੇ ਦੁਨੀਆਂ ਛਡਣ ਤੇ ਮਨ ਰਾਜੀ ਨਹੀਂ ਸੀ :

ਮਾਪਿਆਂ ਮੈਨੂੰ ਇਹ ਕੁਝ ਦਿਤਾ, ਇਕ ਚੋਲੀ ਇਕ ਚੁੰਨੀ।

ਦਾਜ ਉਹਨਾਂ ਦਾ ਦੇਖਕੇ, ਮੈਂ ਹੰਝੂ ਭਰ ਭਰ ਰੁੰਨੀ।
ਇਕ ਵਿਛੋੜਾ ਸਈਆਂ ਦਾ, ਜਿਉਂ ਡਾਰੋਂ ਕੂੰਜ ਵਿਛੁੰਨੀ।

ਪਰ ਬੁਲ੍ਹੇ ਨੂੰ ਪਤਾ ਸੀ ਕਿ,
ਬੁਲ੍ਹਾ ਸ਼ਹੁ ਨੂੰ ਸੋਈ ਪਾਵੇ,
ਜਿਹੜਾ ਬਕਰਾ ਬਣੇ ਕਸਾਈ ਦਾ।

ਬੜੀ ਉਡੀਕ ਕੀਤੀ ਹੈ :
ਮੈਂ ਜੋ ਤੈਨੂੰ ਆਖਿਆ, ਕੋਈ ਘਲ ਸੁਨੇਹੜਾ।
ਚਸ਼ਮਾਂ ਸੇਜ ਵਿਛਾਨੀਆਂ, ਦਿਲ ਕੀਤਾ ਡੇਰਾ।
ਮੈਂ ਉਡੀਕਾਂ ਕਰ ਰਹੀ, ਕਦੀ ਆ ਕਰ ਫੇਰਾ।
ਦਸਤ ਕੰਗਣ, ਬਾਹੀਂ ਚੂੜੀਆਂ, ਗਲ ਨੌਰੰਗ ਚੋਲਾ।
ਰਾਂਝਣ ਮੈਨੂੰ ਕਰ ਗਿਆ, ਕੋਈ ਰਾਵਲ ਰੋਲਾ।
ਮੈਂ ਉਡੀਕਾਂ ਕਰ ਰਹੀ, ਕਦੀ ਆ ਕਰ ਫੇਰਾ।

ਅਤੇ ਮਰਨ ਤੋਂ ਪਹਿਲਾਂ ਮਰੇ ਹਨ :
ਤੂੰ ਮਰੇਂ ਮਰਨ ਥੀਂ ਅਗੇ।
ਤਾਂ ਇਹ ਮਰਨਾ ਮੁਲ ਪਾਵੇਗਾ।

ਤੇ "ਮੈਨੂੰ ਆਪਣੀ ਖ਼ਬਰ ਨਾ ਕਾਈ ਸਜਨ ਦੀ ਖ਼ਬਰ ਲਿਆਵੇ ਕੌਣ ?" ਦੀ ਅਵਸਥਾ ਵਿਚ ਵਿਚਰੇ ਹਨ, ਤਦ ਜਾ ਕੇ :
ਹੀਰ ਰਾਂਝੇ ਦੇ ਹੋ ਗਏ ਮੇਲੇ,
ਭੁਲੀ ਹੀਰ ਢੂੰਡੇਂਦੀ ਬੇਲੇ।
ਰਾਂਝਨ ਯਾਰ ਬਗ਼ਲ ਵਿਚ ਖੇਲੇ,

ਮੈਨੂੰ ਸੁਧ ਬੁਧ ਰਹੀ ਨਾ ਸਾਰ ।

ਅਤੇ :—ਨਚਣ ਲਗੀ ਤਾਂ ਘੁੰਗਟ ਕੇਹਾ ।

ਤੁਸੀਂ ਪਰਦਾ ਅਖੀਂ ਥੀਂ ਲਾਹਵੋ ।

ਆਖ ਕੇ ਵਜਦ ਵਿਚ ਆ ਆ ਨਚੇ ਤੇ ਆਖਿਆ :

ਮੈਂ ਬੇ ਕੈਦ, ਮੈਂ ਬੇ ਕੈਦ ।
ਨਾ ਰੋਗੀ ਨਾ ਵੈਦ ।

ਤੇ ਪੀਆ ਨੂੰ ਆਖਿਆ ਹੈ :

ਪੀਆ ਬਸ ਕਰ ਬਹੁਤੀ ਹੋਈ ।

ਤੇ ਸਾਫ਼ ਲਲਕਾਰ ਪਾਈ ਹੈ ਕਿ :

ਇਕਸੇ ਘਰ ਵਿਚ ਵਸਦਿਆਂ ਰਸਦਿਆਂ,
ਨਹੀਂ ਬਣਦਾ ਹੁਣ ਪਰਦਾ ਵੇ ।

ਤਾਂ ਬੁਕਲੀ ਵਿਚੋਂ ਆਪਣੇ ਚੋਰ ਨੂੰ ਭਾਲ ਲਿਆਂਦਾ ਹੈ :

ਸਾਧੋ ਕਿਸਨੂੰ ਕੂਕ ਸੁਣਾਵਾਂ, ਮੇਰੀ ਬੁਕਲ ਦੇ ਵਿਚ ਚੋਰ ਨੀ ।
ਕਿਤੇ ਰਾਮਦਾਸ,ਕਿਤੇ ਫਤਿਹ ਮੁਹੰਮਦ,ਇਹੋ ਕਦੀਮੀ ਸ਼ੋਰ ਨੀ ।
ਚੁਕ ਲਏ ਸਭ ਝੇੜੇ ਝਗੜੇ, ਨਿਕਲ ਗਿਆ ਕੋਈ ਹੋਰ ਨੀ ।

ਅਤੇ "ਅਨਹਦ ਵਾਜਾ ਵਜੇ ਸ਼ਹਾਨਾ" ਦਾ ਅਨੰਦ ਮਾਣਿਆ ਹੈ ।

(੨)

ਬੁਲ੍ਹੇ ਸ਼ਾਹ ਨੇ ਆਪਣੇ ਸਮੇਂ ਵਿਚ ਹੇਠਲੀ-ਉਤੇ ਹੁੰਦੀ ਦਾ ਜ਼ਿਕਰ ਵੀ ਕੀਤਾ ਹੈ, ਜਿਨ੍ਹਾਂ ਵਿਚੋਂ ਬੁਲ੍ਹੇ ਦੀ ਰਾਜਸੀ ਪਿਛਾਂਹ-ਖਿਚੂ

ਰੁਚੀ ਦਿਸ ਆਉਂਦੀ ਹੈ ਕਿਉਂਕਿ ਉਹ ਜੜ੍ਹਤਾ ਤੇ ਸਥਿਰਤਾ ਦਾ ਏਨਾ ਹਾਮੀ ਜਾਪਦਾ ਹੈ, ਕਿ ਆਪਣੇ ਹੀ ਦੇਸ਼-ਵਾਸੀਆਂ ਦੀ ਆਜ਼ਾਦੀ ਲਈ ਜਦੋ-ਜਹਿਦ ਤੋਂ ਤ੍ਰਹਿੰਦਾ ਹੈ :

ਦਰ ਖੁਲ੍ਹਾ ਹਸ਼ਰ ਅਜ਼ਾਬ ਦਾ ।
ਬੁਰਾ ਹਾਲ ਹੋਇਆ ਪੰਜਾਬ ਦਾ ।

ਅਤੇ ਸਿਖਾਂ ਦੀ ਚੜ੍ਹਦੀ ਕਲਾ ਤੇ ਮੁਗ਼ਲਾਂ ਦੇ ਢਹਿੰਦੇ ਜ਼ੋਰ ਵਲ ਵੀ ਇਸ਼ਾਰਾ ਕੀਤਾ ਹੈ :

ਭੂਰੀਆਂ ਵਾਲੇ ਰਾਜੇ ਕੀਤੇ ।
ਮੁਗ਼ਲਾਂ ਜ਼ਹਿਰ ਪਿਆਲੇ ਪੀਤੇ ।

ਪਰ ਆਮ ਕਰਕੇ ਕਵੀ ਨੇ ਆਪਣੀ ਕਵਿਤਾ ਨੂੰ ਜ਼ਮਾਨੇ ਦੀ ਹੇਰਾ ਫੇਰਾ ਤੋਂ ਉਪਰਲੀ, ਸਤਹ ਉਤੇ ਉਠਾਈ ਰਖਿਆ ਹੈ ।

## * ਅਲੀ ਹੈਦਰ:— (੧੬੯੦–੧੭੮੫)

ਇਸ ਸਮੇਂ ਦੇ ਇਕ ਹੋਰ ਸੂਫ਼ੀ ਕਵੀ ਹੋਏ ਹਨ, ਫ਼ਾਰਸੀ ਤੇ ਅਰਬੀ ਦੇ ਵੀ ਮਾਹਿਰ ਸਨ । ਆਪ ਨੇ ਪੰਜਾਬੀ ਵਿਚ ਪੰਜ ਸੀ-ਹਰਫੀਆਂ ਲਿਖੀਆਂ । "ਆਪ ਬੁਲ੍ਹੇ ਸ਼ਾਹ ਤੋਂ ਵਧੀਕ ਫੈਲਾ ਤੋਂ ਕੰਮ ਲੈਂਦੇ ਹਨ, ਜ਼ੋਰ ਬਹੁਤ ਵਿਖਾਂਦੇ ਹਨ, ਪਰ ਸਵਾਦ ਘਟ ਦੇਂਦੇ ਹਨ ।" ਬੁਲ੍ਹੇ ਸ਼ਾਹ ਵਾਲੀ ਸਰੋਦੀ ਹੂਕ (ਜੋ ਉਨ੍ਹਾਂ ਦੀਆਂ ਚੋਣਵੀਆਂ ਰਚਨਾਵਾਂ ਵਿਚੋਂ

---

* ਇਨ੍ਹਾਂ ਦੇ ਜੀਵਨ ਦੇ ਹਾਲਾਤ ਬੜੇ ਘਟ ਮਿਲਦੇ ਹਨ । ਏਨਾਂ ਹੀ ਪਤਾ ਲਗਦਾ ਹੈ ਕਿ ਆਪ ਕਾਜ਼ੀਆਂ (ਜ਼ਿਲਾ ਮੁਲਤਾਨ) ਦੇ ਰਹਿਣ ਵਾਲੇ ਸਨ, ਤੇ ਪਿਛਲੇ ਮੁਗ਼ਲਈ ਕਾਲ ਵਿਚ ਹੋਏ ।

ਮਿਲਦੀ ਹੈ) ਇਨ੍ਹਾਂ ਵਿਚ ਘਟ ਹੈ, ਭਾਵੇਂ ਕਿਤੇ ਕਿਤੇ ਹੈ ਜ਼ਰੂਰ, ਜਿਵੇਂ :

ਕੈਂਦੜੀ ਬਕਰੀ ਘਾਹ ਘਤੇ,
ਮੈਂ ਤਾਂ ਤੈਂਡੜੇ ਹਥ ਵਿਕਾਵਨੀਆਂ।
ਤੂੰ ਮੇਰਾ ਇਯਾਲ ਤੇ ਮੈਂ ਤੇਰੀ ਇਯਾਲਣ,
ਰੋ ਰੋ ਧਾਵੇ ਹਾਵਨੀਆਂ।
ਵੇਖ ਭਘਿਆੜ ਤੇ ਵਾਗੀਆਂ ਨੂੰ,
ੜੂਹਿ ੜੂਹਿ ਤੁਧ ਹੀ ਵਲ ਆਵਨੀਆਂ।
ਛੀਂ ਛੀਂ ਕਰੇ ਮੈਨੂੰ ਰਜ ਨਾ ਆਵੈ,
ਗਲ ਘੁੰਗਰੂ ਮੈਂ ਛਣਕਾਵਨੀਆਂ।
ਉਗਲ ਉਗਲ ਕੇ ਜ਼ਿਕਰ ਤੈਂਡਾ,
ਦਿਲ ਜ਼ੀਉ ਤੋਂ ਖਿੱਚ ਲਿਆਵਨੀਆਂ।
ਈਦ ਹੋਵੇ ਕੁਰਬਾਨੀ ਥੀਵਾਂ,
ਤਾਂ ਸੂਹਾ ਵੇਸ ਬਣਾਉਨੀਆਂ।

ਇਹ ਨਾ ਕੇਵਲ ਘਰੋਗੀ ਪੰਜਾਬੀ ਰੰਗ ਹੈ, ਜਿਥੇ ਰੱਬ ਆਜੜੀ ਤੇ ਜਿੰਦ ਬਕਰੀ ਬਣੇ ਦਿਸਦੇ ਹਨ, ਸਗੋਂ ਇਸ ਕਵਿਤਾ ਵਿਚ ਵਲਵਲਾ, ਲੈ, ਤੇ ਹੂਕ ਵੀ ਹੈ, ਜੇਹੜੀ ਦਿਲਾਂ ਵਿਚ ਸਿਧੀ ਧਸ ਜਾਂਦੀ ਹੈ। ਆਪ ਉਪਮਾਵਾਂ ਘਰੋਗੀ ਵਰਤਦੇ ਹਨ, ਫ਼ਾਰਸੀ ਦਾ ਅਸਰ ਵੀ ਘਟ ਨਹੀਂ, ਕੀ ਸ਼ਬਦਾਵਲੀ ਵਿਚ ਤੇ ਕੀ ਅਲੰਕਾਰਾਂ ਵਿਚ।

ਹੀਰ ਰਾਂਝੇ ਨੂੰ ਬਹੁਤ ਵਡਿਆ ਕੇ ਸਭ ਸੂਫ਼ਿਆਣੀ ਰਮਜ਼ਾਂ ਉਨ੍ਹਾਂ ਉਤੇ ਘਟਾਂਦੇ ਹਨ। ਜਾਂ ਆਸ਼ਕ ਮਾਸ਼ੂਕ ਦੀ ਮਿਸਾਲ ਆਪ ਆਮ ਵਰਤਦੇ ਹਨ, ਤੇ ਮਾਸ਼ੂਕ ਦੇ ਦਿਸਦੇ ਸੁਹਣਪ, ਵਾਲਾਂ, ਗਲ੍ਹਾਂ,

ਨੈਨਾਂ, ਸਜਾਵਟਾਂ, ਲਈ ਆਸ਼ਕ ਦੀ ਤੜਪਣੀ ਬਿਆਨ ਕਰਕੇ ਕਿਸੇ ਰਬੀ ਰਮਜ਼ ਨੂੰ ਖੋਲ੍ਹਦੇ ਹਨ ।

ਸੀਹਰਫ਼ੀਆਂ ਦਾ ਬਿਆਨ ਸਾਦਾ ਪਰ ਵਲਵਲੇ ਤੇ ਵੈਰਾਗ ਭਰਿਆ ਹੈ। ਆਪ ਖ਼ਾਕੀ ਸਰੀਰ ਨੂੰ ਨਿੰਦਦੇ ਨਹੀਂ, ਸਗੋਂ ਪਰਮ-ਆਤਮਾ ਦਾ ਨਿਵਾਸ-ਅਸਥਾਨ ਜਾਣਕੇ ਸਤਿਕਾਰ ਦੇਂਦੇ ਹਨ :

ਮਖਣੇ ਦੀ ਹਮਸਾਈ ਆਂ ਮੈਂ,
ਤੋੜੇ ਛਾਹ ਨਿਮਾਨੜੀ ਖਟੀ ਆਂ ਮੈਂ ।
ਅਲੀ ਹੈਦਰਾ, ਜਾ ਸ਼ਰਾਬ ਦੀ ਹਾਂ,
ਤੋੜੇਂ ਖਾਕ ਨਮਾਣੀ ਦੀ ਮਟੀ ਆਂ ਮੈ ।

ਤੇ ਆਪਣੇ ਆਲਸੀ ਮਨ ਨੂੰ ਤਾੜਦੇ ਤੇ ਅਸਲੀਅਤ ਨੂੰ ਪਛਾ-ਣਨ ਤੇ ਰਬ ਨਾਲ ਇਕ-ਮਿਕ ਹੋਣ ਲਈ ਤੱਪ ਤੇ ਜ਼ੁਹਦ ਕਰਨ ਤੇ ਆਪਾ (ਹਉਮੈ) ਮਾਰਨ ਤੇ ਜ਼ੋਰ ਦੇਂਦੇ ਹਨ। ਕਿਤੇ ਕਿਤੇ ਰੱਬ, ਕਾਇਨਾਤ ਤੇ ਜੀਵ-ਆਤਮਾ ਨੂੰ ਅਭੇਦ ਦਸਦੇ ਹਨ, ਤੇ ਕਿਤੇ ਕਿਤੇ ਸ਼ਰ੍ਹਾ ਦੇ ਪਿਛੇ ਲਗਣ ਦੀ ਪ੍ਰੇਰਨਾ ਦੇਂਦੇ ਹਨ, ਤੇ ਰਬ ਨੂੰ ਸਭ ਰੀਂਢਾਂ ਖੋਲ੍ਹਣ ਤੇ ਪਾਉਣ ਵਾਲਾ ਦਰਸਾਉਂਦੇ ਹਨ ਤੇ ਹੋਣੀ ਵਿਚ ਯਕੀਨ ਕਰਦੇ ਹਨ।

ਆਪ ਦੇ ਖ਼ਿਆਲ ਸ਼ਾਹ ਹੁਸੈਨ ਤੇ ਬੁਲ੍ਹੇ ਸ਼ਾਹ ਨਾਲ ਮਿਲਦੇ ਹਨ, ਖ਼ਾਸ ਕਰ ਜਿਥੇ ਕੈਦਾਂ ਤੇ ਪੜਦੇ ਪਾੜ ਦੇਣ ਲਈ ਹਲੂਣਦੇ ਹਨ :

ਨਾਲੇ ਸ਼ਰਮ ਹਯਾ ਦੀ ਲਾਜ ਰਖੇਂ,
ਨਾਲੇ ਨੈਨ ਨੈਨਾਂ ਨਾਲ ਜੋੜਨੀਏਂ ।
ਦਿਲ ਚਾਹੁੰਦਾ ਈ ਗਲੇ ਲਗਾਣੇ ਨੂੰ,
ਨਾਲੇ ਘੁੰਡ ਕਢੇਂ, ਮੁਖ ਮੋੜਨੀ ਏਂ ।

ਕਈ ਥਾਂਈਂ ਬੋਲੀ ਤੇ ਮੁਹਾਵਰਾ ਬੜਾ ਮਿਲ-ਗੋਭਾ ਜਿਹਾ ਹੈ, ਜਿਸ ਕਰਕੇ ਅਰਥਾਂ ਦੀ ਉਕੀ ਸਮਝ ਨਹੀਂ ਪੈਂਦੀ। ਹੋ ਸਕਦਾ ਹੈ,

ਛਾਪਣ ਵਾਲਿਆਂ ਜਾਂ ਯਾਦ ਕਰਨ ਵਾਲਿਆਂ ਉਕਾਈ ਖਾਧੀ ਹੋਵੇ, ਨਹੀਂ ਤਾਂ ਹੋ ਨਹੀਂ ਸਕਦਾ ਕਿ ਜਦ ਕਈ ਥਾਂਈਂ ਬੋਲੀ ਏਨੀ ਸਾਫ਼ ਤੇ ਰਵਾਂ ਹੈ, ਤਾਂ ਹੋਰ ਥਾਂਈਂ ਅਜੇਹੀ ਕਿਉਂ ਨਹੀਂ।

ਇਕ ਕਾਫ਼ੀ ਵਿਚ ਵਲਵਲਾ ਨਚ ਉਠਣ ਦੀ ਤਾਂਘ ਨਾਲ ਵਿਲਕਦਾ ਜਾਪਦਾ ਹੈ, ਭਾਵੇਂ ਬੋਲੀ ਤੇ ਤੋਲ ਦੋਹਾਂ ਵਿਚ ਤਰੁੱਟੀਆਂ ਸਾਫ਼ ਦਿਸ ਆਉਂਦੀਆਂ ਹਨ। ਅਸੀਂ ਇਸ ਕਾਫ਼ੀ ਦੇ ਚੋਣਵੇਂ ਬੰਦ ਹੀ ਦਿਆਂਗੇ :

ਮੀਮ ਮਾਰ ਵੇ ਢੋਲੀ ਢੋਲ ਵੇਖਾਂ,
ਕੋਈ ਇਸ਼ਕ ਦਾ ਤ੍ਰਿਖੜਾ ਤਾਲ ਵਲੇ।
ਕਰ ਧੋਂ ਧੋਂ ਧਾਨਾ, ਇਸ਼ਕ ਅਵੱਲੜਾ,
ਧੂੰ ਧੂੰ ਕੀਤੋਸ ਬਾਲ ਵਲੇ।
ਮੈਂ ਤਾਂ ਸੋਹਣੀਆਂ ਖੇਢਾਂ ਖੇਢੀਆਂ ਨੀ,
(ਹੁਣ) ਵਤ ਖੇਡਾਂ ਇਸ਼ਕ ਧਮਾਲ ਵਲੇ।
ਕਰ ਹੂ ਹੂ ਨਹਾਰਾ ਮੈਂ ਚਾਂਗ ਮਰੇਸਾਂ,
ਲੈਸਾਂ, ਮਲੰਗਾਂ ਦਾ ਹਾਲ ਵਲੇ।
ਮੈਂ ਯਾਰ ਦੇ ਵੇਹੜੇ ਝਾਤ ਪਏਸਾਂ,
ਫਪ ਟਪ ਉਚੀ ਛਾਲ ਵਲੇ।
(ਹੈ ਹੈ) ਮੈਂ ਵਤ ਡੰਗੀਆਂ ਨਾਗ ਇਆਨੇ,
ਹਾਲ ਵੇ ਲੋਕੋ, ਹਾਲ ਵਲੇ।
ਮੈਂ ਵਲ ਵਲ ਆਵਾਂ ਕਲਾਵੇ ਕਰਦੀ,
ਤੂੰ ਲਗ ਸੀਨੇ ਦੇ ਨਾਲ ਵਲੇ।
ਵੇਖੋ ਛਣ ਛਣ ਚੂੜਾ ਤੇ ਛਣ ਛਣ ਨੇਵਰ,
ਤਾਲ ਅਤੇ ਤੈਂਤਾਲ ਵਲੇ।
ਮੈਂ ਝੂਮਨੀ ਆਖਾਂ, ਦੋਹੜ ਆਖਾਂ।
ਹੈਦਰ ਵਾਲੇ ਖ਼ਿਆਲ ਵਲੇ।

*** ਵਜੀਦ :—** ਇਕ ਹੋਰ ਸੂਫ਼ੀ ਕਵੀ ਹੋਇਆ ਹੈ। ਇਸਦੀ ਕਵਿਤਾ ਦਾ ਮਜ਼ਮੂਨ ਤਾਂ ਇਹ ਹੈ, ਕਿ ਅਸੀ ਰਬ ਨਾਲ ਸ਼ਰੀਕਾ ਨਹੀਂ ਕਰ ਸਕਦੇ, ਉਸਦੀ ਜੋ ਮਰਜ਼ੀ ਆਵੇ, ਕਰਦਾ ਹੈ, ਪਰ ਉਸਨੂੰ ਅਜੇਹੇ ਢੰਗ ਨਾਲ ਬਿਆਨ ਕੀਤਾ ਹੈ, ਕਿ ਬਦੋ ਬਦੀ ਮੂੰਹ ਤੇ ਮੁਸਕੜੀ ਖੇਢਣ ਲਗਦੀ ਹੈ। ਕਵੀ ਨੂੰ ਦੁਨੀਆਂ ਵਿਚ ਉਚੇ ਨੀਵੇਂ ਤੇ ਦੁਖੀ ਸੁਖੀ ਦੇ ਵਖੇਂਵੇ ਦੁਖਾਵੇਂ ਜਾਪਦੇ ਹਨ, ਤੇ ਉਸਦੀ ਸਮਵਾਦੀ ਰੁਚੀ ਸਭਨਾਂ ਨੂੰ ਇਕੋ ਪਧਰ ਤੇ ਲਿਆ ਖਲਹਾਰਨਾ ਚਾਹੁੰਦੀ ਹੈ। ਇਸ ਲਈ ਇਸਦਾ ਰੰਗ ਬਾਕੀ ਸੂਫ਼ੀ ਕਵੀਆਂ ਨਾਲੋਂ ਨਿਆਰਾ ਹੈ। ਵਜੀਦ ਵਿਚ ਇਕ ਨਾਟਕੀ ਟੋਕ (Irony) ਹੈ ਜੋ ਹੋਰ ਕਿਸੇ ਕਵੀ ਨੇ ਰੱਬ ਲਈ ਨਹੀਂ ਵਰਤੀ। ਜਲੂਣ ਤੇ ਸੁਥਰੇ ਦੀ ਟੋਕ ਇਨਸਾਨ ਤੇ ਹੁੰਦੀ ਹੈ, ਵਜੀਦ ਦੀ ਰੱਬ ਉਤੇ। ਪਰ ਵਜੀਦ ਆਪਣੇ ਜ਼ਮਾਨੇ ਤੋਂ ਉਚਾ ਨਹੀਂ ਸੀ ਵੇਖ ਸਕਦਾ ਇਸ ਲਈ ਉਸਦੀ ਕਵਿਤਾ ਵਿਚ ਬਗ਼ਾਵਤ ਦੀ ਭਾਅ ਨਹੀਂ। ਜਿਵੇਂ ਕਿਵੇਂ ਦਿਨ-ਕਟੀ ਦੀ ਪ੍ਰੇਰਨਾ ਹੈ। ਕਵਿਤਾ ਬਹੁਤੀ ਸਾਦ ਮੁਰਾਦੀ, ਘਰੋਗੀ ਰੰਗ ਦੀ, ਠੇਠ ਬੋਲੀ ਵਿਚ ਕੀਤੀ ਹੈ। ਕੁਝ ਇਕ ਕਵਿਤਾ ਦਾ

---

*ਜਾਲੰਧਰ ਦਾ ਰਹਿਣ ਵਾਲਾ ਸੀ। ਇਕ ਖ਼ਿਆਲ ਇਹ ਵੀ ਹੈ, ਕਿ ਇਹ ਕਾਬਲ ਵਿਚ ਜੰਮਿਆ ਤੇ ਉਥੇ ਹੀ ਫ਼ੌਜ ਵਿਚ ਸਰਦਾਰ ਬਣਿਆ। ਹਿੰਦੂ ਭਗਤਾਂ ਦੀ ਸੰਗਤ ਨੇ ਦੁਨੀਆਂ ਤੋਂ ਜੀਅੜੇ ਨੂੰ ਉਪਰਾਮ ਕਰ ਦਿਤਾ ਤੇ ਇਹ ਹਿੰਦੁਸਤਾਨ ਆਇਆ, ਕਾਂਸ਼ੀ ਰਿਹਾ, ਤੀਰਥ ਯਾਤਰਾ ਕੀਤੀ, ਹਿੰਦੂ ਮਤ ਨੂੰ ਵਿਚਾਰਿਆ ਤੇ ਕਵਿਤਾ ਰਚੀ। ਪਰ ਇਸ ਖ਼ਿਆਲ ਲਈ ਕੋਈ ਸਬੂਤ ਨਹੀਂ, ਸਿਵਾਏ ਇਕ ਦੋ ਥਾਵਾਂ ਦੇ ਜਿਥੇ ਹਿੰਦੁਸਤਾਨ ਤੇ ਕਾਬਲ ਦੇ ਹਾਲ ਦਾ ਮੁਕਾਬਲਾ ਕੀਤਾ ਹੈ।

ਰੰਗ ਬ੍ਰਜ ਭਾਸ਼ਾ ਦੀ ਝਲਕ ਦਿਖਾਉਂਦਾ ਹੈ। ਇਨ੍ਹਾਂ ਦੀ ਕਵਿਤਾ ਵਿਚ ਨਵਾਂ ਸੋਚਣ ਦੀ ਦਲੇਰੀ ਹੈ, ਭਾਵੇਂ ਬਿਆਨ ਪੱਧਰ ਤੋਂ ਉਚਾ ਨਹੀਂ ਉਠਦਾ। ਨਮੂਨੇ ਲਈ:

੧. ਇਕਨਾਂ ਨੂੰ ਘਿਉ, ਖੰਡ, ਨਾ ਮੈਦਾ ਭਾਵਈ।
ਬਹੁਤੀ ਬਹੁਤੀ ਮਾਇਆ ਚਲੀ ਆਵਈ।
ਇਕਨਾਂ ਨਾਹੀਂ ਸਾਗ ਅਲੂਣਾ ਪੇਟ ਭਰ।
ਵਜੀਦਾ ਕੌਣ ਸਾਹਿਬ ਨੂੰ ਆਖੇ, ਇੰਜ ਨਹੀਂ, ਇੰਜ ਕਰ।

੨. ਮੂਰਖ ਨੂੰ ਅਸਵਾਰੀ ਹਾਥੀ ਘੋੜਿਆਂ,
ਪੰਡਤ, ਪੀਰ, ਪਿਆਦੇ ਪਾਟੇ ਜੋੜਿਆਂ।
ਕਰਦੇ ਸੁਘੜ ਮਜ਼ੂਰੀ, ਮੂਰਖ ਦੇ ਜਾਏ ਘਰ।
ਵਜੀਦਾ ਕੌਣ ਸਾਹਿਬ ਨੂੰ ਆਖੇ, ਇੰਜ ਨਹੀਂ, ਇੰਜ ਕਰ।

ਵਜੀਦ ਅੰਤ ਉਤੇ ਆਪਣੀ ਤਾਨ ਇਥੇ ਹੀ ਤਰੋੜਦਾ ਹੈ, ਕਿ ਜਿਨ੍ਹਾਂ ਜ਼ਿਕਰ ਕੀਤਾ, ਰਬ ਵਿਚ ਜੁੜੇ, ਉਹਨਾਂ ਦੁਖ ਉਠਾਏ, ਤੇ ਜਿਨ੍ਹਾਂ ਨੇ ਪਾਪ ਤੇ ਜ਼ੁਲਮ ਤਰੋੜੇ, ਉਹਨਾਂ ਨੂੰ ਕਦੀ ਸਿਰ ਦਰਦ ਭੀ ਨਹੀਂ ਹੋਇਆ। ਇਹ ਕਿਉਂ? ਵਜੀਦ ਨੂੰ ਕੀ ਪਤਾ ਸੀ, ਕਿ ਇਹ "ਕਾਣੀ ਵੰਡ" ਸਾਹਿਬਾਂ ਦੀ ਪਾਈ ਹੋਈ ਨਹੀਂ, ਇਨਸਾਨ ਦੀ ਸਹੇੜੀ ਹੋਈ ਹੈ, ਤੇ ਉਸਨੂੰ ਦੂਰ ਕੀਤਾ ਜਾ ਸਕਦਾ ਹੈ। ਸਮਤਾ ਤੇ ਸਰਬ ਸਾਂਝ ਦਾ ਕਵੀ ਹੋਣ ਕਰਕੇ, ਵਜੀਦ ਹਿੰਦੂ ਤੇ ਮੁਸਲਮਾਨ ਧਰਮਾਂ ਦੀ ਸਾਂਝ ਉਤੇ ਜ਼ੋਰ ਦੇਂਦਾ ਹੈ:

ਅਚਰਜ ਮਿਤ ਗਤ ਆਹੀ ਸਚੇ ਰਬ ਦੀ।
ਇਕ ਸਾਹਿਬ ਦੋ ਹਦੀਂ, ਰੂਹ ਸਬਬ ਦੀ।
ਇਕਨਾਂ ਰਾਹ ਸ਼ਰੀਅਤ, ਇਕਨਾਂ ਰਾਮ ਹਰ।
ਵਜੀਦਾ ਕੌਣ ਸਾਹਿਬ ਨੂੰ ਆਖੇ, ਇੰਜ ਨਹੀਂ, ਇੰਜ ਕਰ।

# ਰੋਮਾਂਚਿਕ ਕਵਿਤਾ

*** ਮੁਕਬਲ :**—ਇਸਨੇ ਹੀਰ ਦਾ ਕਿੱਸਾ, ਸੌ ਵਿਸਵੇ ਵਾਰਸ ਤੋਂ ਪਹਿਲਾਂ ਬੈਂਤਾਂ ਵਿਚ ਲਿਖਿਆ† । ਕਵਿਤਾ ਤੋਂ ਸਾਫ਼ ਝਲਕਦਾ ਹੈ, ਕਿ ਕਵੀ ਨੇ ਅਹਿਮਦ ਤੋਂ ਪ੍ਰੇਰਨਾ ਲਈ–ਤੋਲ ਵਿਚ, ਸ਼ਬਦਾਵਲੀ ਵਿਚ, ਕਾਫ਼ੀਏ ਘੜਨ ਵਿਚ, ਸਤਰਾਂ ਬਨ੍ਹਣ ਵਿਚ, ਕਹਾਣੀ ਦੇ ਪਲਾਟ

---

*ਮੁਕਬਲ ਅਖੋਂ ਅਨ੍ਹਾਂ ਸੀ ਤੇ ਉਸਨੇ ਆਪਣਾ "ਜੰਗ ਨਾਮਾ" ਅਹਿਦ ਮੁਹੰਮਦ ਸ਼ਾਹ ਦੇ ਸਨ ਉੱਨਤੀ ਵਿਚ ਲਿਖਿਆ, ਭਾਵ ੧੭੪੬ ਵਿਚ, ਇਹੀ ਇਸਦੇ ਜੀਵਨ ਦੇ ਹਾਲਾਤ ਹਨ, ਜੋ ਜੰਗ ਨਾਮੇ ਵਿਚ ਮਿਲਦੇ ਹਨ ।

† ਵਾਰਸ ਦਾ ਜਨਮ ਲਗ ਭਗ ੧੭੩੦ ਈ: ਦਾ ਹੈ, ਤੇ ਜੇ ਇਸਦੀ ਹੀਰ ਨੂੰ ਅਧਖੜ ਉਮਰ ਦੀ ਕ੍ਰਿਤ ਮੰਨੀਏ (ਕੋਈ ੪੫ ਵਰ੍ਹੇ ਦੀ ਉਮਰ ਦੀ) ਜੇਹਾ ਕਿ ਉਸਦੇ ਵਿਚਲੇ ਰਸ ਤੇ ਜਜ਼ਬੇ ਤੋਂ ਪ੍ਰਗਟ ਹੁੰਦਾ ਹੈ, ਤਾਂ ਇਹ ੧੭੭੫ ਈ: ਦੀ ਕ੍ਰਿਤ ਹੈ। ਫੇਰ ਜਿਥੇ ਮੁਕਬਲ ਨੇ ਬਾਕੀ ਸ਼ਾਇਰਾਂ ਦਾ ਆਪਣੀ ਕਵਿਤਾ ਵਿਚ ਜ਼ਿਕਰ ਕੀਤਾ ਹੈ, ਵਾਰਸ ਦਾ ਨਹੀਂ ਕੀਤਾ, ਵਾਰਸ ਵਿਚ ਮੁਕਬਲ ਦੇ ਸ਼ੇਅਰਾਂ ਦੇ ਸ਼ੇਅਰ ਪਛਾਣੇ ਜਾ ਸਕਦੇ ਹਨ । ਮੁਕਬਲ ਦੀ ਸਾਦਗੀ ਦਸਦੀ ਹੈ, ਕਿ ਉਸਨੇ ਅਹਿਮਦ ਤੋਂ ਪ੍ਰੇਰਨਾ ਲਈ, ਨਾ ਕਿ ਵਾਰਸ ਤੋਂ । ਵਾਰਸ ਦਾ ਵਧਾ ਤੇ ਸ਼ੋਖ਼ੀ ਦਸਦੇ ਹਨ, ਕਿ ਉਸਨੇ ਪਿਛਲੇ ਸਭਨਾਂ ਕਵੀਆਂ ਤੋਂ ਬਾਜ਼ੀ ਲੈਣ ਦੀ ਕੀਤੀ ।

ਵਿਚ। ਹਾਂ ਕਵੀ ਨੇ ਕਵਿਤਾ ਨੂੰ ਅਹਿਮਦ ਨਾਲੋਂ ਵਧੀਕ ਰਵਾਂ ਕਰ ਦਿਤਾ ਹੈ – ਤੋਲ ਨੂੰ ਪਕਾ ਕੇ, ਸ਼ਬਦ ਵਧੀਕ ਮਿਠ-ਆਵਾਜ਼ੇ ਚੁਣ ਕੇ, ਅਲੰਕਾਰਾਂ ਨੂੰ ਵਧੀਕ ਸੰਵਾਰ ਕੇ। ਮੁਕਬਲ ਨੇ ਵੀ, ਦਮੋਦਰ ਵਾਂਗ ਹੀਰ ਰਾਂਝੇ ਨੂੰ ਮੇਲ ਕੇ ਮਕੇ ਵਲ ਤੋਰ ਦਿਤਾ। "ਮੈਨੂੰ ਫੇਰ ਦੀ ਖਬਰ ਨਾ ਕਾਇ ਮੀਆਂ", "ਲੋਕੀ ਆਖਦੇ ਨੇ ਅਜ ਲਗ ਜੀਂਵਦੇ ਨੇ, ਤੇ ਰਖੇ ਮੌਤ ਥੀਂ ਰਬ ਬਚਾਏ ਮੀਆਂ"।

ਮੁਕਬਲ ਦਾ ਬਿਆਨ ਸਾਦਗੀ ਭਰਪੂਰ, ਪਰ ਇਸੇ ਕਰਕੇ ਖਿਚ ਪਾਉਣ ਵਾਲਾ ਹੈ। ਵਾਰਸ ਵਾਂਗ ਖ਼ਰਾਸ ਵਿਚ ਦਾਣਾ ਨਹੀਂ ਪੀਠਿਆ। ਸੰਕੋਚਵਾਂ ਬਿਆਨ, ਡਿਠੇ, ਭਾਖੇ ਤੇ ਪਰਤਾਏ ਪਰ ਨਵੀਂ ਰੰਗਣ ਵਿਚ ਰੰਗੇ ਅਲੰਕਾਰਾਂ ਨਾਲ ਸਵਾਰ ਕੇ ਕੀਤਾ ਹੈ। ਪਰ ਉਹ ਨਾਟਕੀ ਰਸ, ਜੋ ਮੌਕੇ, ਸੁਭਾ, ਤੇ ਪੇਸ਼ੇ ਅਨੁਸਾਰ ਬੋਲੀ ਨੂੰ ਉਸੇ ਰੰਗ ਵਿਚ ਡੋਬਾ ਦੇ ਕੇ ਗਲ ਬਾਤੀ ਢੰਗ ਵਰਤ ਕੇ ਵਾਰਸ ਨੇ ਪੈਦਾ ਕੀਤਾ ਹੈ, ਉਹ ਮੁਕਬਲ ਵਿਚ ਨਹੀਂ। ਕਵੀ ਦਾ ਜ਼ੋਰ ਕਹਾਣੀ ਪੇਸ਼ ਕਰਨ ਤੇ ਰਿਹਾ ਹੈ, ਨਾ ਕਿ ਪਾਤਰ-ਉਸਾਰੀ ਉਤੇ, ਜਿਵੇਂ ਕਿ ਵਾਰਸ ਨੇ ਕੀਤਾ ਹੈ। ਪਾਤਰ ਆਪਣਾ ਆਪ ਓਨਾਂ ਹੀ ਦਰਸਾਉਂਦੇ ਹਨ, ਜਿੰਨਾਂ ਕਹਾਣੀ ਨੂੰ ਅਗੇ ਤੋਰਨ ਲਈ ਲੋੜੀਂਦਾ ਹੋਵੇ। ਬਾਕੀ ਸਭ ਕੁਝ ਛੁਪਾ ਰਖਦੇ ਹਨ। ਇਕ ਫ਼ਰਕ ਹੋਰ ਵੀ ਹੈ। ਉਹ ਇਹ ਕਿ ਜਿਥੇ ਮੁਕਬਲ ਨੇ ਚੌਕਲੀਏ ਬੈਂਤ ਵਰਤੇ ਹਨ, ਉਥੇ ਵਾਰਸ ਨੇ ਬਹੁ ਕਲੀਏ, ਇਕ ਕਾਫ਼ੀਏ।

ਮੁਕਬਲ ਨੇ ਜਿਥੇ ਕਿਤੇ ਪ੍ਰੀਤ ਤੇ ਬ੍ਰਿਹਾ ਦਾ ਬਿਆਨ ਕੀਤਾ ਹੈ, ਉਥੇ ਆਖਣ ਦੀ ਸਾਦਗੀ ਮਚ ਉਠੀ ਹੈ, ਜਿਵੇਂ ਰਾਂਝੇ ਲਈ ਹੀਰ ਦੇ ਕੀਰਨੇ :

ਹੀਰ ਆਖਿਆ, ਫ਼ਿਕਰ ਨਾ ਕਰੀਂ ਰਾਂਝਾ,
ਤੇਰੀ ਝੂਰਦੀ ਬੁਰੀ ਬਲਾ ਮੀਆਂ।

ਨਹੀਂ ਸੰਗਦੇ ਸੂਲੀਆਂ ਫਾਸੀਆਂ ਤੋਂ,
ਕਾਜ਼ੀ ਸ਼ਰ੍ਹਾ ਦੇ ਝਗੜਸਾਂ ਜਾ ਮੀਆਂ।
ਆਪ ਕੱਟਸਾਂ ਬਣੀ, ਪਰ ਮੂਲ ਤੈਨੂੰ,
ਤਤੀ ਲਗਣ ਨਾ ਦੇਵਸਾਂ ਵਾ ਮੀਆਂ।
ਆਈ ਮੁਕਬਲੇ ਦੀ ਜਾਈ ਮਰਾਂ ਗੀ ਮੈਂ,
ਸ਼ਾਹਦ ਹਾਲ ਦਾ ਆਪ ਖ਼ੁਦਾ ਮੀਆਂ।

ਕਿਨੇ ਸਹਿਜ ਸੁਭਾਵੇ ਜਿਹੇ, ਮਿਠੜੇ, ਪ੍ਰੀਤ ਭਿੰਨੇ ਵਾਕ ਹਨ। ਕਵਿਤਾ ਵਿਚ ਲੈ ਹੈ, ਸਾਦੇ ਜਿਹੇ ਇਸ਼ਾਰੇ ਹਨ, ਪਰ ਸਭੇ ਅੰਦਰਲੇ ਸਿਦਕ ਦੀਆਂ ਨਿਸ਼ਾਨੀਆਂ। ਰਾਂਝੇ ਦਾ ਰੂਪ ਬਿਆਨ ਕੀਤਾ ਹੈ, ਤਾਂ ਇਸੇ ਸਾਦਗੀ ਨਾਲ :

ਅਖੀਂ ਨੈਨ ਤਾਰੇ, ਮੁਖ ਚੰਨ ਜੇਹਾ,
ਸੰਦਲ ਭਿੰਨੜੇ ਤੇਰੜੇ ਕੇਸ ਮੀਆਂ।

ਤੇ ਹੀਰ ਦਾ ਵੀ :

ਸਿਰ ਗੁੰਦ ਕੇ ਮੌਲੜੀ ਪਾਉਂਦੀਆਂ ਨੇ,
ਜ਼ੁਲਫਾਂ ਲਟਕ ਰਹੀਆਂ ਪੇਚ ਪਾਇ ਕੇ ਜੀ।
ਧੜੀ ਲਾਇਕੇ, ਖ਼ੂਬ ਸਿੰਗਾਰਿਉ ਨੇ,
ਕੁੜੀਆਂ ਗੁੰਦੀਆਂ ਮੇਂਢੀਆਂ ਆਇ ਕੇ ਜੀ।

ਭਾਬੀਆਂ ਦੀ ਪ੍ਰੀਤ ਰਾਂਝੇ ਲਈ ਇਸੇ ਸਾਦੇ ਪਰ ਕਹਿਰ-ਭਰੇ ਜਜ਼ਬੇ ਨਾਲ ਉਲੀਕੀ ਹੈ।

ਕਵੀ ਨੇ ਪੰਜਾਬੀ ਮੁਹਾਵਰੇ ਤੇ ਹੰਢੇ ਵਰਤੇ ਅਲੰਕਾਰਾਂ ਨੂੰ ਬੜਾ ਟਿਕਾ ਕੇ ਬੱਧਾ ਹੈ। ਜਿਵੇਂ "ਸਿਰ ਦੇ ਜ਼ੋਰ ਜਾਣਾ", "ਅਲੂੜੇ ਘਾਉ ਦੁਖਾਣੇ", "ਉਭੇ ਸਾਹ ਭਰਨੇ", "ਟੁੰਬ ਕੇ ਜਗਾਣਾ", "ਸਪੇ ਦੁਧ

ਪਿਲਾਣਾ", "ਮੋਤੀ ਹੰਝੂਆਂ ਦੇ, ਧਾਗੇ ਆਂਹੀਂ ਦੇ ਨਾਲ ਪਰੋਣਾ", "ਚੰਨ ਦਾ ਵੇਖ ਕੇ ਸ਼ਰਮਾਉਣਾ", "ਨਾਮ ਉਤੋਂ ਹਟੋ ਹਟ ਵਿਕਣਾ"' "ਇਕੋ ਦਿਲ ਆਹਾ, ਸੋ ਵੀ ਲਿਆ ਰਾਂਝੇ", "ਹੋਰ ਨਿੱਜੜੇ ਕਾਰ ਜਹਾਨ ਦੇ ਜੀ", "ਬ੍ਰਿਹੋਂ ਦੀ ਚਾਟ", "ਗਰਭ ਗਹੇਲੜਾ", "ਤੇਗ ਇਸ਼ਕ ਦੀ ਮੂੰਹੋਂ ਮੂੰਹ ਖਾਵੀਏ ਜੀ", "ਅੰਕ ਸਹੇਲੜਾ" ਆਦਿਕ।

ਹੀਰ ਤੋਂ ਪਹਿਲਾਂ ਮੁਕਬਲ ਨੇ ਹਜ਼ਰਤ ਮੁਹੰਮਦ ਦੇ ਦੋਹਤਿਰਆਂ, ਹਸਨ ਹੁਸੈਨ, ਦੀ ਕਰਬਲਾ ਦੇ ਮੈਦਾਨ ਵਿਚ ਹੋਈ ਸ਼ਹਾਦਤ ਬਾਰੇ ਇਕ "ਜੰਗ ਨਾਮਾ" ਵੀ ਲਿਖਿਆ। ਛੰਦ ਦੋਹਿਰਾ ਤੇ ਬੋਲੀ ਕੇਂਦਰੀ ਟਕਸਾਲੀ। ਪਰ ਕਵੀ ਨੇ ਬੀਰ-ਰਸ ਉਪਜਾਉਣ ਵਿਚ ਸਫ਼ਲਤਾ ਪ੍ਰਾਪਤ ਨਹੀਂ ਕੀਤੀ। ਸ਼ਾਇਦ ਇਹ ਉਸ ਦਾ ਮਨੋਰਥ ਨਹੀਂ ਸੀ। ਇਨ੍ਹਾਂ ਸੂਰਮਿਆਂ ਦੀ ਸ਼ਹਾਦਤ ਉਤੇ ਕੀਰਨੇ ਪਾਉਣ ਦਾ ਹੀ ਸੀ, ਜਿਸਨੂੰ ਉਸਨੇ ਸੁਚੱਜ ਨਾਲ ਨਿਬਾਹਿਆ ਹੈ।

*** ਵਾਰਸ ਸ਼ਾਹ :–** (੧੭੩੦ ਤੋਂ ੧੭੯੦) ਦਾ ਜਨਮ

---

*ਵਾਰਸ ਸ਼ਾਹ ਦੇ ਜਨਮ ਮਰਨ ਦੀਆਂ ਅਸਾਂ ਇਹ ਤਾਰੀਖ਼ਾਂ ਹੀਰ ਵਿਚ ਦਿੱਤੇ ਤ੍ਵਾਰੀਖ਼ੀ ਹਵਾਲਿਆਂ ਤੋਂ ਮਿਥੀਆਂ ਹਨ। ਇਹ ਉਹ ਸਮਾਂ ਸੀ, ਜਦ ਅਹਿਮਦ ਸ਼ਾਹ ਅਬਦਾਲੀ ਦੇ ਹੱਲਿਆਂ ਤੇ ਸਿਖਾਂ ਦੀਆਂ ਰਾਜ ਹਾਸਲ ਕਰਨ ਲਈ ਕੀਤੀਆਂ ਬਗ਼ਾਵਤਾਂ ਨੇ ਪੰਜਾਬ ਵਿਚ ਹਲਚਲੀ ਪੈਦਾ ਕੀਤੀ ਹੋਈ ਸੀ। ਇਹ ਸਮਾਂ ੧੮੦੦ ਤੋਂ ਪਹਿਲੋਂ ਦਾ ਹੈ, ਇਸ ਤੋਂ ਪਿਛੋਂ ਸਿਖਾਂ ਦਾ ਸਿੱਕਾ ਪੰਜਾਬ ਤੇ ਚੰਗੀ ਤਰ੍ਹਾਂ ਬਹਿ ਗਿਆ ਸੀ, ਤੇ ਵਾਰਸ ਦਾ ਇਸ ਤੋਂ ਪਿਛੋ ਹੋਣ ਦਾ ਕੋਈ

[ਬਾਕੀ ਦੇਖੋ ਸਫ਼ਾ ੨੨੦ ਹੇਠਾਂ]

ਜੰਡਿਆਲਾ ਸ਼ੇਰ ਖਾਨ, (ਸ਼ੇਖ਼ੂਪੁਰਾ)* ਵਿਚ ਸੱਯਦ ਕੁਤਬ ਸ਼ਾਹ† ਦੇ ਘਰ ਹੋਇਆ। ਥੋੜੀ ਬਹੁਤ ਵਿਦਿਆ ਮਸੀਤ ਵਿਚ ਪੜ੍ਹੀ, ਕੁਝ ਚਿਰ ਮੱਝੀਆਂ ਚਰਾਈਆਂ, ਜਵਾਨੀ ਵਿਚ ਭਰਾਵਾਂ ਨਾਲੋਂ ਰੁਸਕੇ ਕਸੂਰ ਆ ਗਏ ਤੇ ਸੱਯਦ ਗੁਲਾਮ-ਮਈਅਲੁਦੀਨ ਮਖ਼ਦੂਮ ਦੇ

---

[ਸਫ਼ਾ ੧੧੯ ਦੇ ਫ਼ੁਟ ਨੋਟ ਦੀ ਬਾਕੀ]

ਸਬੂਤ ਨਹੀਂ। ਹੀਰ ਦੀ ਰਚਨਾਂ ਵਾਰਸ ਦੇ ਆਪਣੇ ਆਖਣ ਅਨੁਸਾਰ ੧੧੮੦ ਹਿਜਰੀ (੧੭੭੫ ਈ:) ਵਿਚ ਹੋਈ, ਸੋ ਇਸ ਰਚਨਾਂ ਦੇ ਕੀਤੇ ਜਾਣ ਤੇ ਮੁਲਕ ਵਿਚ ਅਮਨ ਦਾ ਦੌਰ ਦੌਰਾ ਹੋ ਜਾਣ ਦੇ ਵਿਚ ਵਿਚ ਕਿਤੇ ਵਾਰਸ ਦੀ ਮੌਤ ਵਾਕਿਆ ਹੋਈ ਹੋਣੀ ਹੈ, ੧੮੦੦ ਈ: ਤੋਂ ਕੁਝ ਵਰ੍ਹੇ ਪਹਿਲਾਂ। ਹੁਣ ਵਾਰਸ ਆਪਣੀ ਕਵਿਤਾ ਵਿਚ ਨਾਦਰ ਸ਼ਾਹ ਤੇ ਅਹਿਮਦ ਸ਼ਾਹ ਦੇ ਹੱਲਿਆਂ ਦਾ ਜ਼ਿਕਰ ਵੀ ਕਰਦਾ ਹੈ। ਨਾਦਰ ਸ਼ਾਹ ਨੇ ਹਿੰਦੁਸਤਾਨ ਉਤੇ ੧੭੩੯ ਈ: ਵਿਚ ਆਪਣਾ ਪਹਿਲਾ ਤੇ ਆਖ਼ਰੀ ਹਮਲਾ ਕੀਤਾ। ਜੇ ਇਹ ਮੰਨਿਆ ਜਾਵੇ ਕਿ ਵਾਰਸ ਦੇ ਜਨਮ ਤੋਂ ਪਹਿਲਾਂ ਇਹ ਹੱਲਾ ਹੋਇਆ ਤਾਂ ਹੀਰ ਦੇ ਲਿਖਣ ਵੇਲੇ ਵਾਰਸ ਦੀ ਉਮਰ ਬਹੁਤ ਕਚੇਰੀ ਮੰਨਣੀ ਪੈਂਦੀ ਹੈ, ਜੋ ਠੀਕ ਨਹੀਂ।

* "ਵਾਰਸ਼ ਸ਼ਾਹ ਵਸਨੀਕ ਜੰਡਿਆਲੜੇ ਦਾ,
ਤੇ ਸ਼ਾਗਿਰਦ ਮਖ਼ਦੂਮ ਕਸੂਰ ਦਾਂ ਏ" [ਹੀਰ

† ਵਾਰਸ ਸ਼ਾਹ ਆਪ ਲਿਖਦਾ ਹੈ:– "ਬਿਨਾਂ ਅਮਲ ਦੇ ਨਹੀਂ ਨਜਾਤ ਤੇਰੀ, ਪਿਆ ਮਰੇਂਗਾ ਕੁਤਬ ਦਿਆ ਬੇਟਿਆ ਓਏ।" ਵਾਰਸ ਸ਼ਾਹ ਦੇ ਕਈ ਵਾਰਸ ਆਖਦੇ ਹਨ, ਕਿ ਉਸ ਦੇ ਪਿਤਾ ਦਾ ਨਾਉਂ ਸੱਯਦ ਗੁਲਸ਼ੇਰ ਸ਼ਾਹ ਸੀ।

ਮੁਰੀਦ ਬਣ ਗਏ। ਇਥੇ ਆਪ ਨੇ ਕੁਰਾਨ ਸ਼ਰੀਫ਼ ਪੜ੍ਹਿਆ। ਰਵਾ-ਇਤ ਹੈ, ਕਿ ਬੁਲ੍ਹੇ ਸ਼ਾਹ ਵਾਰਸ ਸ਼ਾਹ ਦਾ ਜਮਾਤੀ ਸੀ। ਇਹ ਗ਼ਲਤ ਹੈ, ਬੁਲ੍ਹੇ ਸ਼ਾਹ ਦਾ ਮੁਰਸ਼ਦ ਪੀਰ ਅਨਾਇਤ ਸ਼ਾਹ ਵਾਰਸ ਦੇ ਬਚਪਨ ਵਿਚ ਹੀ ਗੁਜ਼ਰ ਗਿਆ ਸੀ। ਕਸੂਰ ਤੋਂ ਵਾਰਸ ਸ਼ਾਹ ਪਾਕ ਪਟਨ ਗਿਆ, ਤੇ ਕੁਝ ਚਿਰ ਇਥੇ ਟਿਕ ਕੇ "ਠਟੇ ਜ਼ਾਹਦ" ਵਿਚ ਜਾ ਕਿਆਮ ਕੀਤਾ। ਹੁਣ ਤਕ ਵਾਰਸ ਦੁਨੀਆ ਦੇ ਕਾਫ਼ੀ ਤਜਰਬੇ ਇੱਕਠੇ ਕਰ ਚੁਕਾ ਸੀ, ਕੇਵਲ ਇਕ ਤਜਰਬਾ ਬਾਕੀ ਸੀ, ਇਸ਼ਕ ਦਾ। ਰਵਾਇਤ ਹੈ, ਕਿ ਉਹ ਇਥੇ ਪੂਰਾ ਹੋ ਗਿਆ ਤੇ ਵਾਰਸ ਇਕ ਹਿੰਦੂ ਤੀਵੀਂ, ਭਾਗ ਭਰੀ, ਦੇ ਪ੍ਰੇਮ ਵਿਚ ਬਧਾ ਗਿਆ ਤੇ ਵਾਰਸ ਨੂੰ ਮਾਯੂਸ ਹੋ, ਨਮੋਸ਼ੀ ਝਾਗ, ਉਥੋਂ ਮਲਕਾ ਹਾਂਸ (ਮਿੰਟਗੁਮਰੀ) ਜਾਣਾ ਪਿਆ। ਇਥੇ ਹੀ ਵਾਰਸ ਨੇ ਆਪਣੇ ਇਸ਼ਕ ਦੀ ਅਪੂਰਨਤਾ ਦਾ ਸੇਕ ਹੀਰ ਰਾਂਝੇ ਦਾ ਕਿੱਸਾ ਲਿਖ ਕੇ ਮਠਾ ਕੀਤਾ *

---

* ਹੋ ਸਕਦਾ ਹੈ ਇਹ ਨਿਰੀ ਰਵਾਇਤ ਹੀ ਹੋਵੇ। ਹੀਰ ਵਿਚ "ਭਾਗ ਭਰੀ" ਸ਼ਬਦ ਦੇ ਕਈਂ ਥਾਈ ਵਰਤਿਆ ਹੋਣ ਕਰਕੇ ਇਹ ਕਿੱਸਾ ਤੁਰ ਪਿਆ ਮਾਲੂਮ ਹੁੰਦਾ ਹੈ। ਪਰ ਜਿਵੇਂ ਕਿ ਡਾਕਟਰ ਮੋਹਣ ਸਿੰਘ ਦਾ ਖ਼ਿਆਲ ਹੈ, ਪੋਠੋਹਾਰ ਵਲ, ਭਾਗ ਭਰੀਏ, ਕਰਮਾਂ ਵਾਲੀਏ, ਆਦਕ ਬੋਲ ਸਵਾਣੀਆਂ ਲਈ ਆਮ ਵਰਤੇ ਜਾਂਦੇ ਹਨ। ਕਈ ਆਖਦੇ ਹਨ, ਕਿ ਜੇ ਜ਼ਾਤੀ ਸੱਟ ਨਾ ਲਗੀ ਹੁੰਦੀ, ਤਾਂ ਵਾਰਸ ਪ੍ਰੀਤ-ਪੀੜਾਂ ਨੂੰ ਏਨੇ ਸੁਚੱਜ ਨਾਲ ਨਾ ਦਰਸਾ ਸਕਦਾ। ਪਰ ਇਹ ਇਕ ਵਾਧੂ ਜਿਹਾ ਬਹਾਨਾ ਹੈ, ਕਵੀ-ਦਿਲ ਪਾਸੋਂ ਇਹ ਆਸ ਹਰ ਵੇਲੇ ਰਖੀ ਜਾ ਸਕਦੀ ਹੈ। ਤੇ ਹੋ ਸਕਦਾ ਹੈ, ਕਿ ਇਸ਼ਕ ਲਗਾ

[ਬਾਕੀ ਦੇਖੋ ਸਫ਼ਾ ੨੨੨ ਹੇਠਾਂ]

ਹੀਰ ਦਾ ਕਿੱਸਾ ਪੰਜਾਬੀ ਵਿਚ ਅਗੇ ਤਿੰਨ ਵੇਰ ਲਿਖਿਆ ਜਾ ਚੁਕਾ ਸੀ। ਦਮੋਦਰ, ਮੁਕਬਲ ਤੇ ਅਹਿਮਦ ਨੇ ਇਸ ਪਾਸੇ ਪਹਿਲ ਕੀਤੀ ਸੀ, ਪਿਛਲੇ ਦੋਹਾਂ ਦੇ ਕਿੱਸੇ ਤਾਂ ਸਮਕਾਲੀ ਹੋਣ ਕਰਕੇ ਵਾਰਸ ਨੂੰ ਪਤਾ ਸਨ। ਇਸ ਲਈ ਇਨ੍ਹਾਂ ਦੀ ਧਾਰਨਾ, ਬੋਲੀ, ਕਹਾਣੀ ਦਾ ਪਲਾਟ ਵਾਰਸ ਨੇ ਅਪਣਾਇਆ। ਹਾਂ, ਦਮੋਦਰ ਨਾਲੋਂ ਕਹਾਣੀ ਦਾ ਫਰਕ ਰਖਿਆ ਤੇ ਬਿਆਨ ਦਾ ਵੀ। ੧੭੬੦ ਈ: ਵਿਚ ਗੁਰਦਾਸ ਖਤਰੀ ਨੇ ਵੀ ਹੀਰ ਦਾ ਕਿੱਸਾ ਹਿੰਦੀ ਵਿਚ ਲਿਖਿਆ। ਪਰ ਪਤਾ ਨਹੀਂ ਵਾਰਸ ਇਸ ਕਿੱਸੇ ਤੋਂ ਜਾਣੂ ਸੀ ਜਾਂ ਨਾ।

ਵਾਰਸ ਸ਼ਾਹ ਨੇ ਕਿੱਸਾ ਤਾਂ ਹੀਰ ਦਾ ਪੁਰਾਣਾ ਫੜਿਆ, ਪਰ ਉਸਦੀ ਕਹਾਣੀ ਨੂੰ ਇਵੇਂ ਮੋੜ ਦਿਤਾ, ਉਹ ਵਲਵਲਾ ਤੇ ਰੂਹ ਉਸ ਵਿਚ ਭਰੀ, ਉਹ ਰੋਮਾਂਚਿਕ ਆਲਾ ਦੁਆਲਾ ਕਹਾਣੀ ਦੇ ਆਸੇ ਪਾਸੇ

---

[ਸਫ਼ਾ ੨੨੧ ਦੇ ਫ਼ੁਟ ਨੋਟ ਦੀ ਬਾਕੀ]

ਹੀ ਹੋਵੇ, ਪਰ ਸਬੂਤ ਕੋਈ ਨਹੀਂ। "ਹੀਰ ਵਾਰਸ ਸ਼ਾਹ" ਦੀਆਂ ਕਈ ਐਡੀਸ਼ਨਾਂ ਬਾਜ਼ਾਰ ਵਿਚ ਮਿਲਦੀਆਂ ਹਨ। ਇਨ੍ਹਾਂ ਵਿਚ ਪਿਛਲੇ ਕਈ ਕਵੀਆਂ ਨੇ ਜਿਵੇਂ, ਹਦਾਇਤ ਉਲਾ, ਗੁਲਾਮ ਅਲੀ, ਪੀਰਾਂ ਦਿਤਾ, ਆਦਿਕ ਨੇ ਢੇਰ ਰਲਾ ਪਾ ਦਿਤਾ ਹੈ। ਹੁਣ ਡਾਕਟਰ ਮੋਹਣ ਸਿੰਘ ਨੇ ਇਕ ਲਿਖਤੀ ਨੁਸਖ਼ੇ ਤੋਂ ਵਾਰਸ ਦੀ ਅਸਲੀ ਹੀਰ ਸਾਡੇ ਸਾਹਮਣੇ ਲਿਆਂਦੀ ਹੈ। ਇਸਦੇ ਕੁਲ ਬੰਦ ੬੪੨ ਹਨ ਤੇ ਲਗ ਭਗ ੪੫੦੦ ਸਤਰਾਂ। ਪੰਜਾਬ ਪਬਲਿਕ ਲਾਇਬਰੇਰੀ ਤੇ ਪੰਜਾਬ ਯੂਨੀ-ਵਰਸਟੀ ਦੀ ਲਾਇਬਰੇਰੀ ਵਿਚ ਲਿਖਤੀ ਨੁਸਖ਼ੇ ਮੌਜੂਦ ਹਨ। ਚੌਧਰੀ ਸਰ ਸ਼ਹਾਬਦੀਨ (ਸਿਆਲਕੋਟ) ਬਾਵਾ ਬੁਧ ਸਿੰਘ ਦੀ ਲਾਇਬਰੇਰੀ ਤੇ ਪ੍ਰਿੰਸੀਪਲ ਮੁਹੰਮਦ ਸ਼ਫ਼ੀ (ਲਾਹੌਰ) ਦੇ ਪਾਸ ਵੀ ਇਸਦਾ ਇਕ ਇਕ ਨੁਸਖ਼ਾ ਮੌਜੂਦ ਹੈ।

ਖਲੇਰਿਆ, ਬਿਆਨ ਵਿਚ ਉਹ ਨਾਟਕੀ ਰਸ ਤੇ ਵਿਸਥਾਰ ਭਰਿਆ, ਬੋਲੀ ਅਜੇਹੀ ਠੁੱਕ ਦੀ ਤੇ ਮੁਹਾਵਰਾ ਅਜੇਹਾ ਟਿਕਾ ਕੇ ਬੰਨ੍ਹਿਆ, ਅਲੰਕਾਰ ਅਜੇਹੇ ਘਰੋਗੀ ਪਰ ਜੀਊਂਦੇ, ਅਹਿਸਾਸ ਭਰੇ, ਵਰਤੇ, ਕਿ ਹੀਰ ਰਾਂਝਾ ਵਾਰਸ ਦੇ ਹਥਾਂ ਵਿਚ ਮੁੜ ਜੀਉ ਪਏ।

ਮਜ਼ਮੂਨ ਦੇ ਪੁਰਾਣਾ ਹੋਣ ਦਾ ਕਵੀ ਦੀ ਵਡਿਆਈ ਉਤੇ ਇਸੇ ਤਰ੍ਹਾਂ ਕੋਈ ਅਸਰ ਨਹੀਂ ਪੈਂਦਾ, ਜਿਵੇਂ ਸ਼ੈਕਸਪੀਅਰ ਦੇ ਨਾਟਕਾਂ ਦੀ ਨਾਟ-ਕਲਾ ਉਨ੍ਹਾਂ ਦੀਆਂ ਕਹਾਣੀਆਂ ਦੇ ਉਧਾਰਾ ਲਿਆ ਹੋਣ ਦੇ ਬਾਵਜੂਦ ਵੀ ਇਸ ਮਹਾਨ ਸ਼ਖ਼ਸੀਅਤ ਨੂੰ ਦੁਨੀਆ ਦਾ ਸਭ ਤੋਂ ਚੋਣਵਾਂ ਨਾਟਕਕਾਰ ਬਣਾਂਦੀ ਹੈ। ਕਹਾਣੀ ਵਿਚ ਵੀ ਕਵੀ ਨੇ ਬਾਹਰ-ਲਕੀਰਾਂ ਹੀ ਉਧਾਰੀਆਂ ਲਈਆਂ ਹਨ। ਵੇਰਵਾ ਤੇ ਤਰਤੀਬ ਬਦਲ ਦਿਤੀ ਹੈ, ਜਿਸ ਨਾਲ ਇਹ ਪ੍ਰੀਤ-ਨਾਟਕ ਹੋਰ ਵੀ ਜੀਵਨ ਦੇ ਅਤਿ ਨੇੜੇ ਲੈ ਆਂਦਾ ਗਿਆ ਹੈ। ਜਿਥੇ ਦਮੋਦਰ ਨੇ ਮੁਢ ਵਿਚ ਹੀ ਪੰਜ ਪੀਰਾਂ ਦੀ ਰਾਹੀਂ ਰਾਂਝੇ ਨੂੰ ਹੀਰ ਬਖ਼ਸ਼ ਕੇ, ਇਸ ਕਿੱਸੇ ਨੂੰ ਹੋਣੀ ਦਾ ਚਮਤਕਾਰ ਬਣਾ ਦਿਤਾ ਹੈ, ਉਥੇ ਵਾਰਸ ਨੇ ਪੰਜਾਂ ਪੀਰਾਂ ਦੀ ਮੁਲਾਕਾਤ, ਹੀਰ ਦੇ ਮਿਲਾਪ ਤੋਂ ਪਿਛੋਂ, ਰਾਂਝੇ ਦੇ ਪਹਿਲੀ ਵੇਰ ਮੱਝੀਂ ਚਾਰਨ ਜਾਣ ਸਮੇਂ ਕਰਵਾਈ ਹੈ। ਇਸ ਤਰ੍ਹਾਂ ਇਥੇ ਹੋਣੀ ਉਨੀ ਪ੍ਰਬਲ ਨਹੀਂ, ਜਿਨੀਂ ਦਮੋਦਰ, ਅਹਿਮਦ ਜਾਂ ਗੁਰਦਾਸ ਦੇ ਕਿੱਸਿਆਂ ਵਿਚ। ਪ੍ਰੀਤ ਪੈ ਚੁਕੀ ਹੈ। ਪੰਜ ਪੀਰ ਉਸ ਪ੍ਰੀਤ ਦੇ ਸਫ਼ਲ ਨਤੀਜੇ ਦੀ ਕੇਵਲ ਅਸੀਸ ਦੇ ਰਹੇ ਹਨ। ਇਸ ਤਰ੍ਹਾਂ ਵਾਰਸ ਦੀ ਕਹਾਣੀ ਦੇ ਮੁਢ ਵਿਚ ਹੀ ਮਨੁੱਖੀ ਪ੍ਰੀਤ ਪ੍ਰਧਾਨ ਹੈ। ਪਰਾ-ਸਰੀਰਕ ਕੌਤਕ ਕੇਵਲ ਉਸਦੀ ਸਹਾਇਤਾ ਕਰ ਰਹੇ ਹਨ। ਇਸ ਤਰ੍ਹਾਂ ਕਹਾਣੀ ਮਨੁੱਖੀ ਆਚਰਣ ਨੂੰ ਇਸਦੇ ਆਲੇ ਦੁਆਲੇ ਵਿਚ ਖਲਿਹਾਰ ਕੇ ਖੁਲ੍ਹਦੀ ਹੈ।

ਇਸ ਤੋਂ ਬਿਨਾਂ ਵਾਰਸ ਨੇ ਦਮੋਦਰ ਜਾਂ ਗੁਰਦਾਸ ਵਾਂਗ ਹੀਰ ਦੀ ਚੰਧੜਾਂ ਨਾਲ ਲੜਾਈ ਦਾ ਕੋਈ ਜ਼ਿਕਰ ਨਹੀਂ ਕੀਤਾ, ਜਿਸ ਨਾਲ

ਹੀਰ ਦਾ ਤਰੀਮਤ-ਪਨ ਮਰਦਊ ਵਿਚ ਬਦਲ ਜਾਂਦਾ। ਹੀਰ ਛੰਹਲੀ ਹੈ ਤੇ ਅਮਲ ਦੀ ਪ੍ਰੇਰਨਾ ਦੇ ਸਕਦੀ ਹੈ, ਪਰ ਇਨੀ ਅਖੜ ਨਹੀਂ, ਜਿੰਨੀ ਦਮੋਦਰ ਨੇ ਪਹਿਲਾਂ ਵਿਖਾ ਕੇ ਪਿਛੋਂ ਉਸਨੂੰ ਚੁਪ ਚੁਪੀਤਾ ਖੇੜਿਆਂ ਦੇ ਵਿਆਹ ਦਿਤਾ ਹੈ। ਜੇ ਹੀਰ ਏਨੀ ਹਦ ਤਕ ਅਮਲ ਵਾਲੀ ਹੁੰਦੀ, ਤਾਂ ਰਾਂਝੇ ਨੂੰ ਜੋਗੀ ਦਾ ਰੂਪ ਨਾ ਧਾਰਨਾ ਪੈਂਦਾ। ਇਸ ਤਰ੍ਹਾਂ ਵਾਰਸ ਨੇ ਹੀਰ ਨੂੰ ਆਚਰਣ ਦੀ ਉਸ ਹਦ ਬੰਦੀ ਵਿਚ ਰਖਿਆ ਹੈ, ਜੇਹੜੀ ਉਸਨੂੰ ਇਕ ਮੰਨਣ ਯੋਗ ਪਾਤਰ ਬਣਾਵੇ। ਇਵੇਂ ਹੀ ਸਹਿਤੀ ਨੂੰ ਕਈ ਕਵੀਆਂ ਨੇ ਵਿਧਵਾ ਦਰਸਾਇਆ ਹੈ, ਵਾਰਸ ਨੇ ਕੰਵਾਰੀ, ਆਪਣੇ ਪ੍ਰਿਯ ਮੁਰਾਦ ਨੂੰ ਸਿਕਦੀ। ਜੇ ਵਿਧਵਾ ਹੁੰਦੀ ਤਾਂ ਹੀਰ ਦੀ ਉਹ ਸਹਾਇਤਾ ਨਾ ਕਰ ਸਕਦੀ। ਆਪ ਵੀ ਇਸੇ ਪੀੜ ਵਿਚ ਫਸੀ ਹੋਣ ਕਰਕੇ ਹੀਰ ਨੂੰ ਰਾਂਝੇ ਨੂੰ ਦਿਵਾਣ ਲਈ ਖ਼ਾਨਦਾਨ ਨਾਲ ਦਗ਼ਾ ਕਰਦੀ ਹੈ।

ਕੈਦੋ ਲੰਗੇ ਨੇ ਜੇਹੜਾ ਹਿੱਸਾ ਵਾਰਸ ਦੇ ਕਿੱਸੇ ਵਿਚ ਅਦਾ ਕੀਤਾ, ਉਹ ਦਮੋਦਰ ਵਿਚ ਉੱਕਾ ਨਹੀਂ। ਉਥੇ ਕੈਦੋ ਰਾਂਝੇ ਨੂੰ ਹੀਰ ਦੇ ਵਿਆਹ ਹੁੰਦੇ ਸਾਰ ਹੀ ਆਪਣੇ ਘਰ ਵਿਦਾ ਕਰ ਦੇਣ ਦੇ ਵਿਰੁਧ ਹੈ। ਪਰ ਵਾਰਸ ਵਿਚ ਕੈਦੋ ਕਹਾਣੀ ਨੂੰ ਇਕ ਨਵੀਂ ਰੌਂ ਦੇ ਜਾਂਦਾ ਹੈ। ਉਹ ਇਥੇ ਇਕ ਧਰੋਹੀ (Villanin) ਦਾ ਕੰਮ ਸਾਰਦਾ ਹੈ ਤੇ ਮਨੁਖੀ ਸੁਭਾ ਦੇ ਇਕ ਨਿਗਰ ਅੰਗ ਨੂੰ ਦਰਸਾਉਂਦਾ ਹੈ। ਗੁਰਦਾਸ ਖਤਰੀ ਨੇ ਕੈਦੋ ਦੇ ਇਸ ਸੁਭਾ ਵਲ ਇਸ਼ਾਰਾ ਕੀਤਾ ਹੈ। ਪਰ, ਜੇਹਾ ਕਿ ਸੰਭਵ, ਹੈ, ਵਾਰਸ ਨੂੰ ਇਸਦੀ ਰਚਨਾਂ ਦਾ ਪਤਾ ਨਹੀਂ ਸੀ।

ਸਿਵਾਏ ਅਹਿਮਦ ਦੇ ਅਧੂਰੇ ਜੇਹੇ ਇਸ਼ਾਰੇ ਦੇ ਬਾਕੀ ਲਿਖਾਰੀਆਂ ਨ ਹੀਰ ਰਾਂਝੇ ਨੂੰ ਅੰਤ ਉਤੇ ਮਿਲਾਕੇ ਮੱਕੇ ਵਲ ਤੋਰ ਦਿਤਾ ਹੈ। ਜੇਹਾ ਕਿ ਅਸੀ ਦਸ ਆਏ ਹਾਂ, ਇਹ ਮਿਲਾਪ ਹੁਣ ਦੁਖਾਵਾਂ ਜਾਪਦਾ ਹੈ, ਕਹਾਣੀ ਦਾ ਸਾਰਾ ਰੁਖ ਦੁਖਾਂਤ ਵਲ ਹੈ, ਤੇ ਲੋਕ-ਰੁਚੀ ਨੂੰ ਰਾਜ਼ੀ

ਕਰਨ ਲਈ ਸੁਖਾਂਤ ਵਿਚ ਇਸ ਕਿੱਸੇ ਨੂੰ ਸਮੇਟਣਾ ਹੁਨਰੀ ਕਚਿ-ਆਈ ਹੈ, ਭਾਵੇਂ ਅਸਲੋਂ ਸੱਚ ਵੀ ਹੋਵੇ। ਵਾਰਸ ਨੇ ਇਥੇ ਵੀ ਹੁਨਰ ਮੰਦੀ ਦੀ ਸਾਖ ਭਰੀ ਹੈ।

ਤੇ ਦੁਖਾਂਤ ਵੀ ਅਜੇਹਾ ਨਹੀਂ ਜਿਵੇਂ ਕਿਸੇ ਦੀ ਅਚਾਨਕ ਹਾਦਸੇ ਨਾਲ ਮੌਤ ਹੋ ਜਾਵੇ, ਲੜਾਈ ਵਿਚ ਬੇਖ਼ਬਰੀ ਨਾਲ (ਜਿਵੇਂ ਮਿਰਜ਼ਾ ਸਾਹਿਬਾਂ ਵਿਚ ਮਿਰਜ਼ੇ ਦੀ) ਜਾਂ ਧੋਖੇ ਨਾਲ ਜੀਵਨ-ਸੁਪਨਾ ਟੁਟ ਜਾਣ ਤੇ (ਜਿਵੇਂ ਸਸੀ ਦੀ) ਜਾਂ ਅਚਾਨਕ ਬ੍ਰਿਹਾ-ਸਟੱ ਲਗਣ ਨਾਲ (ਜਿਵੇਂ ਪੁੰਨੂੰ ਦੀ) ਅਜੇਹੀ ਮੌਤ ਟਰੈਜੇਡੀ ਨਹੀਂ ਅਖਵਾ ਸਕਦੀ, ਨਾ ਇਹ ਦਿਲਾਂ ਉਤੇ ਤਰਸ ਤੇ ਭੈ ਦਾ ਉਹ ਪਰਭਾਵ ਪਾਂਦੀ ਹੈ, ਜੇਹੜਾ "ਅਰਸਤੂ" ਦੇ ਆਖਣ ਅਨੁਸਾਰ ਇਕ ਟਰੈਜੇਡੀ ਦੇ ਵੇਖਣ ਨਾਲ ਮਨ ਤੇ ਪੈਣਾ ਚਾਹੀਦਾ ਹੈ। ਦਮੋਦਰ, ਮੁਕਬਲ ਤੇ ਅਹਿਮਦ ਨੇ ਇਕ ਮਨੁੱਖ ਦੇ ਹਿਰਦੇ ਦੀ ਪ੍ਰੀਤ ਦੂਜੇ ਲਈ ਬਿਆਨੀ, ਪਰ ਉਸ ਪ੍ਰੀਤ ਦਾ ਪ੍ਰੇਰਕ ਖ਼ਿਆਲ ਇਕ ਸਰੀਰਕ ਜ਼ਜਬੇ ਦੀ ਪੂਰਤੀ ਰਖਿਆ, ਜੇਹੜਾ ਅੰਤ ਉਤੇ ਪੂਰਾ ਹੋ ਗਿਆ। ਅਹਿਮਦ ਨੇ ਇਸ ਨੂੰ ਪੂਰਨ ਨਹੀਂ ਕੀਤਾ, ਪਰ ਦੁਖਾਂਤ ਲਈ ਕੋਈ ਮੰਨਣ ਯੋਗ ਕਾਰਨ ਵੀ ਨਹੀਂ ਘੜਿਆ। ਸੋ ਅਹਿਮਦ ਦਾ ਕਿੱਸਾ ਵੀ ਅਸਲੋਂ ਟਰੈਜੇਡੀ ਨਹੀਂ।

ਟਰੈਜੇਡੀ ਅਸਲੋਂ ਮਨੋਵਗਿਆਨਕ ਨੁਕਤੇ ਤੋਂ ਉਹੀ ਅਖਵਾ ਸਕਦੀ ਹੈ, ਜੇਹੜੀ ਮਨੁਖੀ ਸੁਭਾ ਦੀ ਕਿਸੇ ਜਾਣੂ ਕਮਜ਼ੋਰੀ ਜਾਂ ਸਮਾਜੀ ਹਾਲਾਤ ਤੋਂ ਉਪਜੇ, ਨਾ ਕਿ ਹੋਣੀ ਦੀ ਪ੍ਰੇਰਨਾ ਨਾਲ ਜਾਂ ਕਿਸੇ ਅਣਜਾਣਤਾ ਵਿਚ ਕੁਝ ਕਰ ਬੈਠਣ ਨਾਲ। ਟਰੈਜੇਡੀ ਉਹ ਹੈ ਜਦ ਮਨ ਇਕ ਗਲ ਕਰਨ ਲਈ ਲੋਚਦਾ ਹੈ, ਪਰ ਕਰ ਨਹੀਂ ਸਕਦਾ। ਉਸਦੇ ਮਨ ਦੀ ਕੋਈ ਵਿਚਲੀ ਕਮਜ਼ੋਰੀ ਜਾਂ ਸਮਾਜ ਦੀ ਪ੍ਰਬਲ ਵਿਰੋਧਤਾ, ਜਿਸਤੋਂ ਪਾਤਰ ਅਨਜਾਣ ਨਹੀਂ, ਅਜੇਹੀ ਹੈ, ਕਿ ਆਦਰਸ਼ ਨੂੰ ਪੁਗਣ ਨਹੀਂ ਦੇਂਦੀ, ਜਿਵੇਂ ਸ਼ੇਕਸਪੀਅਰ ਦਾ ਇਕ ਪਾਤਰ "ਹੈਮਲਟ" ਆਪਣੇ ਪਿਤਾ ਦੀ

ਮੌਤ ਦਾ ਬਦਲਾ ਲੈਣ ਲਈ ਖ਼ੂਨ ਕਰਨਾ ਚਾਹੁੰਦਾ ਹੈ, ਪਰ ਉਸਦੀ ਹਿਰਦੇ ਦੀ ਕੋਮਲਤਾ ਤੇ ਵਿਚਾਰ ਦੀ ਦੋ-ਦਲੀਲੀ ਉਸ ਨੂੰ ਅਮਲ ਤੋਂ ਵਾਂਜਿਆਂ ਰਖਦੀ ਹੈ।

ਪਹਿਲੇ ਹੀਰ ਦੇ ਲਿਖਾਰੀਆਂ ਨੇ ਇਵੇਂ ਦਰਸਾਇਆ ਹੈ, ਜਿਵੇਂ ਰਾਂਝਾ ਇਕ ਮਨੋਰਥ-ਹੀਰ-ਪਰਾਪਤੀ ਦੀ ਝਾਕ ਵਿਚ ਬੈਠਾ ਹੈ। ਪਰ ਉਸਨੂੰ ਕੋਈ ਮੌਕਾ ਨਹੀਂ ਲੱਭਦਾ ਕਿ ਹੀਰ ਨੂੰ ਕਢ ਲਿਜਾਵੇ। ਸੋ ਉਹ ਕਈ ਫੰਧ ਬਣਾਂਦਾ ਤੇ ਅੰਤ ਉਸਨੂੰ ਲੈ ਨਠਦਾ ਹੈ। ਹੈ ਉਹ ਮੁਢ ਤੋਂ ਹੀ ਦਿਲੋਂ ਤਸੱਲੀ ਵਿਚ, ਕਿ ਹੀਰ ਇਕ ਦਿਨ ਉਸਨੂੰ ਜ਼ਰੂਰ ਮਿਲੇਗੀ ਕਿਉਂਕਿ ਕਹਾਣੀ ਦੇ ਮੁਢ ਵਿਚ ਹੀ ਪੰਜ ਪੀਰ ਉਸਨੂੰ ਹੀਰ ਦੀ ਬਖਸ਼ਸ਼ ਦੇ ਜਾਂਦੇ ਹਨ।

ਵਾਰਸ ਨੇ ਏਥੇ ਮਨੁੱਖ ਮਨ ਦੀ ਬਰੀਕੀ ਨੂੰ, ਰਾਂਝੇ ਦੇ ਆਦਰਸ਼-ਵਾਦ ਨੂੰ, ਟਰੈਜੇਡੀ ਨੂੰ ਅਸਲੀ, ਅਜ਼ਲੀ, ਬਣਾਣ ਲਈ ਸ਼ੈਕਸਪੀਅਰ ਵਾਂਗ ਟਰੈਜੇਡੀ ਦਾ ਬੀਜ, ਰਾਂਝੇ ਦੀ ਅੰਦਰਲੀ ਕਮਜ਼ੋਰੀ ਵਿਚ ਬੰਨ੍ਹ ਬਹਾਲਿਆ ਹੈ। ਉਹ ਕਮਜ਼ੋਰੀ ਕੋਈ ਮਾਮੂਲੀ ਕਮਜ਼ੋਰੀ ਨਹੀਂ, ਜੋ ਝਟ-ਪਟ ਦੂਰ ਕੀਤੀ ਜਾ ਸਕੇ, ਉਹ ਰਾਂਝਾ ਆਪਣੇ ਖ਼ਮੀਰ ਵਿਚ ਨਾਲ ਲਿਆਇਆ ਹੈ। ਉਹ ਕਮਜ਼ੋਰੀ ਹੈ, ਆਦਰਸ਼ਵਾਦ ਦੀ। ਰਾਂਝਾ ਐਨਾ ਆਦਰਸ਼-ਵਾਦੀ ਹੈ, ਕਿ ਉਹ ਕੋਈ ਨੀਵਾਂ ਕੰਮ ਕਰਨ ਤੋਂ ਮਜਬੂਰ ਹੈ। ਉਹ ਕੋਈ ਭੇਦ ਛੁਪਾ ਨਹੀਂ ਸਕਦਾ, ਉਹ ਅਯੋਗ ਸਾਧਨ ਵਰਤਣੇ ਜਾਣਦਾ ਹੈ, ਪਰ ਉਸਦਾ ਆਦਰਸ਼ਵਾਦ ਉਸਦਾ ਰਾਹ ਮਲੀ ਖਲੋਤਾ ਹੈ। ਉਹ ਆਪਣੇ ਘਰ ਵਿਚ ਵੀ ਅਮਨ ਦੀ, ਐਸ਼ ਦੀ ਜ਼ਿੰਦਗੀ, ਰਤਾ ਅਸਲੀਅਤ ਨਾਲ ਸਮਝੌਤਾ ਕਰਕੇ, ਬਤੀਤ ਕਰ ਸਕਦਾ ਹੈ, ਪਰ ਨਹੀਂ ਕਰਦਾ। ਉਹ ਹੀਰ ਨੂੰ ਉਧਾਲ ਕੇ ਵਿਆਹ ਤੋਂ ਪਹਿਲਾਂ ਹੀ ਲਿਜਾ ਸਕਦਾ ਹੈ, ਪਰ ਨਹੀਂ ਲਿਜਾਂਦਾ। ਸਗੋਂ ਹੀਰ ਨੂੰ ਅਜੇਹੀ ਵਿਚਾਰ ਫੁਰਨ ਤੇ ਹਟਕਦਾ ਹੈ:

"ਹੀਰੇ ਇਸ਼ਕ ਨਾ ਕਦੀ ਸੁਆਦ ਦੇਂਦੇ,
ਨਾਲ ਚੋਰੀਆਂ ਅਤੇ ਉਧਾਲਿਆਂ ਦੇ" ।

ਉਹ ਸਾਰੀ ਜ਼ਿੰਦਗੀ, ਇਸ਼ਕ ਦੀ ਪੀੜ ਦਾ ਸੁਆਦ ਲੈਣਾ ਚਾਹੁੰਦਾ ਹੈ। ਪ੍ਰਿਯ-ਪ੍ਰਾਪਤੀ ਦਾ ਨਹੀਂ । ਉਹ ਇਕ ਜੀਵਨ ਬਾਜ਼ੀ ਇਸ਼ਕ ਨਾਲ ਖੇਡਣੀ ਚਾਹੁੰਦਾ ਹੈ । ਨਿਰਾ ਵਿਆਹੁਤ ਜੀਵਨ ਬਿਤਾਣ ਦੀ ਤਸੱਲੀ ਨਹੀਂ ਲੈਣੀ ਚਾਹੁੰਦਾ । ਬਾਕੀ ਕਵੀਆਂ ਨੇ ਰਾਂਝੇ ਦੇ ਬਾਲ ਨਾਥ ਪਾਸੋਂ ਭੇਦ ਛੁਪਾ ਰਖਣ ਦਾ ਜ਼ਿਕਰ ਕੀਤਾ ਹੈ, ਪਰ ਜਿਹਾ ਕਿ ਅਸਾਂ ਆਖਿਆ ਹੈ, ਇਹ ਰਾਂਝੇ ਦੇ ਆਦਰਸ਼ਵਾਦੀ ਸੁਭਾ ਦੇ ਅਨਕੂਲ ਨਹੀਂ । ਵਾਰਸ ਨੇ ਰਾਂਝੇ ਦੇ ਮੂੰਹੋਂ ਉਹ ਭੇਦ ਖੁਲ੍ਹਾ ਦਿਤਾ ਹੈ। ਉਹ ਆਪਣੇ ਆਪ ਨਾਲ, ਆਪਣੇ ਗੁਰੂ ਨਾਲ, ਆਪਣੇ ਰੱਬ ਨਾਲ ਧੋਖਾ ਨਹੀਂ ਕਰਨਾ ਚਾਹੁੰਦਾ । ਉਹ ਜੋਗੀ ਦੇ ਭੇਸ ਵਿਚ ਰੰਗਪੁਰ ਆਉਂਦਾ ਹੈ, ਪਰ ਕੋਈ ਕਾਹਲ ਉਸ ਵਿਚ ਨਹੀਂ ਮੱਚਦੀ। ਸਹਿਤੀ ਨਾਲ ਝਗੜਦਾ ਹੈ, ਪਰ ਸੁਆਦ ਦੇਂਦਾ ਹੈ ਤੇ ਅੰਤ ਉਸਨੂੰ ਉਸਦੀ ਆਪਣੀ ਪ੍ਰੀਤ ਤੇ ਬ੍ਰਿਹਾ ਦੇ ਜਾਲ ਵਿਚ ਫਸਾ, ਬਾਂਦੀ ਬਣਾ ਲੈਂਦਾ ਹੈ। ਗਲੱਖੜ ਹੈ, "ਮਾਰੂੰ, ਮਾਰੂੰ" ਬਹੁਤ ਕਰਦਾ ਹੈ। ਪਰ ਜਦੋਂ ਤੀਕ ਪਾਣੀ ਸਿਰੋਂ ਨਹੀਂ ਲੰਘਦਾ, ਸਭ ਕੁਝ ਚੁਪ ਚੁਪੀਤੇ ਸਹੀ ਜਾਂਦਾ ਹੈ। ਅੰਤ ਹੀਰ ਨੂੰ ਸੈਹਤੀ ਦੀ ਮਦਦ ਨਾਲ ਕਢ ਲਿਜਾਂਦਾ ਹੈ। ਪਰ ਉਸਦਾ ਇਰਾਦਾ ਅਜੇ ਵੀ ਕੋਈ ਨਾਜਾਇਜ਼ ਖੁਲ੍ਹ ਲੈਣ ਦਾ ਨਹੀਂ । ਨਹੀਂ ਤਾਂ ਉਹ ਮੁੜ ਕੇ ਝੰਗ ਕਿਉਂ ਜਾਂਦਾ, ਤੇ ਚੂਚਕ ਤੇ ਉਸਦੇ ਲਾਗੀਆਂ ਲਾਣਿਆਂ ਉਤੇ ਇਤਬਾਰ ਕਰਕੇ ਜੰਜ ਬਨ੍ਹਣ ਲਈ ਘਰ ਕਿਉਂ ਮੁੜਦਾ। ਇਸੇ ਇਕ ਗ਼ਲਤੀ ਨਾਲ ਉਸਦਾ ਤੇ ਉਸਦੀ ਹੀਰ ਦੋਹਾਂ ਦਾ ਅੰਤ ਹੋਇਆ । ਰਾਂਝਾ ਸਭ ਕੁਝ ਜਾਣਦਾ ਹੈ, ਇਸਦਾ ਨਤੀਜਾ ਕੀ ਕੁਝ ਨਹੀਂ ਹੋ ਸਕਦਾ, ਪਰ ਉਹ ਆਪਣੀ ਰੂਹ ਨਾਲ ਧੋਖਾ ਨਹੀਂ ਕਮਾਣਾ ਚਾਹੁੰਦਾ ।

ਦਮੋਦਰ ਨੇ ਹੀਰ ਤੇ ਜੋਗੀ ਨੂੰ ਚਾਲ੍ਹੀ ਦਿਨ ਇਕੋ ਕੋਠੜੀ ਵਿਚ ਬੰਦ ਪਿਆ ਲਿਖਿਆ ਹੈ, ਜਿਸ ਨਾਲ ਰਾਂਝਾ ਕੁਝ ਵਾਸ਼ਨਾ ਦਾ ਬੰਦਾ ਜਾਪਣ ਲਗ ਪੈਂਦਾ ਹੈ। ਵਾਰਸ ਨੇ ਇਕੋ ਦਿਨ ਉਤੇ ਤਸੱਲੀ ਕੀਤੀ ਹੈ:

ਭਲਕੇ ਮਾਲਕ ਨਾ ਹੋਵਸਨ ਮੂਲ ਖੇੜੇ,
ਜਿਨ੍ਹਾਂ ਵਿਆਹੀ ਸੀ ਸ਼ਗਨ ਮਨਾਇਕੇ ਜੀ।

ਦਿਨੇ ਕੋਠੜੀ ਬੰਦ ਹੋਇ, ਅਧੀ ਰਾਤ ਨੂੰ ਦੁਆ ਪੜ੍ਹਕੇ ਉਠ ਨਠੇ। ਇਸੇਤਰ੍ਹਾਂ ਭਾਵੇਂ ਹੀਰ ਦੇ ਜੋਗੀ ਨੂੰ ਮਿਲਕੇ ਆਉਣ ਤੇ ਉਸਦੀ ਪ੍ਰਗਟ ਖ਼ੁਸ਼ੀ ਨੂੰ ਲੋਕਾਂ ਖ਼ਬਰੇ ਕੀ ਕੀ ਜਾਤਾ, ਪਰ ਹੀਰ ਦਾ ਅੰਦਰਾ ਠੰਢਾ, ਸ਼ਾਂਤੀ ਭਰਪੂਰ ਟਿਕਾਉ ਵਿਚ ਹੈ, ਕਾਮ-ਅੱਗ ਨਾਲ ਭੜਕਿਆ ਨਹੀਂ ਦਿਸਦਾ:

"ਮਿਲੀ ਆਬਿ ਹਯਾਤ ਪਿਆਸਿਆਂ ਨੂੰ,
ਹੱਦ ਜੋਗੀਆਂ ਦੀ ਵਿਚੋਂ ਆਈਏਂ ਨੀ"।

ਫਿਰ ਸਵਾਲ ਉਠਦਾ ਹੈ, ਕਿ ਜੇ ਰਾਂਝਾ ਆਦਰਸ਼ ਵਾਦੀ ਸੀ, ਤਾਂ ਅੰਤ ਹੀਰ ਨੂੰ ਕਿਉਂ ਲੈ ਨਠਾ। ਕਾਰਨ ਇਹੀ ਜਾਪਦਾ ਹੈ ਕਿ ਹੀਰ ਜਜ਼ਬਾਤੀ, ਛੋਹਲੀ, ਪ੍ਰੀਤ ਦੇ ਨਿੱਘੇ ਘਟ ਭਰਨ ਲਈ ਬਿਹਬਲ, ਹੁਣ ਏਨੀ ਨਿਢਾਲ ਹੋ ਚੁਕੀ ਸੀ, ਕਿ ਉਸਦੇ ਬਚਾਉ ਦੀ ਇਕੋ ਇਕ ਸੂਰਤ ਸੀ, ਉਸਨੂੰ ਖੇੜਿਆਂ ਦੇ ਘਰੋਂ ਕਢ ਲਿਜਾਣਾ। ਪਰ ਜੇ ਉਧਾਲੇ ਦੀ ਮਰਜ਼ੀ ਹੁੰਦੀ ਤਾਂ ਰਾਂਝੇ ਨੂੰ ਪਹਿਲਾਂ ਕਈ ਅਜੇਹੇ ਮੌਕੇ ਆਮ ਮਿਲਦੇ ਰਹੇ ਸਨ। ਬੇਲੇ ਵਿਚ ਉਹ ਰੋਜ਼ ਇੱਕਠੇ ਵਿਚਰਦੇ ਸਨ, ਓਦੋਂ ਹੀਰ ਕੰਵਾਰੀ ਵੀ ਸੀ, ਪਰ ਨਹੀਂ, ਰਾਂਝਾ ਉਡੀਕਦਾ ਰਹਿਆ, ਆਦਰਸ਼ ਵਾਦ ਨੂੰ ਪਾਲਦਾ ਰਿਹਾ। ਹੁਣ ਹੀਰ ਦੀ ਘਾਬਰ ਹਦੋਂ ਟਪ ਗਈ ਸੀ, ਤੇ ਜਦ ਹੀਰ ਪਰਾਪਤ ਹੋਈ, ਤਾਂ ਰਾਂਝੇ ਦੇ ਮੁੜ ਝੰਗ ਜਾ ਵੜਨ ਤੋਂ ਇਹੀ

ਸਾਬਤ ਹੁੰਦਾ ਹੈ, ਕਿ ਰਾਂਝਾ ਅਜੇ ਵੀ ਖੁਲ੍ਹ ਲੈਣ ਤੋਂ ਇਨਕਾਰੀ ਸੀ. ਉਹ ਆਪਣੇ ਆਦਰਸ਼ਵਾਦ ਨੂੰ ਲੀਕ ਨਹੀਂ ਸੀ ਲਾਉਣੀ ਚਾਹੁੰਦਾ। ਬੇਲੇ ਵਿਚ ਰੋਜ਼ ਹੀਰ ਨਾਲ ਇਕੱਲਾ ਘੁੰਮਦਾ ਰਿਹਾ, ਪਰ ਸਿਵਾਏ ਮਿਠੀ ਪਿਆਰੀ ਗਲ ਬਾਤ ਦੇ ਉਹ ਅਗੇ ਨਹੀਂ ਵਧਿਆ ਤੇ ਅੰਤ ਉਤੇ ਹੀਰ ਨੂੰ ਵੀ ਰਾਂਝੇ ਦੀ ਸੰਗਤ ਦਾ ਅਜੇਹਾ ਰੰਗ ਚੜ੍ਹਦਾ ਹੈ, ਕਿ ਉਹ ਵੀ ਉਵੇਂ ਹੀ ਸੋਚਣ ਲਗ ਪੈਂਦੀ ਹੈ, ਜਿਵੇਂ ਰਾਂਝਾ। ਇਸ ਤਰ੍ਹਾਂ ਵਾਰਸ ਦੀ ਹੀਰ ਰਾਂਝੇ ਦੀ ਟ੍ਰੈਜੇਡੀ ਆਦ੍ਰਸ਼ਵਾਦ ਦੀ ਟ੍ਰੈਜੇਡੀ ਹੈ। ਇਖ਼ਲਾਕੀ ਉਚਿਆਈ ਦੀ ਦੁਖ-ਕਥਾ ਹੈ, ਇਕ ਅਜੇਹੀ ਮੌਤ ਦੀ ਵਾਰਤਾ ਹੈ, ਜੇਹੜੀ ਜ਼ਿੰਦਗੀ ਖ਼ੁਸ਼ੀ ਨਾਲ ਆਪ੍ਰੂ ਸਹੇੜਦੀ ਹੈ। ਇਸੇ ਸੂਝ ਨੇ ਵਾਰਸ ਦੀ ਹੀਰ ਨੂੰ ਇਕ ਸਦਾ-ਚਾਰਕ ਅਰਥ (Moral Purpose) ਦੇ ਦਿਤੇ ਹਨ ਜੋ ਵਾਰਸ ਦੇ ਹੁਨਰ ਨੂੰ ਚਿਰੰਜੀਵ ਰਖਣ ਲਈ ਜ਼ਰੂਰੀ ਸਨ।

ਕਹਾਣੀ ਦੇ ਹੁਨਰ ਬਾਰੇ ਇਕ ਗਲ ਹੋਰ ਵੀ। ਹੀਰ ਦੇ ਪਹਿਲੇ ਲਿਖਾਰੀਆਂ ਨੇ ਰਾਂਝੇ ਦੇ ਜ਼ਨਾਨੇ ਸਰੂਪ ਨੂੰ ਵਧੀਕ ਚਿਤ੍ਰਿਆ ਹੈ, ਲੱਬਾਂ, ਮਥੇ, ਕੇਸਾਂ, ਮੂੰਹ ਦੀ ਤ੍ਰਿਖੀ ਬਨਾਵਟ ਆਦਿਕ ਨੂੰ ਤੇ ਹੀਰ ਨੂੰ ਲੜਾਕਾ, ਬਹਾਦਰ ਤੇ ਮਰਦਾਊ ਵਿਚ ਦਰਸਾਇਆ ਹੈ। ਇਹ ਕੁਦਰਤ ਦੇ ਉਲਟ ਗਲਾਂ ਹਨ। ਮੁਕਾਬਲਾ (Contrast) ਤਾਂ ਇਥੇ ਵੀ ਹੈ, ਪਰ ਗ਼ੈਰ-ਕੁਦਰਤੀ ਹੈ। ਵਾਰਸ ਨੇ ਇਹ ਮੁਕਾਬਲਾ ਕੁਦਰਤੀ ਬਣਾ ਦਿਤਾ ਹੈ। ਰਾਂਝਾ ਸੋਹਣਾ, ਸੁਣੱਖਾ ਰਖਿਆ ਹੈ, ਪਰ ਉਸ ਵਿਚ ਮਰਦਾਂ ਵਾਂਗ ਸਿਆਣਪ, ਤੇ ਦੁਨੀਆਦਾਰੀ ਹੈ ਤੇ ਨਾਲ ਹੀ ਇਕ ਸੁਘੜ ਆਯਾਲੀ, ਜੋਗੀ ਸਵਾਂਗੀ, ਗਲੋਖੜ, ਰਮਜ਼ੀ ਤੇ ਕੁਝ ਕਰ ਸਕਣ ਦੀ ਸਮਰਥਾ ਦੇ ਗੁਣ ਮੌਜੂਦ ਹਨ। ਹੀਰ ਬਾਕੀ ਤ੍ਰੀਮਤਾਂ ਵਾਂਗੂ ਜਜ਼ਬਾਤੀ ਅਤੇ ਛੇਤੀ ਫਿਸ ਜਾਣ ਵਾਲੀ, ਰੋਂਦੂ; ਘੁਲਣ, ਫ਼ਿਕਰ ਕਰਨ ਵਾਲੀ, ਉਡਾਰੂ, ਝਟ-ਪਟੀ ਦਾ ਸਵਾਦ ਮਾਣਨ ਵਾਲੀ ਹੈ। ਰਾਂਝਾ ਏਨਾ ਮਾਸੂਮ,

ਦਮੋਦਰ ਨੇ ਹੀਰ ਤੇ ਜੋਗੀ ਨੂੰ ਚਾਲ੍ਹੀ ਦਿਨ ਇਕੋ ਕੋਠੜੀ ਵਿਚ ਬੰਦ ਪਿਆ ਲਿਖਿਆ ਹੈ, ਜਿਸ ਨਾਲ ਰਾਂਝਾ ਕੁਝ ਵਾਸ਼ਨਾ ਦਾ ਬੰਦਾ ਜਾਪਣ ਲਗ ਪੈਂਦਾ ਹੈ। ਵਾਰਸ ਨੇ ਇਕੋ ਦਿਨ ਉਤੇ ਤਸੱਲੀ ਕੀਤੀ ਹੈ:

ਭਲਕੇ ਮਾਲਕ ਨਾ ਹੋਵਸਨ ਮੂਲ ਖੇੜੇ,
ਜਿਨ੍ਹਾਂ ਵਿਆਹੀ ਸੀ ਸ਼ਗਨ ਮਨਾਇਕੇ ਜੀ।

ਦਿਨੇ ਕੋਠੜੀ ਬੰਦ ਹੋਇ, ਅਧੀ ਰਾਤ ਨੂੰ ਦੁਆ ਪੜ੍ਹਕੇ ਉਠ ਨਠੇ। ਇਸੇਤਰ੍ਹਾਂ ਭਾਵੇਂ ਹੀਰ ਦੇ ਜੋਗੀ ਨੂੰ ਮਿਲਕੇ ਆਉਣ ਤੇ ਉਸਦੀ ਪ੍ਰਗਟ ਖ਼ੁਸ਼ੀ ਨੂੰ ਲੋਕਾਂ ਖ਼ਬਰੇ ਕੀ ਕੀ ਜਾਤਾ, ਪਰ ਹੀਰ ਦਾ ਅੰਦਰਾ ਠੰਢਾ, ਸ਼ਾਂਤੀ ਭਰਪੂਰ ਟਿਕਾਉ ਵਿਚ ਹੈ, ਕਾਮ-ਅੱਗ ਨਾਲ ਭੜਕਿਆ ਨਹੀਂ ਦਿਸਦਾ:

"ਮਿਲੀ ਆਬਿ ਹਯਾਤ ਪਿਆਸਿਆਂ ਨੂੰ,
ਹੱਦ ਜੋਗੀਆਂ ਦੀ ਵਿਚੋਂ ਆਈਏਂ ਨੀ"।

ਫਿਰ ਸਵਾਲ ਉਠਦਾ ਹੈ, ਕਿ ਜੇ ਰਾਂਝਾ ਆਦਰਸ਼ ਵਾਦੀ ਸੀ, ਤਾਂ ਅੰਤ ਹੀਰ ਨੂੰ ਕਿਉਂ ਲੈ ਨਠਾ। ਕਾਰਨ ਇਹੀ ਜਾਪਦਾ ਹੈ ਕਿ ਹੀਰ ਜਜ਼ਬਾਤੀ, ਛੋਹਲੀ, ਪ੍ਰੀਤ ਦੇ ਨਿੱਘੇ ਘੁਟ ਭਰਨ ਲਈ ਬਿਹਬਲ, ਹੁਣ ਏਨੀ ਨਿਢਾਲ ਹੋ ਚੁਕੀ ਸੀ, ਕਿ ਉਸਦੇ ਬਚਾਉ ਦੀ ਇਕੋ ਇਕ ਸੂਰਤ ਸੀ, ਉਸਨੂੰ ਖੇੜਿਆਂ ਦੇ ਘਰੋਂ ਕਢ ਲਿਜਾਣਾ। ਪਰ ਜੇ ਉਧਾਲੇ ਦੀ ਮਰਜ਼ੀ ਹੁੰਦੀ ਤਾਂ ਰਾਂਝੇ ਨੂੰ ਪਹਿਲਾਂ ਕਈ ਅਜੇਹੇ ਮੌਕੇ ਆਮ ਮਿਲਦੇ ਰਹੇ ਸਨ। ਬੇਲੇ ਵਿਚ ਉਹ ਰੋਜ਼ ਇੱਕਠੇ ਵਿਚਰਦੇ ਸਨ, ਓਦੋਂ ਹੀਰ ਕੰਵਾਰੀ ਵੀ ਸੀ, ਪਰ ਨਹੀਂ, ਰਾਂਝਾ ਉਡੀਕਦਾ ਰਹਿਆ, ਆਦਰਸ਼ ਵਾਦ ਨੂੰ ਪਾਲਦਾ ਰਿਹਾ। ਹੁਣ ਹੀਰ ਦੀ ਘਾਬਰ ਹਦੋਂ ਟਪ ਗਈ ਸੀ, ਤੇ ਜਦ ਹੀਰ ਪਰਾਪਤ ਹੋਈ, ਤਾਂ ਰਾਂਝੇ ਦੇ ਮੁੜ ਝੰਗ ਜਾ ਵੜਨ ਤੋਂ ਇਹੀ

ਸਾਬਤ ਹੁੰਦਾ ਹੈ, ਕਿ ਰਾਂਝਾ ਅਜੇ ਵੀ ਖੁਲ੍ਹ ਲੈਣ ਤੋਂ ਇਨਕਾਰੀ ਸੀ. ਉਹ ਆਪਣੇ ਆਦਰਸ਼ਵਾਦ ਨੂੰ ਲੀਕ ਨਹੀਂ ਸੀ ਲਾਉਣੀ ਚਾਹੁੰਦਾ। ਬੇਲੇ ਵਿਚ ਰੋਜ਼ ਹੀਰ ਨਾਲ ਇਕੱਲਾ ਘੁੰਮਦਾ ਰਿਹਾ, ਪਰ ਸਿਵਾਏ ਮਿਠੀ ਪਿਆਰੀ ਗਲ ਬਾਤ ਦੇ ਉਹ ਅਗੇ ਨਹੀਂ ਵਧਿਆ ਤੇ ਅੰਤ ਉਤੇ ਹੀਰ ਨੂੰ ਵੀ ਰਾਂਝੇ ਦੀ ਸੰਗਤ ਦਾ ਅਜੇਹਾ ਰੰਗ ਚੜ੍ਹਦਾ ਹੈ, ਕਿ ਉਹ ਵੀ ਉਵੇਂ ਹੀ ਸੋਚਣ ਲਗ ਪੈਂਦੀ ਹੈ, ਜਿਵੇਂ ਰਾਂਝਾ। ਇਸ ਤਰ੍ਹਾਂ ਵਾਰਸ ਦੀ ਹੀਰ ਰਾਂਝੇ ਦੀ ਟ੍ਰੈਜੇਡੀ ਆਦ੍ਰਸ਼ਵਾਦ ਦੀ ਟ੍ਰੈਜੇਡੀ ਹੈ। ਇਖ਼ਲਾਕੀ ਉਚਿਆਈ ਦੀ ਦੁਖ-ਕਥਾ ਹੈ, ਇਕ ਅਜੇਹੀ ਮੌਤ ਦੀ ਵਾਰਤਾ ਹੈ, ਜੇਹੜੀ ਜ਼ਿੰਦਗੀ ਖ਼ੁਸ਼ੀ ਨਾਲ ਆਪੂੰ ਸਹੇੜਦੀ ਹੈ। ਇਸੇ ਸੂਝ ਨੇ ਵਾਰਸ ਦੀ ਹੀਰ ਨੂੰ ਇਕ ਸਦਾ-ਚਾਰਕ ਅਰਥ (Moral Purpose) ਦੇ ਦਿਤੇ ਹਨ ਜੋ ਵਾਰਸ ਦੇ ਹੁਨਰ ਨੂੰ ਚਿਰੰਜੀਵ ਰਖਣ ਲਈ ਜ਼ਰੂਰੀ ਸਨ।

ਕਹਾਣੀ ਦੇ ਹੁਨਰ ਬਾਰੇ ਇਕ ਗਲ ਹੋਰ ਵੀ। ਹੀਰ ਦੇ ਪਹਿਲੇ ਲਿਖਾਰੀਆਂ ਨੇ ਰਾਂਝੇ ਦੇ ਜ਼ਨਾਨੇ ਸੁਰੂਪ ਨੂੰ ਵਧੀਕ ਚਿਤ੍ਰਿਆ ਹੈ, ਲੱਬਾਂ, ਮਥੇ, ਕੇਸਾਂ, ਮੂੰਹ ਦੀ ਤ੍ਰਿਖੀ ਬਨਾਵਟ ਆਦਿਕ ਨੂੰ ਤੇ ਹੀਰ ਨੂੰ ਲੜਾਕਾ. ਬਹਾਦਰ ਤੇ ਮਰਦਾਊ ਵਿਚ ਦਰਸਾਇਆ ਹੈ। ਇਹ ਕੁਦਰਤ ਦੇ ਉਲਟ ਗਲਾਂ ਹਨ। ਮੁਕਾਬਲਾ (Contrast) ਤਾਂ ਇਥੇ ਵੀ ਹੈ, ਪਰ ਗ਼ੈਰ-ਕੁਦਰਤੀ ਹੈ। ਵਾਰਸ ਨੇ ਇਹ ਮੁਕਾਬਲਾ ਕੁਦਰਤੀ ਬਣਾ ਦਿਤਾ ਹੈ। ਰਾਂਝਾ ਸੋਹਣਾ, ਸੁਣੱਖਾ ਰਖਿਆ ਹੈ, ਪਰ ਉਸ ਵਿਚ ਮਰਦਾਂ ਵਾਂਗ ਸਿਆਣਪ, ਤੇ ਦੁਨੀਆਦਾਰੀ ਹੈ ਤੇ ਨਾਲ ਹੀ ਇਕ ਸੁਘੜ ਅਯਾਲੀ, ਜੋਗੀ ਸਵਾਂਗੀ, ਗਲੋਖੜ, ਰਮਜ਼ੀ ਤੇ ਕੁਝ ਕਰ ਸਕਣ ਦੀ ਸਮਰਥਾ ਦੇ ਗੁਣ ਮੌਜੂਦ ਹਨ। ਹੀਰ ਬਾਕੀ ਤ੍ਰੀਮਤਾਂ ਵਾਂਗੂ ਜਜ਼ਬਾਤੀ ਅਤੇ ਛੇਤੀ ਫਿਸ ਜਾਣ ਵਾਲੀ, ਰੋਂਦੂ; ਘੁਲਣ, ਫ਼ਿਕਰ ਕਰਨ ਵਾਲੀ, ਉਡਾਰੂ, ਝਟ-ਪਟੀ ਦਾ ਸਵਾਦ ਮਾਣਨ ਵਾਲੀ ਹੈ। ਰਾਂਝਾ ਏਨਾ ਮਾਸੂਮ,

ਕਚਪਿਲਾ ਤੇ ਮਿਟੀ ਦਾ ਮਾਧੋ ਨਹੀਂ, ਜਿੰਨਾਂ ਬਾਕੀ ਕਵੀਆਂ ਨੇ ਉਘਾੜਿਆ ਹੈ, ਨਾ ਹੀਰ ਹੀ ਏਨੀ ਬੀਰ ਬਹਾਦਰ ਹੈ, ਕਿ ਅਸਮਾਨੋਂ ਤਾਰੇ ਤੋੜ ਲਿਆਂਦੀ ਹੈ। ਆਖਦੀ ਬੜਾ ਕੁਝ ਹੈ, ਪਰ ਕਰਦੀ ਨਹੀਂ। ਰਾਂਝਾ ਉਨਾਂ ਕੁਝ ਹੀ ਆਖਦਾ ਹੈ ਜਿੰਨਾਂ ਕਰਦਾ ਹੈ, ਤੇ ਜਿਥੇ ਬਹੁਤਾ ਕੁਝ ਆਖਦਾ ਹੈ, ਕਰਦਾ ਉਹੀ ਹੈ, ਜੋ ਉਹ ਸਮਝਦਾ ਹੈ, ਉਸਦੇ ਆਦਰਸ਼ਵਾਦ ਤੋਂ ਉਸਨੂੰ ਡੇਗ਼ਦਾ ਨਹੀਂ।

ਇਸਤਰ੍ਹਾਂ ਹੀਰ ਦੀ ਕਹਾਣੀ ਵਿਚ ਵਾਰਸ ਨੇ ਇਕ ਮਨੋ-ਵਿਗਆਨਕ ਕਲਾਕਾਰ ਹੋਣ ਦਾ ਸਬੂਤ ਦਿਤਾ ਹੈ, ਉਸਦੇ ਪਾਤਰ ਮਨੁੱਖ ਹਨ, ਮਨੁੱਖਾਂ ਵਾਲੇ ਗੁਣਾ ਔਗਣਾ ਨਾਲ ਭਰੇ ਹੋਏ ਹਨ। ਹੋਣੀ ਉਨ੍ਹਾਂ ਦੀ ਸਹਾਇਤਾ ਕਰਦੀ ਹੈ। ਪਰ ਹੋਣੀ ਆਮ ਕਰ ਕੇ ਉਨ੍ਹਾਂ ਦੇ ਕਰਤਬਾਂ ਦੇ ਭਾਰ ਹੇਠ ਦਬੀ ਰਹਿੰਦੀ ਹੈ। ਆਪਣੇ ਖਿਲਾਰੇ ਨਾਲ ਕਹਾਣੀ ਦਾ ਰੁਖ਼ ਨਹੀਂ ਪਲਟਦੀ। ਅੰਤ ਉਤੇ ਕੋਟ ਕਬੂਲੇ ਨੂੰ ਅੱਗ ਜ਼ਰੂਰ ਲਗਦੀ ਹੈ। ਅਜ਼ਲੀ ਪ੍ਰੀਤ ਦਾ ਨਿਸਚਾ ਲੋਕਾਂ ਨੂੰ ਹੁੰਦਾ ਹੈ, ਤੇ ਹੀਰ ਰਾਂਝੇ ਦੇ ਹਵਾਲੇ ਕਰ ਦਿਤੀ ਜਾਂਦੀ ਹੈ। ਇਹ ਇਕ ਹੋਣੀ ਦਾ ਚਮਤਕਾਰ ਹੈ। ਪਰ ਨਹੀਂ, ਕਿਉਂਕਿ ਇਕ ਤਾਂ ਕਵੀ ਨੇ ਇਹ ਕਿਧਰੇ ਪ੍ਰਗਟ ਕਰਨ ਦੀ ਕੋਸ਼ਸ਼ ਨਹੀਂ ਕੀਤੀ, ਕਿ ਅੱਗ ਰਾਂਝੇ ਦੀ ਬਦ-ਦੁਆ ਦੇਣ ਨਾਲ ਲਗੀ (ਜਿਵੇਂ ਦਮੋਦਰ ਨੇ ਦਰਸਾਇਆ ਹੈ) ਅੱਗ ਸਹਿਜ ਸੁਭਾਇ ਲਗੀ, ਲੋਕਾਂ ਜਾਤਾ ਰਾਂਝੇ ਨਾਲ ਇਨਸਾਫ਼ ਨਹੀਂ ਹੋਇਆ। ਇਸ ਲਈ ਇਹ ਰਬੋਂ ਫੁਟਿਆ ਕਹਿਰ ਹੈ। ਫੇਰ, ਹੋਣੀ ਤਾਂ ਮੂੰਹ ਤਕਦੀ ਰਹਿ ਜਾਂਦੀ ਹੈ, ਜਦ ਰਾਂਝਾ ਹੀਰ ਨੂੰ ਹਾਸਲ ਕਰਕੇ ਵੀ ਝੰਗ ਵਲ ਲੈ ਮੁੜਦਾ ਹੈ। ਇਸ ਤਰ੍ਹਾਂ ਇਸ ਕਹਾਣੀ ਵਿਚ ਹੋਣੀ ਆਦਰਸ਼ਵਾਦ ਦੇ ਤਾਬੇ ਹੋ ਜਾਂਦੀ ਹੈ, ਉਪਰ ਹਾਵੀ ਨਹੀਂ ਹੁੰਦੀ। ਹੋਣੀ ਤਾਂ ਦੋਹਾਂ ਨੂੰ ਮੇਲਿਆ, ਪਰ ਰਾਂਝੇ ਨੇ ਹੋਣੀ ਦੀ ਮੰਨੀ ਨਾ। ਆਪਣੀ ਕੀਤੀ, ਦੁਖ ਪਾਇਆ, ਪਰ ਆਪਣੀ 'ਹੁੰਦ' ਨੂੰ ਅਜ਼ਲੋਂ ਲਭੇ ਸੁਖ ਤੋਂ ਕੁਰਬਾਨ ਨਹੀਂ ਕੀਤਾ।

ਪਾਤਰਾਂ ਵਿਚ ਜਿਵੇਂ ਮੁਕਾਬਲੇ ਨੂੰ ਉਭਾਰਿਆ ਹੈ, ਉਸ ਬਾਰੇ ਉਪਰ ਇਸ਼ਾਰਾ ਕੀਤਾ ਜਾ ਚੁਕਾ ਹੈ। ਹੀਰ ਚੰਚਲ, ਸ਼ੋਖ਼, ਪ੍ਰੀਤ-ਪਾਲਦੀ ਸੋਚਣ ਵਿਚ ਪਹਿਲ ਕਰਦੀ, ਨਵੇਂ ਰਾਹ ਘੜਨ ਦੀ ਲੋਚਕ, ਪਰ ਤ੍ਰੀਮਤਾਂ ਵਾਂਗ ਪੂਰੀ ਜਜ਼ਬਾਤੀ, ਕੁੜੀ ਹੈ, ਇਸਦੇ ਐਨ ਉਲਟ ਰਾਂਝਾ ਮਰਦਾਂ ਵਾਂਗ ਸਾਊ,ਕੰਮ ਦਾ ਸਿਆਣਾ, ਦਿਆਨਤਦਾਰ,ਲਗਨ ਦਾ ਪਕਾ, ਸਾਰੇ ਪਾਪੜ-ਵੇਲਣਾ, ਕਚੀ ਗਲ ਨਾ ਕਰਨ ਵਾਲਾ, ਸਾਬਰ, ਸਹਿੰਦੜ ਤੇ ਮੌਕੇ ਤੋਂ ਆਮ ਕਰਕੇ ਅਯੋਗ ਫ਼ਾਇਦਾ ਨਾ ਉਠਾਣ ਵਾਲਾ ਹੈ। ਕੈਦੋ ਮੱਕੇ ਦੇ ਰਾਹ ਵਿਚ ਬੱਦੂ, ਭੇਤ-ਭੂੰਡਣਾ, ਪ੍ਰੀਤ ਨੂੰ ਨਸ਼ਰ ਕਰਨ ਵਾਲਾ, ਆਪਣੀ ਕੰਧ ਢਾਹ ਕੇ ਦੂਜੇ ਦੀਆਂ ਮੰਝੀਂ ਮਾਰਨ ਵਾਲਾ, ਖਚਰਾ ਹੈ। ਇਸਦੇ ਉਲਟ ਸੈਹਤੀ ਲੜਾਕੀ, ਚੰਚਲ ਹਾਰੀ, ਗਲੋਖੜ, ਪਰ ਪ੍ਰੀਤ ਦੀ ਭੁਖੀ, ਬ੍ਰਿਹਾ-ਰਸ ਦੀ ਜਾਣੂ, ਗੁੰਝਲਾਂ ਖੋਲ੍ਹਣ ਵਾਲੀ ਹੈ।

ਇਸ ਮੁਕਾਬਲੇ ਦੇ ਉਭਾਰ ਨੇ ਕਹਾਣੀ ਦੀ ਬਣਤਰ ਨੂੰ ਹੋਰ ਵੀ ਕਲਾ-ਭਰਪੂਰ ਬਣਾ ਦਿਤਾ ਹੈ ਤੇ ਇਕ ਪਾਤਰ ਨੂੰ ਦੂਜੇ ਤੋਂ ਵਖਰਿਆਇਆ ਹੈ।

ਕਹਾਣੀ ਦੀ ਬਣਤਰ ਤੇ ਪਾਤਰ-ਉਸਾਰੀ ਦੀ ਹੁਨਰਮੰਦੀ ਹੀ ਵਾਰਸ ਨੂੰ ਇਕ ਮਹਾਨ ਕਵੀ ਨਹੀਂ ਬਣਾਉਂਦੀ, ਨਾ ਹੀ ਇਹ ਗੁਣ ਕਿ ਬਾਕੀਆਂ ਨਾਲੋਂ ਉਸ ਵਿਚ ਵਿਸਥਾਰ ਵਧੀਕ ਹੈ। ਉਹ ਇਸ ਲਈ ਇਕ ਮਹਾਨ ਕਵੀ ਹੈ, ਕਿ ਉਹ ਸਾਡੇ ਜਜ਼ਬੇ ਦੇ ਅਨੇਕ ਅੰਗਾਂ ਨੂੰ ਅਜੇਹੇ ਸੁਚੱਜ ਨਾਲ ਬੰਨ੍ਹਦਾ ਹੈ, ਕਿ ਜੀਅੜਾ ਸਦੱਕੜੇ ਪਿਆ ਜਾਂਦਾ ਹੈ। ਉਸਦੇ ਸ਼ਬਦਾਂ ਦੀ ਚੋਣ (ਜਿਸ ਵਿਚ ਕੇਂਦਰੀ ਪੰਜਾਬੀ ਦੇ ਪਿੰਡੇ ਉਤੇ ਫ਼ਾਰਸੀ, ਅਰਬੀ, ਸੰਸਕ੍ਰਿਤ ਦੇ ਪੰਜਾਬੀ ਬੋਲ ਰੂਪ ਹੇਠ ਲਿਆਂਦੇ ਸ਼ਬਦ, ਲਮਿਆਏ, ਛੁਟਿਆਏ, ਘੜੇ ਸੰਵਾਰੇ, ਰਾਗ ਪੂਰਤ ਕੀਤੇ, ਸ਼ਬਦ ਰਚਾਏ ਹਨ) ਕਾਫ਼ੀਏ ਤੇ ਸਤਰਾਂ ਦੀ ਜੜ੍ਹਤ, ਉਸਦੇ ਸਜਰੇ ਘਰੋਗੀ, ਜੀਊਂਦੇ, ਕੁਦਰਤੀ, ਜਾਂ ਦਲੀਲੂ ਅਲੰਕਾਰ, ਉਸਦੀ ਕਵਿਤਾ ਦਾ ਵਹਾਉ

ਤੇ ਤੋਲ ਦੀ ਪਕਿਆਈ ਕਵਿਤਾ ਵਿਚ ਥਾਂ ਤੋਂ ਥਾਈਂ ਉਹ ਰੰਗ ਨਿਖਾਰ ਲਿਆਂਦੇ ਤੇ ਮਨ ਵਿਚ ਉਹ ਕਹਿਰ-ਵਲਵਲੇ ਛੇੜਦੇ ਹਨ, ਕਿ ਦਿਲੜੀ ਹਿਲ ਜਾਂਦੀ ਤੇ ਸਿਰ ਸਵਾਦ ਵਿਚ ਆਪ ਮੁਹਾਰਾ ਝੂਮ ਉਠਦਾ ਹੈ।

ਕਵੀ ਦੇ ਸ਼ਿੰਗਾਰ, ਪ੍ਰੀਤ ਤੇ ਬ੍ਰਿਹਾ ਰਸ ਨੂੰ ਵੇਖੋ, ਹਾਸਯ ਨੂੰ ਪਰਖੋ, ਰੌਦਰ ਤੇ ਨਿੰਦਾ ਰਸ ਦੇ ਕੰਬਦੇ ਵਾਕ ਸੁਣੋ, ਸ਼ਾਂਤ ਤੇ ਟਿਕਾਉ ਰਸ ਨੂੰ ਮਾਣੋ, ਵੈਰਾਗ ਉਪਜਾਣ ਲਈ ਵਰਤੇ ਸਾਧਨਾਂ ਨੂੰ ਘੋਖੋ, ਅਦ-ਭੁਤਤਾ ਤੇ ਅਸਚਰਜਤਾ ਤੇ ਰੰਗ ਨਿਖਰਦੇ ਲਭੋ, ਤੇ ਕਿਤੇ ਕਿਤੇ ਸ਼ਬਦਾਂ ਦੇ ਨਿਰੇ ਘਮਸਾਣ ਵਿਚੋਂ ਬੀਰ ਰਸ ਦੀ ਉਤਪਤੀ ਹੁੰਦੀ ਜਾਚੋ, ਤਾਂ ਪਤਾ ਲਗੇਗਾ, ਕਿ ਵਾਰਸ ਦੀ ਕਲਾ ਕਿਵੇਂ ਹਰ ਜਜ਼ਬੇ ਨੂੰ ਰੂਪਮਾਨ ਕਰਨ ਵਿਚ ਸਫ਼ਲ ਰਹੀ ਹੈ।

ਜਦੋਂ ਰਾਂਝਾ ਜੋਗੀ ਦੇ ਰੂਪ ਵਿਚ ਸਹਿਤੀ ਨਾਲ ਵਿਗੜਕੇ ਉਸ ਨੂੰ ਦੁਰਕਾਰਦਾ ਹੈ :

ਕਚੀ ਕੁਵਾਰੀਏ, ਲੋਹੜੇ ਦੀਏ ਮਾਰੀਏ ਨੀ,
ਟੂਣੇ ਹਾਰੀਏ, ਆਖ ਕੀ ਆਹਨੀ ਏਂ।
ਵਿਚੋਂ ਪੱਕੀਏ, ਛੈਲ ਉਚੱਕੀਏ ਨੀ,
ਰਾਹ ਜਾਂਦੜੇ ਮਿਰਗ ਪਈ ਫਾਹਨੀ ਏਂ।
ਫਫੇ ਕੁਟਣੇ, ਕੌਮ ਘੁਮਿਆਰੀਏ ਨੀ,
ਕਹੀਆਂ ਗ਼ੈਬ ਦੀਆਂ ਰਿੱਕਤਾਂ ਡਾਹਨੀ ਏਂ।
ਵਾਰਸਸ਼ਾਹ ਫ਼ਕੀਰ ਨੂੰ ਛੇੜਨੀਏਂ,
ਅਖੀਂ ਨਾਲ ਕਿਉਂ ਖੱਖਰਾਂ ਲਾਹਨੀ ਏਂ।
ਪਕੜ ਢਾਲ ਤਲਵਾਰ ਕਿਉਂ ਗਿਰਦ ਹੋਈਏਂ,
ਮਥਾ ਮੁਨੀਏਂ ਕਰਮ ਅਭਾਗੀਏ ਨੀ।

ਚੰਚਲ ਹਾਰੀਏ, ਡਾਰੀਏ, ਜੰਗ ਬਾਜੇ,
ਛਿਪਰ ਨਕੀਏ, ਬੁਰੇ ਦੀਏ ਲਾਗੀਏ ਨੀ।

ਸਹਿਤੀ ਵੀ ਅਗੋਂ ਬਣਾ ਕੇ ਉਤਰ ਦੇਂਦੀ ਹੈ:

ਸਹਿਤੀ ਆਖਦੀ, ਆਂਢ ਗਵਾਂਢਣਾਂ ਨੂੰ,
ਜੋਗੀ ਆਇਆ ਕਿਤੋਂ ਅਭਰਿੱਠ ਹੈ ਨੀ।
ਕਛੀਂ ਵਾਲ, ਨਾਸੀਂ ਧੂੜ, ਤੇੜ ਘਾਟੀ,
ਝਾਟਾਂ ਲਮਕ ਪਈਆਂ ਗਿੱਠ ਗਿੱਠ ਹੈ ਨੀ।
ਰੰਨਾਂ ਵੇਖਣੇ ਨੂੰ ਤਾੜੀ ਲਾਉਂਦਾ ਏ,
ਬਹਿੰਦਾ ਚੌਕੜੀ ਮਾਰਕੇ ਨਿੱਠ ਹੈ ਨੀ।
ਰਾਹੇ ਜਾਂਦੀਆਂ ਨੂੰ ਮੋਢੇ ਮਾਰਦਾ ਏ,
ਨਾ ਕੋਈ ਜਾਨ ਪਛਾਨ ਨਾ ਡਿੱਠ ਹੈ ਨੀ।
ਫ਼ਕਰ ਨਹੀਂ ਇਹ ਢੀਠ ਕਲੀਕ ਰਗਾਲ,
ਕੋਈ ਵਡਾ ਨਿਲੱਜ, ਧਰਿੱਠ ਹੈ ਨੀ।
ਡੀਲ ਦੇਵ ਦੀ ਤੇ ਪਿੰਡਾ ਵਾਂਗ ਖਿੰਘਰ,
ਜਿਵੇਂ ਕਿਸੇ ਪਹਾੜ ਦੀ ਚਿੱਠ ਹੈ ਨੀ।
ਇਹਦੇ ਜੋਗ ਨੂੰ ਖਵਾਰ ਜਹਾਨ ਕਰਸਾਂ,
ਭਾਵੇਂ ਆਪ ਹੋਵਾਂ ਨਾਲੇ ਠਿੱਠ ਹੈ ਨੀ।

ਅਤੇ ਸਹਿਤੀ-ਹੀਰ ਦਾ ਰੌਦਰ ਤੇ ਨਿੰਦਾ ਭਰਿਆ ਕਲਾਮ ਹੁਨਰ ਦੀ ਸ਼ਿਖਰ ਕਿਰਤ ਹੀ ਤਾਂ ਹੈ। ਪ੍ਰੇਮ, ਬਿਰਹਾ, ਤੇ ਸ਼ਿੰਗਾਰ ਰਸ ਦੇ ਨਮੂਨੇ ਤਾਂ ਬੇਅੰਤ ਹਨ (ਵੇਖੋ, ਇਸੇ ਕਾਂਡ ਦੇ ਅਖ਼ੀਰ ਤੇ)। "ਡੋਲੀ

ਚੜ੍ਹਦਿਆਂ ਮਾਰੀਆਂ ਹੀਰ ਚੀਕਾਂ" (ਅਗੇ ਵੇਖੋ) ਵਾਲੇ ਬੰਦ ਨੂੰ ਪੜ੍ਹਕੇ ਕੌਣ ਹੈ, ਜੋ ਵੈਰਾਗ ਦੇ ਘਰ ਨਹੀਂ ਆਉਂਦਾ। ਹਾਸ ਰਸ ਦੇ ਨਮੂਨੇ ਤਾਂ ਇਵੇਂ ਖਿਲਰੇ ਹਨ, ਜਿਵੇਂ ਪਾਣੀ ਉਤੇ ਬੂਰ। ਰਾਂਝੇ ਤੇ ਬਾਲ ਨਾਥ ਅਤੇ ਸੈਹਤੀ ਤੇ ਰਾਂਝੇ ਦੀ ਗਲ ਬਾਤ ਵਿਚ ਕਵੀ ਹਾਸਯ ਨੂੰ ਆਮ ਵਰਤਦਾ ਹੈ। ਕਵੀ ਮਸ਼ਕਰੀ, ਮਕਰ, ਰਮਜ਼, ਟੋਕ ਦੀ ਹਾਸਯ, ਖੁਲ੍ਹੀ, ਖਿੜੀ, ਦਬੀ, ਪੋਲੀ ਪੋਲੀ, ਟਕੋਰਦੀ, ਸਿਖਿਆ ਦੇਂਦੀ, ਹਰ ਤਰ੍ਹਾਂ ਦੀ ਹਾਸਯ ਪੈਦਾ ਕਰਦਾ ਹੈ, ਜਿਵੇਂ ਜੋਗ ਧਾਰਕੇ ਵੀ ਰਾਂਝਾ ਆਪਣਾ ਜੱਟਪੁਣਾ ਨਹੀਂ ਛਡਦਾ :

ਨਾਥਾ, ਜੀਊਂਦਿਆਂ ਮਰਣ ਹੈ ਬਹੁਤ ਔਖਾ,
ਸਾਥੋਂ ਐਡੇ ਨਾ ਵਾਇਦੇ ਹੋਂਵਦੇ ਨੀ।
ਅਸੀਂ ਜੱਟ ਹਾਂ, ਨਾਹੜੀਆਂ ਕਰਣ ਵਾਲੇ,
ਅਸਾਂ ਕਚਕੜੇ ਨਹੀਂ ਪਰੋਵਨੇ ਨੀ।
ਰੰਨਾਂ ਨਾਲੋਂ ਜੋ ਵਰਜਦੇ ਚੇਲਿਆਂ ਨੂੰ,
ਜੇਹੇ ਗੁਰੂ ਨਾ ਬੰਨ੍ਹਕੇ ਚੋਵਨੇ ਨੀ।
ਹਸ ਖੇਡਨਾਂ ਤੁਸਾਂ ਚਾ ਮਨ੍ਹਾ ਕੀਤਾ,
ਅਸਾਂ ਧੂਏਂ ਦੇ ਗੋਹੇ ਨਾ ਢੋਵਨੇ ਨੀ।
ਸਾਥੋਂ ਖੱਪਰੀ, ਨਾਦ ਨਾ ਜਾਏ ਸਾਂਭੀ,
ਅਸਾਂ ਅੰਤ ਨੂੰ ਢੱਗੜੇ ਜੋਵਨੇ ਨੀ।

ਤੇ ਜਦੋਂ ਸ਼ਾਂਤ ਰਸ ਵਿਚ ਡਬੋ ਕੇ ਬਚਨ ਆਖੇ ਹਨ, ਉਦੋਂ ਵੀ ਘਟ ਨਹੀਂ ਕੀਤੀ, ਜਿਵੇਂ ਰੰਗ ਪੁਰ ਵਿਚ ਹੀਰ-ਰਾਂਝੇ ਦੇ ਮਿਲਾਪ ਪਿਛੋਂ :

ਕੁਮਰੀ ਹੋਇਕੇ ਸਰੂ ਦੇ ਲਵੇਂ ਝੂਟੇ,

ਜੇਹੜਾ ਬਾਗ਼ ਦੇ ਵਿਚ ਸੀ ਝੁਲਦਾ ਨੀ।

ਤੇਰੀ ਅਜ ਉਮੀਦ ਦੀ ਕਲੀ ਖਿਲੀ,

ਠੂੰਗਾ ਠੀਕ ਲਗਾ ਬੁੱਲਬੁੱਲ ਦਾ ਨੀ।

ਮੱਥਾ ਅਜ ਤੇਰਾ ਖਿੜਿਆ ਫੁਲ ਵਾਂਗੂ,

ਹਿਸਾ ਲਿਆ ਸੂ ਬਾਗ ਦੇ ਹੁੱਲ ਦਾ ਨੀ।

ਭਾਬੀ ਦਸ ਤੈਨੂੰ ਅਜ ਕੀ ਲਭਾ,

ਤੇਰਾ ਹੁਸਨ ਪਿਆ ਏਵੇਂ ਡੁਲ੍ਹਦਾ ਨੀ।

ਰੂਪ ਦੀ ਆਭਾ ਦਸਣ ਲਗਿਆਂ ਜਾਂ ਚਿਰੀ-ਵਿਛੁੰਨਿਆਂ ਦੀ ਮਿਲਾਉਣੀ ਵੇਲੇ ਅਦਿਭੁਤਤਾ ਦਾ ਨਜ਼ਾਰਾ ਖਿਚਿਆ ਹੈ, ਤੇ ਕਵੀ ਵਿਸਮਾਦ ਵਿਚ ਆ ਆ ਗਿਆ ਹੈ :

ਕੁੜੀਆਂ ਆਖਿਆ ਜਾਇਕੇ ਹੀਰ ਤਾਈਂ,

ਅਨੀ ਵਹੁਟੀਏ, ਅਜ ਵਧਾਈਏਂ ਨੀ।

ਮਿਲੀ ਆਬਿ-ਹਯਾਤ ਪਿਆਸਿਆਂ ਨੂੰ,

ਹੱਦ ਜੋਗੀਆਂ ਦੇ ਵਿਚ ਆਈ ਏਂ ਨੀ।

ਪੂਰੀ ਰੱਬ ਨੇ ਮੇਲ ਕੇ ਤਾਰੀਏਂ ਨੀ,

ਮੋਤੀ ਲਾਲ ਦੇ ਨਾਲ ਪੁਰਾਈ ਏਂ ਨੀ।

ਰੰਗੋਂ ਵਿਛੜਦੀ ਨਰਦ ਨੂੰ ਰੰਗ ਮਿਲਿਆ,

ਜੋਗੀ ਰੰਗ ਦੇ ਨਾਲ ਮਿਲਾਈ ਏਂ ਨੀ।

ਤੇਰੀ ਦਿਲ ਦੀ ਹੋਈ ਉਮੀਦ ਪੂਰੀ,
ਰਾਂਝੇ ਯਾਰ ਦੇ ਹਥ ਫੜਾਈ ਏਂ ਨੀ।

ਕਵੀ ਨੇ ਦੂ-ਬ-ਦੂ ਗਲਾਂ ਵਿਚ ਉਹ ਤੇਜ਼ੀ ਪੈਦਾ ਕਰ ਦਿਤੀ ਹੈ ਕਿ ਬੀਰ ਰਸ ਦਾ ਝਾਉਲਾ ਪਾਂਦਾ ਹੈ, ਜਿਵੇਂ ਸਹਿਤੀ ਨੂੰ ਰਾਂਝਾ ਆਖਦਾ ਹੈ :

ਝਾਟਾ ਪੁੱਟ ਕੇ, ਮੇਢੀਆਂ ਖੋਹ ਸੁੱਟੂੰ,
ਗੁਤੋਂ ਪਕੜ ਕੇ ਦਿਊਂ ਵਲਾਵੜਾ ਨੀ।
ਹਥ ਲਗੇ ਤੇ ਸਿਟੂੰਗਾ ਚੀਰ ਰੰਨੇ,
ਕਢ ਲਊਂਗਾ ਦਿਲੇ ਦਾ ਕਾਉੜਾ ਨੀ।

ਤੇ ਸਭ ਤੋਂ ਵਧੀਕ ਵਾਰਸ ਦੀ ਕਵਿਤਾ ਵਿਚ ਇਕ ਨਾਟਕੀ ਰੰਗ ਹੈ, ਜੋ ਹੋਰ ਬੜੇ ਘਟ ਕਵੀਆਂ ਨੇ ਸਫ਼ਲਤਾ ਸਹਿਤ ਵਰਤ ਸਕਿਆ ਹੈ। ਨਾਟਕੀ ਰੰਗ ਨਿਰਾ ਇਹੀ ਨਹੀਂ, ਕਿ ਦੋ ਪਾਤਰ ਬਹੁਤੀ ਥਾਈਂ ਆਪੋ ਵਿਚ ਦੂ-ਬ-ਦੂ ਗਲਾਂ ਕਰਦੇ ਹਨ। ਨਾਟਕੀ ਰੰਗ ਇਹ ਹੈ ਕਿ ਕਵੀ ਜਦ ਦੋ ਪਾਤਰਾਂ ਵਿਚਾਲੇ ਗਲਾਂ ਕਰਵਾ ਰਿਹਾ ਹੁੰਦਾ ਹੈ, ਤਾਂ ਦੋਹਾਂ ਦਾ ਪਲੜਾ ਸਾਂਵਾਂ ਰਖਦਾ ਹੈ। ਦੋਹਾਂ ਵਲੋਂ ਇਕੋ ਜਜ਼ਬੇ ਨਾਲ ਹੋ ਕੇ ਲੜਦਾ ਹੈ ਤੇ ਆਪਣਾ ਆਪ ਛੁਪਾ ਕੇ ਰਖਦਾ ਹੈ। ਘੜੀ ਮੁੜੀ ਕਦੀ ਇਕ ਪਾਸਾ ਭਾਰਾ ਕਰਦਾ, ਫੇਰ ਉਸ ਨੂੰ ਡੇਗਦਾ, ਮੁੜ ਭਾਰਾ ਕਰਦਾ ਤੇ ਮਨੁੱਖੀ ਮਨਾਂ ਦੇ ਦਿਸਦੇ ਵਿਰੋਧ ਨੂੰ ਇਕੋ ਥਾਵੇਂ ਪ੍ਰਗਟਾਉਂਦਾ ਹੈ। ਫਿਰ ਬੋਲੀ ਹਰ ਪਾਤਰ ਲਈ ਅਜੇਹੀ ਵਰਤਦਾ ਹੈ, ਜੇਹੜੀ ਮੌਕੇ ਅਨੁਸਾਰ ਐਨ ਢੁਕਦੀ ਹੋਵੇ, ਜਿਵੇਂ ਜੋਗੀ ਬਣ ਕੇ ਰਾਂਝਾ ਬਾਕੀ ਫ਼ਕੀਰਾਂ ਵਾਂਗੂ "ਹਮੀਂ ਸ਼ੁਮੀ" ਕਰਨ ਲਗ ਪੈਂਦਾ ਹੈ :

ਹਮੀਂ ਰੰਗ ਬਾਸ਼ੀ, ਚਲੇ ਕੁੰਭ ਮੇਲੇ,
ਹਮੀਂ ਪੰਛੀ ਸਮੁੰਦਰੋਂ ਪਾਰ ਦੇ ਜੀ।

ਕ੍ਰੋਧ ਵਿਚ ਬਚਨ ਅੱਗ ਵਰ੍ਹਾਉਂਦੇ, ਸ਼ਾਂਤੀ ਵਿਚ ਠੰਢ ਪਾਉਂਦੇ ਹਨ। ਰਾਂਝਾ ਵਿਚੋਂ ਤਾਂ ਹੀਰ ਦੀ ਝਾਕ ਤੇ ਹੈ, ਪਰ ਉਪਰੋਂ ਫ਼ਕੀਰੀ ਦਾ ਪੂਰਾ ਪ੍ਰਭਾਵ ਪਾਂਦਾ ਹੈ, ਜਿਸ ਨੂੰ ਨਾਟਕੀ ਟੋਕ (Dramatic Irony) ਆਖਦੇ ਹਨ, ਇਸ ਦੀ ਵਰਤੋਂ ਵਾਰਸ ਨੇ ਰੱਜ ਕੇ ਕੀਤੀ ਹੈ :

ਰਾਂਝੇ ਆਖਿਆ ਖ਼ਿਆਲ ਨਾ ਪਵੋ ਮੇਰੇ,
ਸ਼ੀਂਹ, ਸੱਪ, ਫ਼ਕੀਰ ਦਾ ਦੇਸ਼ ਕੇਹਾ।
ਕੂੰਜਾਂ ਵਾਂਗ ਮਮੋਲੀਆਂ ਦੇਸ਼ ਛਡੇ,
ਅਸਾਂ ਜ਼ਾਤ, ਸਫ਼ਾਤ ਤੇ ਭੇਸ ਕੇਹਾ।
ਵਤਨ ਦਮਾਂ ਦੇ ਨਾਲ ਤੇ ਜ਼ਾਤ ਜੋਗੀ,
ਸਾਡਾ ਸਾਕ ਕਬੀਲੜਾ, ਖ਼ਵੇਸ਼ ਕੇਹਾ।
ਦੁਨੀਆ ਨਾਲ ਹੈ ਕੀ ਪੈਵੰਦ ਸਾਡੀ,
ਪਥਰ ਜੋੜਨਾ ਨਾਲ ਸਰੇਸ਼ ਕੇਹਾ।

ਇਵੇਂ ਪ੍ਰਭਾਵ ਪਾਂਦਾ ਹੈ, ਜਿਵੇਂ ਸਚੀ ਮੁਚੀ ਰਾਂਝਾ ਨਹੀਂ ਕੋਈ ਪਾਰ-ਦਰਸ਼ੀ ਸਾਧੂ ਹੈ। ਇਹ ਨਾਟਕੀ ਰੰਗ ਹੈ। ਪਰ ਇਹ ਰਾਂਝਾ ਓਹੀ ਹੈ,ਜੇਹੜਾ ਹੁਣੇ ਬਾਲ ਨਾਥ ਤੋਂ ਜੋਗ ਲੈ ਕੇ ਉਹਨੂੰ ਦਸ ਆਇਆ ਹੈ, ਕਿ ਉਹ ਤਾਂ ਜੋਗੀ ਹੀਰ ਪਿਛੇ ਹੋਇਆ ਹੈ। ਕਵੀ ਨੇ ਇਥੇ ਵੀ ਉਸੇ ਖ਼ੂਬੀ ਨਾਲ ਰਾਂਝੇ ਨੂੰ ਚਿਤ੍ਰਿਆ ਹੈ, ਜਿਸ ਨਾਲ ਫ਼ਕੀਰੀ ਦਾ ਭੁਲੇਵਾਂ ਪਾਉਣ ਵੇਲੇ :

ਰਾਂਝਾ ਨਾਥ ਅਗੇ ਇਹੋ ਅਰਜ਼ ਕਰਦਾ,
ਅਸਾਂ ਇਸ਼ਕ ਦੋਹਾਂ ਰੰਗ ਰੰਗ ਦਾ ਏ।
ਮੈਨੂੰ ਹੀਰ ਬਖ਼ਸ਼ੋ, ਮੈਨੂੰ ਤਲਬ ਇਹਾ,
ਹੀਰ ਹੀਰ ਮੇਰਾ ਜੀਆ ਮੰਗਦਾ ਏ।

ਨਾਥ ਮੀਟ ਅਖੀਂ ਦਰਗਾਹ ਅੰਦਰ,
ਨਾਲੇ ਅਰਜ਼ ਕਰਦਾ, ਨਾਲੇ ਸੰਗਦਾ ਏ।
ਹੁਕਮ ਹੋਇਆ ਦਰਗਾਹ ਥੀਂ ਹੀਰ ਬਖਸ਼ੀ,
ਬੇੜਾ ਲਾ ਦਿਤਾ ਅਸਾਂ ਵੰਗ ਦਾ ਏ।

ਦੋਵੇਂ ਥਾਈਂ ਕਵੀ ਨੇ ਇਕੋ "ਆਖਣ ਦੀ ਸਚਿਆਈ" ਨਾਲ ਦੋ ਵਿਰੋਧੀ ਹਾਲਤਾਂ ਨੂੰ ਪੇਸ਼ ਕੀਤਾ ਹੈ। ਇਹ ਉਸਦਾ ਕਮਾਲ ਹੈ। ਇਸ ਤਰ੍ਹਾਂ ਹੀ ਇਕ ਹੋਰ ਥਾਂਈਂ, ਤੀਵੀਂਆਂ ਨੂੰ ਨਿੰਦਦਾ ਤੇ ਨਾਲ ਹੀ ਸੇਹਤੀ ਦੇ ਮੂੰਹੋਂ ਉਨ੍ਹਾਂ ਦੀ ਰਜ ਕੇ ਉਸਤਤੀ ਕਰਵਾਂਦਾ ਹੈ।

( ੩ )

ਕਵੀ ਦੀ ਵਡਿਆਈ ਉਸਦੀ ਸੋਝੀ ਭਰੀ ਪਾਤਰ-ਉਸਾਰੀ ਤੇ ਉਸਦੀ ਕਵਿਤਾ ਦੇ ਹੁਨਰ ਕਰਕੇ ਹੀ ਸਦੀਵੀ ਹੋ ਸਕਦੀ ਸੀ, ਪਰ ਉਸ ਵਿਚ ਵਾਧਾ ਕਰਨ ਵਾਲੇ ਕਈ ਅੰਗ ਹੋਰ ਵੀ ਹਨ। ਉਹ ਇਹ ਕਿ "ਵਾਰਸ" ਸਾਡੇ ਪੁਰਾਣੇ ਪੰਜਾਬੀ ਸਭਿਆਚਾਰ ਦੀ (ਜੋ ਅਜੇ ਤੀਕ ਪੂਰੀ ਤਰ੍ਹਾਂ ਅਲੋਪ ਨਹੀਂ ਹੋਇਆ) ਤਸਵੀਰ ਏਨੀ ਬਾਰੀਕੀ ਤੇ ਏਨੇ ਵਲਵਲੇ ਨਾਲ ਖਿੱਚ ਦਿਖਾਉਂਦਾ ਹੈ, ਸਾਡੀ ਰਹਿਣੀ ਸਹਿਣੀ, ਪੰਜਾਬ ਦੀਆਂ ਖਿਲਰੀਆਂ ਕੁਦਰਤ ਦੀਆਂ ਕਾਰੀਗਰੀਆਂ, ਸਾਡੇ ਰਸਮ ਰਵਾਜ, ਦਿਲ-ਵਹਿਮਾਂ, ਦਿਲ-ਸਹਿਮਾਂ, ਰੋਮਾਂਚਿਕ ਪ੍ਰੀਤ-ਨਾਤਿਆਂ, ਆਦਰਸ਼ਾਂ, ਜੀਵਨ-ਜਾਚ ਨੂੰ ਇਉਂ ਨੰਗਿਆਂ ਕਰਦਾ ਹੈ, ਤੇ ਜੀਵਨ ਨੂੰ ਅਮੀਰ, ਕੰਮ ਆਉਂਦਾ, ਉਚੇਰਾ ਬਣਾਉਣ ਲਈ ਰਮਜ਼ਾਂ ਸੁਟਦਾ ਹੈ, ਕਿ ਮਨੁਖ ਇਕ ਵੇਰ ਜ਼ਰੂਰ ਆਪਣੇ ਆਪ ਵਿਚ ਡੁੱਬਕੇ, ਆਪਣਾ ਚੰਗੇਰਾ ਆਪਾ ਲਭ ਲਿਆਣ

ਲਈ ਸਹਿਕਦਾ ਹੈ। ਇਹ ਠੀਕ ਹੈ, ਕਿ ਕਈ ਥਾਂਈਂ ਕਵੀ ਆਪਣੀ ਵਾਕਫ਼ੀ ਜਿਤਲਾਣ ਲਈ ਅਡੋ ਅਡ ਧਰਮਾਂ, ਘਾਹਾਂ, ਮਝੀਆਂ, ਸਪਾਂ, ਰਾਗਾਂ, ਜ਼ੇਵਰਾਂ, ਕਪੜਿਆਂ, ਘੋੜਿਆਂ, ਮਿਠਾਈਆਂ, ਜ਼ਾਤਾਂ, ਫਕੀਰਾਂ, ਧਰਮਾਂ, ਧਾਰਮਕ ਪੁਸਤਕਾਂ, ਤੇ ਹਕੀਮੀ ਪੁਸਤਕਾਂ ਤੇ ਟੋਟਕਿਆਂ ਦੇ ਨਾਉਂ ਗਿਣਦਾ ਹੈ, ਜਿਨ੍ਹਾਂ ਦਾ ਕਹਾਣੀ ਨਾਲ ਐਨਾ ਸਬੰਧ ਨਹੀਂ ਹੁੰਦਾ ਪਰ ਇਨ੍ਹਾਂ ਨੂੰ ਨਜ਼ਰੋਂ ਓਹਲੇ ਕਰਕੇ ਵੀ ਅਸੀਂ ਇਹ ਜਾਣ ਸਕਦੇ ਹਾਂ, ਕਿ ਵਾਰਸ ਦੀ ਦ੍ਰਿਸ਼ਟੀ ਚੀਜ਼ਾਂ ਦੇ ਵਿਸਥਾਰ ਨੂੰ ਕਿਵੇਂ ਬ੍ਰੀਕ ਨੀਝ ਨਾਲ ਵੇਖਦੀ ਹੈ ਤੇ ਇਹ ਦ੍ਰਿਸ਼ਟੀ "ਵਾਸਤਵਿਕ ਤੇ ਸ੍ਰੀਰਕ ਹੈ, ਭਾਈ ਗੁਰਦਾਸ ਵਾਂਗ ਪਰਾ-ਸ੍ਰੀਰਕ ਨਹੀਂ।" ਉਸਦੇ ਅਲੰਕਾਰ ਏਨੇ ਬਣਾਉਟੀ, ਹੁਨਰੀ, ਨਹੀਂ, ਜਿਤਨੇ ਕੁਦਰਤੀ, ਤੇ ਭਾਵੇਂ ਉਨ੍ਹਾਂ ਵਿਚ ਏਨੀ ਡੂੰਘਾਈ ਨਹੀਂ, ਪਰ ਛੁਕਾਉ ਤੇ ਚਮਕ ਬੜੀ ਹੈ।

ਇਹ ਠੀਕ ਹੈ, ਕਿ ਵਾਰਸ-ਸ਼ਾਹ ਰੱਬ ਪੂਜ ਹੈ, ਸਭ ਕੁਝ ਉਸਦੀ ਸਤਾ ਨਾਲ ਘੜੀਂਦਾ ਤੇ ਭਸਦਾ ਵੇਖਦਾ ਹੈ। ਕਿਆਮਤ ਦਾ ਜ਼ਿਕਰ ਕਰਦਾ ਹੈ, ਆਪਣੇ ਪਾਤਰਾਂ ਕੋਲੋਂ ਹੀਲੇ ਕਰਵਾਉਂਦਾ ਹੋਇਆ ਵੀ ਰੱਬ ਤੋਂ ਇਸ਼ਕ ਦੀ ਪਰਵਾਨਗੀ ਲੈ ਕੇ ਤੁਰਦਾ ਹੈ, ਕਈ ਪਾਤਰਾਂ ਦੇ ਮੂੰਹੋ ਨੰਗੇ, ਅਤਿ ਨੰਗੇ, ਸ਼ਬਦ ਅਖਵਾਕੇ ਵੀ ਉਹ ਆਪਣੇ ਨਾਇਕ ਰਾਂਝੇ ਨੂੰ ਅਸ਼ਲਾਕ ਦੀ ਹਦ ਨਹੀਂ ਟਪਣ ਦੇਂਦਾ, ਉਸਦਾ ਰਾਂਝਾ ਆਦਰਸ਼-ਵਾਦੀ ਹੈ, ਪਰ ਇਸ ਸਭ ਕੁਝ ਜਾਂ "ਹੀਰ ਰੂਹ ਤੇ ਰਾਂਝਾ ਕਲਬੂਤ ਜਾਣੋ," ਦੇ ਪਿਛੋਂ ਰਲਾਏ ਵਾਕਾਂ (ਜਾਂ ਨਿਰੋਲ ਸ਼ਰੇਈਆਂ ਦੇ ਅਥਰੂ ਪੂੰਝਣ ਲਈ ਵਰਤੇ ਗਏ ਬਹਾਨੇ) ਤੋਂ ਹੀਰ ਰਾਂਝੇ ਦੇ ਅਧਿਆਤਮੀ (ਰੂਹਾਨੀ) ਅਰਥ ਕਢਣੇ ਯੋਗ ਨਹੀਂ। ਨਾ ਹੀ ਇਨ੍ਹਾਂ ਇਸ਼ਾਰਿਆਂ ਤੋਂ ਇਹ ਸਾਬਤ ਕੀਤਾ ਜਾ ਸਕਦਾ ਹੈ, ਕਿ ਕਥਾ ਮਿਸਾਲੀ (Allegoric) ਹੈ, ਜਾਂ ਦੁਨਿਆਵੀ ਇਸ਼ਕ ਤੋਂ ਹੋੜਦੀ ਹੈ, ਜਾਂ ਅਪਣੇ ਆਲੇ ਦੁਵਾਲੇ

ਦੀਆਂ ਰੰਗੀਨੀਆਂ ਵਿਚ ਖਚਤ ਹੋਣ ਦੀ ਮਨਾਹੀ ਕਰਦੀ ਹੈ। ਇਨ੍ਹਾਂ ਇਸ਼ਾਰਿਆਂ ਤੋਂ ਇਕੋ ਗਲ ਸਾਫ਼ ਪ੍ਰਗਟ ਹੁੰਦੀ ਹੈ। ਉਹ ਇਹ ਕਿ ਕੋਈ ਵੀ ਮਹਾਨ ਕਵੀ ਜੀਵਨ ਦੀਆਂ ਪਰਮ ਸਚਿਆਈਆਂ, ਨੇਕੀ ਪਰ-ਉਪਕਾਰ, ਅਖ਼ਲਾਕ, ਆਦਰਸ਼-ਵਾਦ ਤੋਂ ਇਨਕਾਰੀ ਨਹੀਂ ਹੋ ਸਕਦਾ। ਤੇ ਜੋ ਇਨ੍ਹਾਂ ਨੂੰ ਮੰਨਦਾ ਹੈ, ਜ਼ਰੂਰੀ ਨਹੀਂ, ਕਿ ਜੀਵਨ ਨੂੰ ਹਸੰਦਿਆਂ ਖੇਡੰਦਿਆਂ ਮਾਣਨ ਤੋਂ ਰੋਕਦਾ ਹੋਵੇ, ਘਟੋ ਘਟ ਕਿਸੇ ਕਲਾਕਾਰ ਪਾਸੋਂ ਇਸਦੀ ਆਸ ਨਹੀਂ ਰਖੀ ਜਾ ਸਕਦੀ। ਪੰਜਾਬ ਵਿਚ ਤਾਂ ਇਹ ਗਲ ਉਕੀ ਹੀ ਅਸੰਭਵ ਸੀ, ਜਿਥੋਂ ਦੀ ਮਿਟੀ ਵਿਚੋਂ ਉਗੇ ਧਰਮ, ਜਿਵੇਂ ਸਿਖ ਮਤ, ਜੀਵਨ ਰਾਹੀਂ ਹੀ ਪਰਮਸਚਦਾਨੰਦ ਦੇ ਪਾਉਣ ਲਈ ਸਾਧਨ ਦਸਦੇ ਹਨ।

ਇਸ ਲਈ ਵਾਰਸ ਸ਼ਾਹ ਆਪਣੇ ਵਿਸਥਾਰ ਵਿਚ, ਰੋਮਾਂਚਿਕ, ਦੁਨਿਆਵੀ ਪ੍ਰੀਤ ਦਾ, ਅਤੇ ਸਾਡੇ ਅੰਦਰਲੇ ਬਾਹਰਲੇ ਸਾਰੇ ਸਵਾਦਾਂ ਨੂੰ ਨੰਗਾ ਕਰਨ ਵਾਲਾ ਕਵੀ ਹੈ। ਉਸਦੀ ਕਵਿਤਾ ਦਿਲਾਂ ਵਿਚ ਪ੍ਰੀਤ-ਵਲਵਲੇ ਛੇੜਦੀ ਹੈ, ਪ੍ਰੀਤ ਤੋਂ ਹਟਕਦੀ ਨਹੀਂ। ਨਮੂਨੇ ਵਜੋਂ ਹੀਰ ਦੀ ਭਰਾ ਅਗੇ ਪ੍ਰੀਤ ਦੀ ਚਿਤਾਵਨੀ ਪੇਸ਼ ਕਰਦੇ ਹਾਂ:

ਅਖੀਂ ਲਗੀਆਂ ਮੁੜਨ ਨਾ ਵੀਰ ਮੇਰੇ,<br>
ਤੈਥੋਂ ਘੋਲ ਘਤੀ ਮੈਂ ਬਲਿਹਾਰੀਆਂ ਵੇ।<br>
ਵਹਿਣ ਪਏ ਦਰਿਆ ਨਹੀਂ ਕਦੀ ਮੁੜਦੇ,<br>
ਵਡੇ ਲਾ ਰਹੇ ਜ਼ੋਰ ਜ਼ਾਰੀਆਂ ਵੇ।

ਜਾਂ ਹੀਰ ਦੇ ਜੋਗੀ ਅਗੇ ਤਰਲੇ:

ਹੀਰ ਆਖਿਆ, ਜੋਗੀਆ ਝੂਠ ਬੋਲੇਂ,<br>
ਕੌਣ ਵਿਛੜੇ ਯਾਰ ਮਿਲਾਉਂਦਾ ਏ।

ਸਾਡੇ ਚੰਮ ਦੀਆਂ ਜੁਤੀਆਂ ਕਰੇ ਕੋਈ,
ਜੇਹੜਾ ਜੀਉ ਦਾ ਰੋਗ ਹਟਾਉਂਦਾ ਏ ।

ਜਾਂ ਹੀਰ ਰਾਂਝੇ ਦੀ ਪ੍ਰੀਤ ਪੈਣ ਦਾ ਪਹਿਲਾ ਮੌਕਾ :–

ਕੂਕੇ ਮਾਰ ਹੀ ਮਾਰ ਕੇ ਪਕੜ ਛਿਮਕਾਂ,
ਪਰੀ ਆਦਮੀ ਤੇ ਕਹਿਰਵਾਨ ਹੋਈ ।
ਰਾਂਝੇ ਉਠ ਕੇ ਆਖਿਆ, "ਵਾਹ ਸਜਨ",
ਹੀਰ ਹਸ ਕੇ ਤੇ ਮੇਹਰਬਾਨ ਹੋਈ ।

ਜਾਂ ਹੀਰ ਦੀ ਚਿਠੀ ਰਾਂਝੇ ਦੀਆਂ ਭਾਬੀਆਂ ਨੂੰ :–

ਤੁਸੀਂ ਏਸਦੇ ਖ਼ਿਆਲ ਨਾ ਪਵੋ ਅੜੀਉ,
ਨਹੀਂ ਲਾਭ ਕੁਝ ਏਸ ਵਪਾਰ ਉਤੇ ।
ਨੀ ਮੈਂ ਜੀਊਂਦੀ ਏਸ ਬਿਨ ਰਹਾਂ ਕੀਕੂੰ,
ਨੀ ਮੈਂ ਘੋਲ ਘਤੀ ਰਾਂਝੇ ਯਾਰ ਉਤੇ ।

ਜਾਂ ਹੀਰ ਦੇ ਡੋਲੀ ਪੈਣ ਵੇਲੇ ਦੇ ਕੀਰਨੇ :–

ਡੋਲੀ ਚੜ੍ਹਦਿਆਂ, ਮਾਰੀਆਂ ਹੀਰ ਚੀਕਾਂ,
ਮੈਂ ਘੁਮਾਈ ਰੰਝੇਟਿਆ ਸਾਈਆਂ ਵੇ ।
ਬਿਨਾਂ ਅਜ਼ਲ ਅਪੁੱਠੜੀ ਛੁਰੀ ਕੁਠੀ,
ਇਨ੍ਹਾਂ ਕਾਜ਼ੀਆਂ ਵਡ ਕਸਾਈਆਂ ਵੇ ।
ਰਖੀਂ ਅਜ ਅਜੋਕੜੀ ਰਾਤ ਬਾਬਲ,
ਗਾਵਨ ਫੁਫੀਆਂ, ਮਾਸੀਆਂ, ਤਾਈਆਂ ਵੇ ।
ਇਨ੍ਹਾਂ ਲਾਗੀਆਂ ਲਾਣਿਆਂ, ਸੱਕਿਆਂ ਨੇ,
ਨਾਲ ਧਕਿਆਂ ਡੋਲੜੀ ਪਾਈਆਂ ਵੇ ।

ਇਨਾਂ ਸ਼ੇਅਰਾਂ ਦੀ ਮੌਜੂਦਗੀ ਵਿਚ ਅਸੀਂ ਵਾਰਸ ਦੀ ਹੀਰ ਨੂੰ ਮਿਸਾਲੀ ਨਹੀਂ ਮੰਨ ਸਕਦੇ ।

ਕਹਾਣੀ ਦੇ ਪੜ੍ਹਨ ਤੋਂ ਪਤਾ ਲਗਦਾ ਹੈ, ਕਿ ਧੀਆਂ ਨੂਹਾਂ ਦੇ ਇਸ਼ਕ ਨੂੰ ਉਦੋਂ ਵਡੀ ਨਮੋਸ਼ੀ ਗਿਣਿਆ ਜਾਂਦਾ ਸੀ । ਜਿਦ੍ਹੇ ਘਰ ਇਸ਼ਕ ਦਾ ਧੂੰਆਂ ਨਿਕਲਿਆ, ਉਥੇ ਧੀਆਂ ਤੇ ਉਨ੍ਹਾਂ ਦੇ ਦਿਲ-ਚੋਰਾਂ ਦੀ ਸ਼ਾਮਤ ਆਈ । ਲੋਕਾਂ ਵਿਚ ਪਤ-ਆਬਰੂ ਨਾਲ ਜੀਊਣ ਦੀ, ਘਰੀਂ ਦੁਧ ਦਹੀਂ, ਭੋਇੰ ਨਈਂ ਲਿਆਣ ਦੀ, ਸੱਚ ਬੋਲਣ ਦੀ, ਸਾਊ ਲਗਣ ਦੀ, ਰੱਬ ਨੂੰ ਯਾਦ ਰਰਨ, ਉਸਦੇ ਭੈ ਵਿਚ ਜੀਊਣ ਦੀ, ਫ਼ਕੀਰ ਤੇ ਆਇ ਗਏ ਦੀ ਸੇਵਾ ਕਰਨ ਦੀ ਰੀਝ ਪ੍ਰਬਲ ਸੀ । ਹਿੰਦੂ ਮੁਸਲਮਾਣ ਦੀ ਆਪੋ ਵਿਚ ਨਿਘੀ ਸਾਂਝ ਸੀ, ਭਾਵੇਂ ਵੇਲਾ ਬੜਾ ਖਲਬਲੀ ਭਰਿਆ ਸੀ । ਜੋਰੂ ਤੇ ਜ਼ਮੀਨ ਦੇ ਝਗੜੇ ਆਮ ਸਨ । ਕਿਸੇ ਉਤੇ ਹਥ ਉਠਾਣ ਦੀ ਪਹਿਲ ਨਹੀਂ ਕੀਤੀ ਜਾਂਦੀ ਸੀ । ਜੋਗੀਆਂ ਦਾ ਅਸਰ ਹਿੰਦੂ ਮੁਸਲਮਾਨ ਦੋਹਾਂ ਉਤੇ ਤੀਖਣ ਸੀ, ਤੇ ਜੋਗੀਆਂ ਨੂੰ ਆਦਰਿਆ ਜਾਂਦਾ ਤੇ ਉਹਨਾਂ ਨੂੰ ਪਹੁੰਚ ਵਾਲਾ ਮੰਨਿਆ ਜਾਂਦਾ ਸੀ । ਪਰ ਨਕਲੀ ਸਾਧੂ ਵੀ ਹਰੜ-ਕਟਿਆਂ ਵਾਂਗ ਫਿਰਨ ਲਗ ਪਏ ਸਨ, ਜਿਸ ਕਰਕੇ ਲੋਕੀ ਕਿਸੇ ਨੂੰ "ਪੂਰਾ" ਮੰਨਣ ਤੋਂ ਪਹਿਲਾਂ ਆਪਣੀ ਅੰਦਰੋਂ ਫੁਟੀ ਪਰਖ ਨਾਲ ਜਾਂਚ ਲੈਂਦੇ ਸਨ । ਕਰਾਮਾਤੀ, ਲਾਲਚ-ਰਹਿਤ, ਰਬ-ਜੁੜਿਆ, ਨਫ਼ਸ-ਮਾਰਿਆ, ਕੰਮ-ਆਉਂਦਾ, ਜੋਗੀ ਬੜਾ ਮਾਣ ਪਾਉਂਦਾ ਸੀ ਤੇ ਲੋਕੀ ਆਪਣੇ ਹਰ ਤਰ੍ਹਾਂ ਦੇ ਸਵਾਲ ਉਸ ਪਾਸ ਹਲ ਕਰਨ ਲਈ ਲੈ ਜਾਂਦੇ ਸਨ । ਮਰਦਾਂ ਦਾ ਪਹਿਰਾਵਾ ਬੜਾ ਸਾਦਾ ਸੀ, ਪਰ ਕੁੜੀਆਂ ਦਾ ਰੰਗ ਰੰਗੀਲਾ, ਜ਼ੇਵਰਾਂ, ਖ਼ੁਸ਼ਬੂਆਂ ਲਦਿਆ । ਘਰਾਂ ਵਿਚ ਦੁਧ ਰਿੜਕਣ, ਚਰਖਾ ਕਤਣ, ਰੋਟੀ ਪਕਾਉਣ, ਆਏ ਗਏ ਦੀ ਪੁਛ ਭਾਲ ਕਰਨ ਦਾ ਕੰਮ ਸਵਾਣੀਆਂ ਦੇ ਜ਼ਿਮੇ ਸੀ । ਹਲ ਵਾਹੁਣਾ ਤੇ ਪਤ ਆਬਰੂ ਲਈ ਜੂਝਣਾ, ਮਰਦਾਂ ਦੇ ਕੰਮ ਸਨ । ਵਿਆਹਾਂ, ਸ਼ਾਦੀਆਂ ਉਤੇ

ਹਿੰਦੂ ਮੁਸਲਮਾਨਾਂ ਦੇ ਰਵਾਜ ਲਗ ਭਗ ਇਕੋ ਜੇਹੇ ਸਨ। ਮੁਸਲਮਾਨਾਂ ਵਿਚ ਵੀ ਬ੍ਰਾਹਮਣਾ ਤੋਂ ਸਾਹਾ ਕਢਾਉਣਾ, ਸ਼ਗਨ ਮਨਾਉਣੇ, ਜਾਦੂ ਟੂਣੇ, ਤਵੀਤ, ਵਿਆਹ ਤੇ ਸਿਠਣੀਆਂ ਦੇਣੀਆਂ, ਪਾਣੀ ਵਾਰਨਾਂ, ਸੋਹਾਗ ਗਾਣੇ, ਲਾੜੇ ਦਾ ਘੋੜੀ ਚੜ੍ਹਨਾ, ਸੇਹਰਾ ਬੰਨ੍ਹਣਾ, ਮਿਲਣੀ, ਆਤਸ਼ ਬਾਜ਼ੀ, ਸਾਲੀਆਂ ਦੀ ਮਸ਼ਕਰੀ, ਵਿਆਹ ਪੜ੍ਹਾਉਣ ਤੋਂ ਪਹਿਲਾਂ ਕੁੜੀ ਦੀ ਪਰਵਾਨਗੀ ਲੈਣੀ, ਡੋਲੀ ਪਾਉਣਾ, ਦਲ੍ਹੀਜ ਵਿਚ ਤੇਲ ਡੋਲ੍ਹਣਾ, ਘੁੰਡ ਚੁਕਾਈ ਦੇਣੀ, ਪੁੱਜ ਕੇ ਦਾਜ ਦੇਣਾ, ਆਮ ਪ੍ਰਚਲਤ ਸਨ। ਇਨਸਾਫ਼ ਸ਼ਰ੍ਹਾ ਅਨੁਸਾਰ ਹੁੰਦਾ ਸੀ। ਖਾਣ ਪੀਣ, ਰਹਿਣ ਸਹਿਣ ਖੁਲ੍ਹੇ ਖ਼ਰਚੀਲੇ ਸਨ। ਸ਼ਿਕਾਰ ਦਾ ਰਵਾਜ ਭੀ ਆਮ ਸੀ। ਲੋਕੀ ਗਲ ਬਾਤ ਵਿਚ ਬੜੇ ਸੋਝੀ ਵਾਲੇ ਤੇ ਆਪਣੇ ਸਾਰੇ ਜਟਕੇ ਤਰੀਕੇ ਨਾਲ ਦਿਲਾਂ ਦੀ ਰਮਜ਼ ਪਛਾਣਨ ਵਾਲੇ ਸਨ। ਕੁਝ ਇਕ ਇਤਿਹਾਸਕ ਇਸ਼ਾਰੇ, ਜਿਵੇਂ, "ਪਿਆ ਮੁਲਕ ਦੇ ਵਿਚ ਹੈ ਬੜਾ ਰੌਲਾ, ਹਰ ਕਿਸੇ ਦੇ ਹਥ ਤਲਵਾਰ ਹੋਈ" :

"ਵਾਰਸ ਸ਼ਾਹ ਜਿਉਂ ਦਲਾਂ ਪੰਜਾਬ ਲੁਟੀ"।<br>
"ਨਾਦਰ ਸ਼ਾਹ ਤੋਂ ਹਿੰਦ ਪੰਜਾਬ ਥਰਕੇ"।<br>
"ਆਲਮ ਚੋਰ ਤੇ ਚੌਧਰੀ ਜੱਟ ਹਾਕਮ"।<br>
"ਜਦੋਂ ਦੇਸ ਦੇ ਜੱਟ ਸਰਦਾਰ ਹੋਏ"।

ਇਹ ਦਸਦੇ ਹਨ, ਕਿ ਇਹ ਜ਼ਮਾਨਾ ਕਾਫ਼ੀ ਖਲਬਲੀ ਵਾਲਾ ਸੀ। ਜਿਸ ਤੋਂ ਵਾਰਸ ਸ਼ਾਹ ਬੜਾ ਘਬਰਾਉਂਦਾ, ਅਤੇ ਰਾਜਸੀ ਤੌਰ ਤੇ ਆਪਣੀ ਪਿਛਾਹ-ਖਿਚੂ ਰੁਚੀ, ਨੂੰ ਦ੍ਰਿੜਤਾਂਦਾ ਹੈ। ਸਿਖਾਂ ਦੀ ਬਗ਼ਾਵਤ ਤੇ ਰਾਜ ਅਸਥਪਾਨ ਕਰਨ ਲਈ ਜਦੋਜਹਿਦ ਤੇ ਅਹਿਮਦ ਤੇ ਨਾਦਰ ਸ਼ਾਹ ਦੇ ਹੱਲਿਆਂ ਨੇ ਦੇਸ਼ ਵਿਚ ਹਲਚਲੀ ਪਾ ਦਿਤੀ ਸੀ, ਜਿਸ ਤੋਂ ਵਾਰਸ ਨੂੰ ਘ੍ਰਿਣਾ ਜੇਹੀ ਹੈ। ਭਾਵੇਂ ਆਮ ਲੋਕ (ਮੁਸਲਮਾਨ ਖ਼ਾਸ ਕਰ) ਸਿੱਖਾਂ,

ਮੁਗ਼ਲਾਂ ਦੇ ਘੋਲ ਨੂੰ ਰੱਬੀ ਖੇਢ ਜਾਣ, ਆਪਣੇ ਕੰਮੀਂ ਰੁਝੇ, ਘਰੋਗੀ ਸਵਾਦਾਂ, ਦਿਲਚਸਪੀਆਂ ਵਿਚ ਏਨੇ ਫਾਥੇ ਹਨ, ਕਿ ਉਨ੍ਹਾਂ ਉਤੇ ਇਸ ਰਾਜ ਰੌਲੇ ਦਾ ਕੋਈ ਪ੍ਰਤਖ ਅਸਰ ਨਹੀਂ ਦਿਸਦਾ। ਘਟੋ ਘਟ ਹੀਰ ਤੋਂ ਇਹੀ ਪ੍ਰਗਟ ਹੁੰਦਾ ਹੈ।

ਪੰਜਾਬ ਦੀ ਕੁਦਰਤ ਦੀ ਬਹਾਰ, ਜੰਗਲ ਬੇਲੇ, ਜੂਹਾਂ, ਛਾਂਈਂ, ਖੂਹ, ਘਾਂਆਂ, ਮਝੀਆਂ, ਘੋੜੀਆਂ, ਤ੍ਰਿੰਜਣ, ਪੀਂਘਾਂ, ਜੀਊਣ ਦਾ ਚਾਉ, ਮਿਲ ਬੈਠਣ, ਕਿਸੇ ਨਵੇਂ ਰੌਣਕ-ਮੇਲੇ ਦੀ ਨਿਤ ਭਖਦੀ ਸਧਰ, ਕਿਹੜੇ ਰਸਿਕ ਦਿਲ ਨੂੰ ਆਪਣੀ ਵਲ ਨਹੀਂ ਖਿਚਦੀ, ਧਰੂੰਦੀ। ਵਾਰਸ ਨੇ ਅਲੰਕਾਰ ਵੀ ਪੰਜਾਬੀ ਸੁਭਾ ਤੇ ਕੁਦਰਤੀ ਨਜ਼ਾਰਿਆਂ ਤੋਂ ਲਏ ਹਨ।

ਇਸ ਸਭਿਆਚਾਰਕ ਤੇ ਕੁਦਰਤੀ ਕਾਰੀਗਰੀ ਦੇ ਚਿਤ੍ਰ ਖਿਚਣ ਤੋਂ ਬਿਨਾਂ ਵਾਰਸ ਸ਼ਾਹ ਨੇ ਕੁਰਾਨ ਸ਼ਰੀਫ਼, ਜੋਗ, ਹਿੰਦੂ ਮਿਥਿਹਾਸ, ਮੁਸਲਮਾਨ ਰਵਾਇਤਾਂ, ਤੇ ਅਡੋ ਅਡ ਧਰਮਾਂ ਦੀ ਵਾਕਫ਼ੀ, ਦਸਣ ਵਿਚ ਕੋਈ ਕਸਰ ਨਹੀਂ ਉਠਾ ਰਖੀ। ਥਾਂ ਥਾਂ ਤੇ ਮਿਥਿਹਾਸਕ, ਇਤਿਹਾਸਕ, ਤੇ ਪ੍ਰੇਮ ਕਹਾਣੀਆਂ ਦੀਆਂ ਮਿਸਾਲਾਂ ਦੇ ਕੇ ਕਹਾਣੀ ਨੂੰ ਸਜਾਇਆ ਹੈ *

---

* ਅਜੇਹੀਆਂ ਮਿਸਾਲਾਂ ਵਿਚ ਆਦਮ-ਹਵਾ, ਜ਼ਕਰੀਆ, ਇਸਮਾਈਲ, ਸੁਲੈਮਾਨ, ਹਸਨਹੁਸੈਨ, ਰਾਵਣ, ਸੀਤਾ, ਕੰਸ, ਲਛਮਣ, ਕੁੰਭ ਕਰਨ, ਭੀਸ਼ਮ, ਸੋਹਣੀ ਮਹੀਂਵਾਲ, ਚੰਦਰ ਬਦਨ, ਕਾਮਰੂਪ, ਸਸੀ ਪੁਨੂੰ, ਲੈਲਾ ਮਜਨੂੰ, ਮੂਸਾ, ਸ਼ਮਸ, ਫ਼ਰਾਊਨ, ਇਬਰਾਹੀਮ, ਮਹਾਂਦੇਵ, ਯੂਸਫ਼, ਇਬਲੀਸ, ਹਜ਼ਰਤ ਨੂਹ, ਅਡੋ ਅਡ ਧਰਮਾਂ ਦੇ ਮੋਢੀਆਂ ਦੇ ਨਾਉਂ, ਗੋਪੀਚੰਦ ਕੈਰੋ ਪਾਂਡੋ, ਨੌਸ਼ੇਰਵਾਂ, ਨਮਰੂਦ, ਸ਼ਦਾਦ, ਕਾਰੂੰ, ਅਜ਼ਰਾਈਲ, ਸ਼ੇਖ਼ ਸਾਅਦੀ, ਲੁਕਮਾਨ, ਯਾਕੂਬ ਆਦਿਕ ਸ਼ਾਮਲ ਹਨ।

( ੪ )

ਵਾਰਸ ਸ਼ਾਹ ਦੀ ਹੀਰ ਵਿਚ ਅਨੇਕਾਂ ਤਰ੍ਹਾਂ ਦੇ ਅਲੰਕਾਰ ਜੜ੍ਹੇ ਝਲਕਦੇ ਹਨ, ਜਿਸ ਤੋਂ ਵਾਰਸ ਦੀ ਸੋਚ-ਉਡਾਰੀ, ਸਿਆਣੀ ਨੀਝ ਤੇ ਪਰਖ, ਮਾਨੁਖੀ ਸੁਭਾ, ਤੇ ਕੁਦਰਤ ਦੀ ਗੂੜ੍ਹੀ ਵਾਕਫ਼ੀਅਤ ਦਾ ਪਤਾ ਲਗਦਾ ਹੈ । ਆਮ ਕਰਕੇ ਅਲੰਕਾਰ ਇਕੋ ਸਤਰ ਵਿਚ ਮੁਕਾ ਦਿਤਾ ਹੈ, ਇਤਨੀ ਸੰਖੇਪਤਾ ਤੇ ਸੁਚੱਜ ਨਾਲ, ਕਿ ਸਤਰਾਂ ਮੁਹਾਵਰਾ ਬਣ ਗਈਆਂ ਹਨ। ਏਨੀਆਂ ਮੁਹਾਵਰੇਦਾਰ ਸਤਰਾਂ ਪੰਜਾਬੀ ਦੇ ਹੋਰ ਕਿਸੇ ਇਕੱਲੇ ਕਵੀ ਦੇ ਹਿਸੇ ਨਹੀਂ ਆਈਆਂ ।

ਕੁਝ ਇਕ ਅਜੇਹੇ ਨਮੂਨੇ ਇਥੇ ਦੇਣੇ ਅਯੋਗ ਨਹੀਂ ਹੋਣਗੇ, ਜਿਨ੍ਹਾਂ ਤੋਂ ਵਾਰਸ ਦੇ ਹੁਨਰੀ ਕਮਾਲ ਦੇ ਇਸ ਪਖ ਦੀ ਪਰਖ ਕੀਤੀ ਜਾ ਸਕੇ :—

੧. "ਵਾਰਸ ਸ਼ਾਹ ਜਾਂ ਨੈਨਾਂ ਦਾ ਦਾਉ ਲਗੇ,
ਕੋਈ ਬਚੇ ਨਾ ਜੂਏ ਦੀ ਹਾਰ ਵਿਚੋਂ ।

੨. "ਇਹ ਆਸ਼ਕੀ ਵੇਲ ਅੰਗੂਰ ਦੀ ਏ,
ਜੜ੍ਹੋਂ ਪੁਟ ਕੇ ਮੂਲ ਨਾ ਸੁਟੀਏ ਜੀ" ।

੩. "ਕੱਖਾਂ ਵਿਚ ਅੰਗਿਆਰ ਨਾ ਕਦੀ ਛਪਣ,
ਲਗੀ ਅਗ ਨਾ ਛਪਦੀ ਛੰਨ ਹੀਰੇ'

੪. "ਸੋਹਣੇ ਚੇਹਰੇ ਉਤੇ ਖ਼ਤੋ ਖ਼ਾਲ ਸੋਂਹਦੇ,
ਖ਼ੁਸ਼ਖ਼ਤ ਜਿਉਂ ਹਰਫ਼ ਕਿਤਾਬ ਦਾ ਜੀ" ।

੫. "ਪੜ੍ਹਨ ਇਲਮ ਤੇ ਕਰਨ ਨਾ ਅਮਲ ਜੇਹੜੇ,
ਵਾਂਗ ਢੋਲ ਦੇ ਪੋਲ ਜਿਉਂ ਸਖਣਾ ਜੀ" ।

੬ "ਝੂਠ ਸਾੜਦਾ ਜਾਏ ਈਮਾਨ ਨੂੰ ਜੀ,
ਜਿਵੇਂ ਅਗ ਸਾੜੇ ਕੱਖਾਂ ਸਾਰਿਆਂ ਨੂੰ"।

੭. "ਅਤਰ ਲਗਸੀ ਉਨ੍ਹਾਂ ਦੇ ਲੀੜਿਆਂ ਨੂੰ,
ਜੇਹੜੇ ਸੋਹਬਤੀ ਹੋਣ ਅਤਾਰ ਦੇ ਜੀ"।

੮. "ਪੁਤਰ ਖੋਤਿਆਂ ਦੇ ਘੋੜੇ ਨਹੀਂ ਹੁੰਦੇ,
ਥੀਵੇ ਉਠ ਨਾ ਭੇਡ ਦਾ ਜਿਵੇਂ ਲੇਲਾ"।

੯. "ਹਿੰਮਤ ਬਾਝ ਜਵਾਨ, ਬਿਨ ਹੁਸਨ ਦਿਲਬਰ,
ਲੂਣ ਬਾਝ ਤੁਆਮ ਸਵਾਰ ਨਾਹੀਂ"।

੧੦. "ਵਾਰਸ ਰੰਨ, ਫ਼ਕੀਰ, ਤਲਵਾਰ, ਘੋੜਾ,
ਚਾਰੇ ਥੋਕ ਇਹ ਕਿਸੇ ਦੇ ਯਾਰ ਨਾਹੀਂ"।

੧੧. "ਬਿਨਾਂ ਮੁਰਸ਼ਦਾਂ ਰਾਹ ਨਾ ਹੱਥ ਆਉਣ,
ਦੁੱਧ ਬਾਝ ਨਾ ਰਿਝਦੀ ਖੀਰ ਸਾਈਂ"।

੧੨. "ਪੀਰ ਤਾਰ ਕੇ ਲਾਉਂਦੇ ਤੁਰਤ ਬੰਨੇ,
ਬੇੜੇ ਡੁਬਦੇ ਡੂੰਘੜੇ ਨੀਰ ਸਾਈਂ"।

੧੩. "ਵਾਰਸ ਸ਼ਾਹ ਇਹ ਜਟ ਫ਼ਕੀਰ ਹੋਇਆ,
ਨਹੀਂ ਹੁੰਦੀਆਂ ਗਧੇ ਤੋਂ ਪੀਰੀਆਂ ਨੇ"।

੧੪. "ਵਾਰਸ ਸ਼ਾਹ ਅਲ੍ਹਾ ਜਦੋਂ ਕਰਮ ਕਰਦਾ,
ਹੁਕਮ ਹੁੰਦਾ ਏ ਨੇਕ ਸਤਾਰਿਆਂ ਨੂੰ"।

੧੫. "ਕਿਸੇ ਭਾਗ ਭਰੀ ਉਹਨੂੰ ਜੰਮਿਆ ਸੀ,
ਇਹ ਤਾਂ ਹੁਸਨ ਦੀ ਕਾਨ ਦਾ ਟੋਟੜਾ ਏ"।

੧੬. "ਜਟ ਚੋਰ, ਤੇ ਚੁਗ਼ਲ ਦੀ ਜੀਭ ਵਾਂਗੂ,
ਗੁਝੇ ਰਹਿਣ ਨਾ ਦੀਦੜੇ ਯਾਰ ਦੇ ਜੀ"।

੧੭. "ਵਾਰਸਸ਼ਾਹ ਛੁਪਾਈਏ ਖਲਕ ਕੋਲੋਂ,
ਭਾਵੇਂ ਆਪਣਾ ਹੀ ਗੁੜ ਖਾਈਏ ਜੀ"।

੧੮ "ਖ਼ੂਨ ਜਿਗਰ ਦਾ ਇਸ਼ਕ ਦੇ ਖੇਤ ਅੰਦਰ,
ਛਜਲੀ ਨੈਣਾ ਦੀ ਪਾਇਕੇ ਛੱਟਿਆ ਸੂ"।

੧੯. "ਅਨੀ ਆਉ ਖਾਂ ਪੁਛੀਏ ਨੱਢੜੇ ਤੋਂ,
ਗਿਰਦ ਚੰਨ ਵਾਂਗੂ ਘੇਰਾ ਘਤ ਹੋਈਆਂ"।

੨੦. "ਗਦੋਂ ਵਾਂਗ ਜਾਂ ਜੋੜ ਕੇ ਘੜਾਂ ਤੈਨੂੰ,
ਤਦੋਂ ਛੱਟ ਤਦਬੀਰ ਦੀ ਆਣਸੇ ਵੇ"।

੨੧. "ਪਵੇ ਕਾਗਜ਼ ਤੇ ਵਾਰਸਾ ਤਦੋਂ ਨੁਕਤਾ,
ਜਦੋਂ ਜਾਏ ਤਖ਼ਤੀ ਵਟੇ ਘੋਟਿਆ ਵੇ"।

੨੨. "ਬੁੰਦੇ, ਕੁੰਡਲੇ, ਨਥ ਤੇ ਹਸ, ਕੜੀਆਂ,
ਬੈਠੀ ਰੂਪ ਬਨਾਇਕੇ ਮੋਰ ਦਾ ਨੀ"।

੨੩. "ਜੋਹੜੀਆਂ ਲੈਣ ਉਡਾਰੀਆਂ ਨਾਲ ਬਾਜ਼ਾਂ,
ਉਹ ਬੁਲਬੁਲਾਂ ਥਕ ਮਰੇਂਦੀਆਂ ਨੇ"।

੨੪. "ਕੋਈ ਕਚ ਤੋਂ ਲਾਲ ਨਾ ਹੋਇ ਜਾਂਦਾ,
ਜੋ ਪਰੋਈਏ ਨਾਲ ਉਹ ਲਾਲ ਦੇ ਨੀ"

੨੫, "ਸੌਂਕਣ ਰੰਨ, ਗਵਾਂਢ ਕੁਪੱਤਿਆਂ ਦਾ,
ਭਲੇ ਮਰਦ ਦੇ ਬਾਬ ਦਾ ਸੋਗ ਹੈ ਨੀ"।

੨੬. "ਸੇਵਨ ਬੁਲਬੁਲਾਂ ਬੂਟਿਆਂ ਸੁੱਕਿਆਂ ਨੂੰ,
ਫੇਰ ਫੁਲ ਲਗਨ ਨਾਲ ਡਾਲ ਦੇ ਜੀ ।

੨੭. "ਸੱਪ ਰਸੀਆਂ ਦੇ ਕਰਨ ਮਾਰ ਮੰਤਰ,
ਤਾਰੇ ਦੇਂਦੀਆਂ ਜੋ ਹੇਠ ਖਾਰੀਆਂ ਦੇ ।

੨੮. "ਕਸ਼ਮੀਰ ਜਿਹਾ ਕੋਈ ਮੁਲਕ ਨਾਹੀਂ,
ਨਹੀਂ ਚਾਨਣਾ ਚੰਨ ਦੇ ਨੂਰ ਜੇਹਾ" ।

੨੯. ਸੂਰਜ, ਚੰਨ, ਘੋੜਾ, ਅਤੇ ਰੂਹ ਜੰਗਲ,
ਨਜ਼ਰ, ਸ਼ੇਰ, ਪਾਣੀ, ਵੰਨਜਾਰ ਹੈ ਵੇ ।

ਤਾਣਾ ਤਣਨ ਵਾਲੀ, ਇਲ, ਗਿਧ, ਕੁਤਾ,
ਤੀਰ, ਛਜ ਤੇ ਛੋਕਰਾ ਯਾਰ ਹੈ ਵੇ ।

ਬਿਲੀ, ਰੰਨ, ਫ਼ਕੀਰ ਤੇ ਅੱਗ, ਬਾਂਦੀ,
ਇਹਨਾਂ ਫਿਰਨ ਘਰੋ ਘਰੀ ਕਾਰ ਹੈ ਵੇ ।

ਚਪਾ, ਛਾਨਨੀ, ਤਕੜੀ, ਤੇਗ, ਮੁਖ਼ਬਰ,
ਗਲਾ, ਤਰਕਲਾ, ਫਿਰਨ ਵਿਹਾਰ ਹੈ ਵੇ ।

੩੦. "ਰੰਨਾ, ਛੋਕਰੇ, ਜਿੰਨ, ਸ਼ੈਤਾਨ, ਰਾਵਲ,
ਕੁਤਾ, ਕੁਕੜੀ, ਬਕਰੀ, ਊਠ ਸਾਰੇ ।

ਇਹ ਤਾਂ ਮੂਲ ਫ਼ਸਾਦ ਦਾ ਹੋਇਆ ਪੈਦਾ,
ਜਿਨ੍ਹਾਂ ਸਭ ਜਗਤ ਦੇ ਮੂਲ ਹਾਰੇ" ।

੩੧. ਚੀਣਾਂ ਖੈਰ ਦੇਣਾ ਬੁਰਾ ਜੋਗੀਆਂ ਨੂੰ,
ਮਛੀ ਭਾਬੜੇ ਨੂੰ, ਮਾਸ ਬਾਹਮਨਾਂ ਨੀ ।

ਕੋੜ੍ਹ, ਭਗਤ, ਕਾਂਜੀ ਤੇਲ ਖੰਘ ਵਾਲੇ,
ਪਾਨੀ ਹਲਕਿਆਂ ਨੂੰ ਧਰਨ ਸਾਹਮਨਾ ਨੀ।
ਸੋਹਾ ਚੂੜ੍ਹਿਆਂ ਨੂੰ, ਬਿਆਜ ਮੋਮਨਾਂ ਨੂੰ,
ਮੌਤ ਇਜੜਾਂ ਨੂੰ, ਅੱਗ ਧਾਮਨਾ ਨੀ।
ਵਾਰਸ ਸ਼ਾਹ ਜਿਤੂੰ ਸੰਖੀਆਂ ਚੂਹਿਆਂ ਨੂੰ,
ਸੰਖ ਮੁਸਲਮਾਨਾ, ਬਾਂਗ ਬਾਹਮਨਾ ਨੀ"।

ਆਦਿਕ ਮਿਸਾਲਾਂ ਦੀ ਹੀਰ ਵਿਚ ਭਰਮਾਰ ਹੈ।

( ੪ )

ਪਰ ਵਾਰਸ ਦੀ ਕਵਿਤਾ ਘਾਟਿਆਂ ਤੋਂ ਸਖਣੀ ਨਹੀਂ, ਭਾਂਵੇਂ ਉਸਦੇ ਘਾਟੇ ਉਨ੍ਹਾਂ ਕਾਰਨਾਂ ਵਿਚੋਂ ਹੀ ਉਪਜਦੇ ਹਨ, ਜੋ ਉਸਦੀ ਵਡਿਆਈ ਲਈ ਵਰਤੇ ਗਏ ਹਨ। ਮਿਸਾਲ ਲਈ ਉਸਦਾ ਵਿਸਥਾਰ ਉਸਦੇ ਕਾਵਿ-ਚਮਤਕਾਰਾਂ ਨੂੰ ਬਾਕੀ ਕਵੀਆਂ ਨਾਲੋਂ ਕਿਤੇ ਵਧੀਕ ਨਿਖਾਰਦਾ ਹੈ, ਪਰ ਨਾਲ ਹੀ ਉਹ ਵਿਸਥਾਰ ਨੂੰ ਕਈ ਵੇਰ ਇਸ ਹਦ ਤਕ ਲੈ ਜਾਂਦਾ ਹੈ, ਕਿ ਨੰਗਾ ਹੋ ਜਾਂਦਾ ਹੈ, ਭਾਵੇਂ ਇਸ ਘਾਟੇ ਤੋਂ ਸ਼ੈਕਸਪੀਅਰ ਵਰਗਾ ਕਲਾਕਾਰ ਵੀ ਬਰੀ ਨਹੀਂ। ਇਹ ਸਮੇਂ ਦੇ ਪਰਭਾਵ ਦਾ ਨਤੀਜਾ ਹੋ ਸਕਦਾ ਹੈ, ਜਾਂ ਕਵੀ ਦੀ ਅਸਲੀਅਤ ਦੇ ਅਤਿ ਨੇੜੇ ਰਹਿਣ ਦੀ ਤੀਬਰਤਾ। ਫੇਰ ਵਾਰਸ ਸ਼ਾਹ ਕਈ ਵੇਰ ਨਿਰਾ ਆਪਣੀ ਵਾਕਫ਼ੀ ਜਿਤਲਾਣ ਲਈ ਚੀਜ਼ਾਂ ਦੀਆਂ ਅਡੋ ਅਡ ਵਨਗੀਆਂ ਦੀ ਗਿਣਤੀ ਕਰਨ ਵਿਚ ਖਰਚ ਹੋ ਜਾਂਦਾ ਹੈ, ਜਿਸ ਨਾਲ ਉਸਦੀ ਕਹਾਣੀ ਦਾ ਉੱਕਾ ਹੀ ਸਬੰਧ ਨਹੀਂ ਹੁੰਦਾ। ਕਈ ਵੇਰ ਉਹ ਵਿਸਥਾਰ ਵਿਚ ਜ਼ਬਤ ਦੀਆਂ ਹੱਦਾਂ ਟਪ ਜਾਂਦਾ ਹੈ, ਜਿਵੇਂ ਸਹਿਤੀ ਤੇ ਜੋਗੀ ਦੀ ਗਲ ਬਾਤ ਵਿਚ ਜੋ

ਹਦੋਂ ਵਧ ਲਮੇਰੀ ਹੈ ਤੇ ਕਹਾਣੀ ਦੀ ਤੋਰ ਨੂੰ ਰੋਕ ਕੇ ਖੜੋ ਜਾਂਦੀ ਹੈ।

ਕਹਾਣੀ ਵਿਚ ਕਰਾਮਾਤ ਦਾ ਸ਼ਾਮਲ ਹੋਣਾ ਇਕ ਹੋਰ ਹੁਨਰੀ ਔਗਣ ਹੈ। ਜੇਹਾ ਕਿ ਅਸੀਂ ਦਸ ਆਏ ਹਾਂ, ਕਰਾਮਾਤ ਇਥੇ ਨਾ ਉਨ੍ਹਾਂ ਕਾਰਨਾਂ ਕਰਕੇ ਉਪਜਦੀ ਹੈ, ਨਾ ਹੀ ਉਹ ਨਤੀਜੇ ਪੈਦਾ ਕਰਦੀ ਹੈ, ਜੇਹੜੇ ਬਾਕੀ ਲਿਖਾਰੀਆਂ ਵਿਚ।

ਸਭ ਕੁਝ ਆਖ ਕੇ ਵੀ ਵਾਰਸਸ਼ਾਹ ਪੰਜਾਬੀ ਦਾ ਇਕ ਪਹਿਲੇ ਦਰਜੇ ਦਾ ਕਲਾਕਾਰ ਹੈ ਜਿਸਦੀ ਰਚਨਾਂ ਆਪਣੀ ਪਰਸਿੱਧਤਾ ਤੋਂ ਵਖਰੀ ਕੀਤੀ ਜਾਕੇ ਵੀ ਸਦੀਵੀ ਸਵਾਦ ਦੇਣ ਦਾ ਦਮ ਰਖਦੀ ਹੈ।

*** ਹਾਮਦ—** ਇਹ ਵੀ ਹੀਰ ਦਾ ਲਿਖਾਰੀ ਸੀ, ਕਵੀ ਨੇ ਜ਼ਬਾਨ ਤੇ ਮੁਹਾਵਰਾ ਠੇਠ ਵਰਤੇ ਹਨ। ਫ਼ਾਰਸੀ ਦਾ ਅਸਰ ਬੜਾ ਹੀ ਘਟ ਹੈ, ਭਾਵੇਂ ਭਾਸ਼ਾ ਦਾ ਅਸਰ ਜ਼ਰੂਰ ਪਿਆ ਹੈ। ਵਜ਼ਨ ਬੈਂਤ ਦਾ, ਪਰ ਕਿਧਰੇ ਦੋਹਰੇ ਵੀ ਦਿਤੇ ਹਨ। ਪਲਾਟ ਅਹਿਮਦ ਤੇ ਦਮੋਦਰ ਤੋਂ ਲਿਆ ਜਾਪਦਾ ਹੈ। ਵਾਰਸ ਦੇ ਕਲਾਮ ਦਾ ਹਾਮਦ ਨੂੰ ਕੋਈ ਪਤਾ ਨਹੀਂ ਸੀ। ਪਰ ਗੁਰਦਾਸ ਖਤਰੀ, ਮੁਕਬਲ ਅਹਿਮਦ ਤੇ ਦਮੋਦਰ ਦੀਆਂ ਹੀਰਾਂ ਦਾ ਜ਼ਿਕਰ ਉਸ ਆਪ ਕੀਤਾ ਹੈ। ਹਾਮਦ ਨੇ ਕਿਸੇ ਦੇ ਨਾਂਵਾਂ

---

*ਹਾਮਦ ਸ਼ਾਹ ਅਬਾਸੀ ਸ਼ੇਖ ਅੱਤਾ ਮੁਹੰਮਦ ਦਾ ਪੁਤਰ ਸੀ ਤੇ ਪਠਾਨਕੋਟ (ਗੁਰਦਾਸ ਪੁਰ) ਦੇ ਪਰਗਨੇ ਦੇ ਪਿੰਡ ਚੰਡੀ ਚੌਂਤਾ ਵਿਚ ੧੧੬੧ ਹਿਜਰੀ ਵਿਚ ਜੰਮਿਆਂ। ਹੀਰ ਦਾ ਕਿੱਸਾ ਇਸਨੇ ੧੭੮੩ ਈਸਵੀ ਵਿਚ ਸ਼ੁਰੂ ਕਰਕੇ ੧੮੦੫ ਈ: ਵਿਚ ਖ਼ਤਮ ਕੀਤਾ। ਇਸ ਨੂੰ ੧੯੦੮ ਈ: ਵਿਚ ਮੀਆਂ ਅਮਾਮ ਦੀਨ ਵਟਾਲੇ ਵਾਲਿਆਂ ਨੇ ਛਪਵਾਇਆ।

ਵਿਚ ਕੁਝ ਫ਼ਰਕ ਪਾ ਦਿਤਾ ਹੈ । ਹੀਰ ਰਾਂਝੇ ਦੇ ਇਸ਼ਕ ਨੂੰ ਹਕੀਕੀ ਦਸਣ ਤੇ ਬਹੁਤਾ ਤ੍ਰਾਣ ਲਾਇਆ ਹੈ। ਕਰਾਮਾਤਾਂ ਵੀ ਆਮ ਦਰਸਾਈਆਂ ਹਨ, ਤੇ ਕਿਤੇ ਕਿਤੇ ਜਜ਼ਬਾ ਤ੍ਰਿਖਾ ਹੋ ਚਮਕਿਆ ਹੈ (ਜਿਵੇਂ ਰਾਂਝੇ ਦੀਆਂ ਭਾਬੀਆਂ ਦਾ ਉਸਦੇ ਤੁਰਨ ਵੇਲੇ ਉਸ ਨਾਲ ਹਾਵ ਭਾਵ) ਪਰ ਆਮ ਕਵਿਤਾ ਅਹਿਮਦ ਦੀ ਲਕੀਰ ਨੂੰ ਹੀ ਤੋਰਦੀ ਹੈ, ਉਹੀ ਵਾਧੇ ਤੇ ਉਹੀ ਘਾਟੇ।

## ਬੀਰ ਰਸ ਦੀ ਕਵਿਤਾ—

ਜ਼ਮਾਨੇ ਦੀ ਹਲਚਲੀ, ਜੁਗ ਗਰਦੀ, ਉਤੋੜਿਤੀ ਹਲਿਆਂ ਤੇ ਰਾਜਸੀ ਪਲਟਿਆਂ ਨੇ ਮੁੜ ਇਕ ਵੇਰ ਬੀਰ ਰਸੀ ਕਵਿਤਾ ਨੂੰ ਜਨਮ ਦਿਤਾ। ਇਸ ਵੰਨਗੀ ਦੀ ਸਭ ਤੋਂ ਚੰਗੀ ਰਚਨਾਂ ਇਸ ਵੇਲੇ ਨਜਾਬਤ ਨੇ ਨਾਦਰ ਸ਼ਾਹ ਦੀ ਵਾਰ ਲਿਖਕੇ ਕੀਤੀ ਹੈ।

*** ਨਜਾਬਤ :—** ਨੇ ਇਹ ਵਾਰ ਅਠਾਰ੍ਹਵੀਂ ਸਦੀ ਈਸਵੀ ਦੇ ਅੰਤ ਵਿਚ ਨਾਦਰਸ਼ਾਹ ਦੇ ਹੱਲੇ ਤੋਂ ਕੋਈ ਅਧੀ ਸਦੀ ਪਿਛੋਂ ਲਿਖੀ, ਜਦੋਂ ਅਜੇ ਪੰਜਾਬ ਉਤੇ ਦੁਰਾਨੀਆਂ ਦਾ ਦਬਦਬਾ ਸੀ। ਇਸੇ ਲਈ

---

* ਨਜ਼ਾਬਤ ਮਟੀਲਾ ਹਰਲਾਂ (ਜ਼ਿਲਾ ਸ਼ਾਹਪੁਰ) ਦਾ ਰਹਿਣ ਵਾਲਾ ਸੀ ਤੇ ਜ਼ਾਤ ਦਾ ਰਾਜਪੂਤ ਸੀ। ਕਈ ਲੋਕ ਰਾਵਲਪਿੰਡੀ ਦੇ ਵਸਣ ਵਾਲੇ ਸ਼ਾਹ ਚੰਨ ਚਰਾਗ਼ ਨੂੰ ਇਸ ਵਾਰ ਦਾ ਕਰਤਾ ਮੰਨਦੇ ਹਨ ਪਰ ਸੱਯਦ ਹੋਣ ਕਰ ਕੇ ਵਾਰ ਵਿਚ ਦਿਤੀ ਹਿੰਦੂ ਮਰਯਾਦਾ ਨੂੰ ਨਿਭਾਣਾ ਉਸ ਲਈ ਅਸੰਭਵ ਸੀ।

[ਬਾਕੀ ਦੇਖੋ ਸਫ਼ਾ ੧੫੨ ਹੇਠਾਂ]

ਇਸ ਵਿਚ ਨਾਦਰ ਸ਼ਾਹ ਦੇ ਕਤਲਾਮ ਦਾ ਹਾਲ ਮੌਜੂਦ ਨਹੀਂ। ਇਸਦਾ ਇਕ ਕਾਰਨ ਇਹ ਵੀ ਹੋ ਸਕਦਾ ਹੈ (ਜਿਵੇਂ ਬਾਵਾ ਬੁਧ ਸਿੰਘ ਨੇ ਦਸਿਆ ਹੈ) ਕਿ ਵਾਰ ਵਿਚ ਨਾਇਕ ਦਾ ਜਸ ਗਾਇਆ ਜਾਂਦਾ ਹੈ, ਉਜਦੇ ਔਗੁਣਾ ਨੂੰ ਛੋਹਿਆ ਨਹੀਂ ਜਾਂਦਾ। ਇਸ ਲਈ ਕਵੀ ਨੇ ਨਾਦਰ ਦੀ ਬਹਾਦਰੀ ਨੂੰ ਉਘਾੜਿਆ ਹੈ; ਉਸਦੇ ਅਜਾਈਂ ਲਹੂ ਡੋਲ੍ਹਣ ਦਾ ਜ਼ਿਕਰ ਨਹੀਂ ਛੇੜਿਆ।

ਇਹ ਵਾਰ ਬੀਰ ਰਸ ਨੂੰ ਚੰਗੀ ਤਰ੍ਹਾਂ ਉਭਾਰਦੀ ਹੈ, ਬੋਲੀ ਠੇਠ ਕੇਂਦਰੀ ਹੈ, ਪਰ ਅਜੇਹੇ ਸ਼ਬਦ ਵੀ ਆਮ ਮਿਲਦੇ ਹਨ, ਜੋ ਜਾਂ ਤਾਂ

---

[ਸਫ਼ਾ ੨੫੧ ਦੇ ਫ਼ੁਟ ਨੋਟ ਦੀ ਬਾਕੀ]

ਨਜਾਬਤ ਦੀ "ਵਾਰ ਨਾਦਰ ਸ਼ਾਹ" "ਜਨਰਲ ਔਫ਼ ਦੀ ਪੰਜਾਬ ਹਿਸਟਾਰੀਕਲ ਸੁਸਾਇਟੀ" ਜਿਲਦ ਨੰਬਰ ੧ ਵਿਚ ਰੋਮਨ ਅਖਰਾਂ ਵਿਚ ਰਾਇ ਬਹਾਦਰ ਹਰੀ ਕਿਸ਼ਨ ਕੌਲ ਨੇ ਮੀਰਾਸੀਆਂ ਤੋਂ ਸੁਣ ਕੇ ਛਪਵਾਈ ਤੇ ਨਾਲ ਹੀ ਇਹ ਵੀ ਲਿਖਿਆ, ਕਿ ਇਸ ਵਾਰ ਦਾ ਕਰਤਾ ਉਨ੍ਹਾਂ ਦੇ ਖ਼ਿਆਲ ਵਿਚ ਕੋਈ ਹੋਰ ਸੀ, ਨਜਾਬਤ ਨੇ ਪਿਛੋਂ ਇਸਨੂੰ ਮਾਂਜਿਆ, ਕਿਉਂਕਿ ਲੜਾਈ ਦਾ ਵੇਰਵਾ ਏਨਾ ਬਰੀਕ ਹੈ ਕਿ ਵਾਰ ਦਾ ਨਾਦਰ ਦੇ ਹੱਲੇ ਦੇ ਨੇੜੇ ਤੇੜੇ ਬਣਾਏ ਜਾਣ ਦਾ ਨਿਸਚਾ ਕਰਨਾ ਪੈਂਦਾ ਹੈ। ਪਰ ਇਹ ਵੀ ਤਾਂ ਮੰਨਣਾ ਪੈਂਦਾ ਹੈ, ਕਿ ਏਨੀ ਛੇਤੀ ਪੰਜਾਬ ਤਕ ਇਹ ਵੇਰਵਾ ਪਹੁੰਚ ਕੇ ਉਸ ਉਤੇ ਵਾਰ ਬਣ ਜਾਣੀ ਮੁਮਕਿਨ ਨਹੀਂ ਸੀ। ਹਾਲਾਤ ਨੂੰ ਇਕੱਠਿਆਂ ਹੁੰਦਿਆਂ ਸਮਾਂ ਲਗਾ ਹੋਵੇਗਾ। ਨਾਦਰ ਦੀ ਕਤਲਾਮ ਦਾ ਜ਼ਿਕਰ ਵਾਰ ਵਿਚ ਨਾ ਹੋਣ ਕਰ ਕੇ ਵੀ ਕਈ ਇਸੇ ਨਤੀਜੇ ਤੇ ਪਹੁੰਚਦੇ ਹਨ, ਕਿ ਇਹ ਅਜੇਹੇ ਵੇਲੇ ਬਣਾਈ ਗਈ ਹੈ, ਜਦ ਅਜੇ ਕਤਲਾਮ ਨਹੀਂ ਸੀ ਹੋਈ।

ਬੇਅਰਥੇ ਹਨ, ਜਾਂ ਬੋਲੀ ਨੂੰ ਮਿਲਗੋਭਾ ਬਣਾ ਦੇਂਦੇ ਹਨ। ਤੋਲ ਤੇ ਤੁਕਾਂਤ ਵਿਚ ਵੀ ਘਾਟ ਵਾਧ ਹੈ। ਹੋ ਸਕਦਾ ਹੈ, ਜ਼ਬਾਨੀ ਯਾਦ ਕੀਤੇ ਜਾਣ ਕਰਕੇ ਮੀਰਾਸੀਆਂ ਨੇ ਇਸ ਵਿਚ ਰੱਲਾ ਪਾ ਦਿਤਾ ਹੋਵੇ, ਪਰ ਕਈ ਥਾਂਈਂ ਤਾਂ ਬੋਲੀ, ਉਪਮਾਵਾਂ ਤੇ ਵਲਵਲਾ ਇਉਂ ਚਮਕੇ ਹਨ, ਕਿ ਲਹੂ ਵਿਚ ਉਬਾਲ ਲੈ ਆਉਂਦੇ ਹਨ। ਤੋਲ ਵੀ ਇਕ ਤਰ੍ਹਾਂ ਦਾ ਨਹੀਂ ਵਰਤਿਆ ਜਿਸਤੋਂ ਪਤਾ ਲਗਦਾ ਹੈ, ਕਿ ਕਵੀ ਨੂੰ ਇਕੋ ਤੋਲ ਨਾਲ ਕਵਿਤਾ ਵਿਚ ਇਕਸਾਰਤਾ ਖਿਲਰ ਜਾਣ ਦੇ ਡਰ ਦਾ ਪਤਾ ਸੀ।

ਇਹ ਵਾਰ ਇਤਿਹਾਸਕ ਤੌਰ ਤੇ ਕਾਫ਼ੀ ਮਹਾਨਤਾ ਰਖਦੀ ਹੈ, ਕਿਉਂਕਿ ਇਸ ਵਿਚ ਨਾਦਰ ਦੇ ਹੱਲੇ ਦਾ ਹਾਲ ਬਹੁਤ ਬ੍ਰੀਕੀ ਨਾਲ ਚਿਤ੍ਰਿਆ ਗਿਆ ਹੈ, ਭਾਵੇਂ ਪ੍ਰਦੇਸੀ ਹਾਲਾਤ ਬਾਰੇ ਕਈ ਥਾਂਈਂ ਭੁਲ ਖਾਧੀ ਹੈ, (ਜਿਵੇਂ ਕਾਬਲ ਨੂੰ ਈਰਾਨ ਦਾ ਸੂਬਾ ਦਸਣ ਵਿਚ)। ਵਾਰ ਦੇ ਮੁੱਢ ਵਿਚ ਕਵੀ ਨੇ ਕਲ ਤੇ ਨਾਰਦ ਦਾ ਆਪੋ ਵਿਚ ਦਾ ਝਗੜਾ ਦਰਸਇਆ ਹੈ। ਕਲ ਤ੍ਰੀਮਤ ਹੈ ਤੇ ਨਾਰਦ ਮਰਦ, ਦੋਵੇਂ ਹਿੰਦੂ ਮਿਥਿਹਾਸ ਦੀਆਂ ਸ਼ਖ਼ਸੀਅਤਾਂ ਹਨ ਤੇ ਲੜਾਈ ਫ਼ਸਾਦ ਕਰਾਣ ਦੀਆਂ ਮੂਲ ਗਿਣੀਆਂ ਜਾਂਦੀਆਂ ਹਨ। ਕਵੀ ਨੇ ਪਹਿਲਾਂ ਇਨ੍ਹਾਂ ਦੋਹਾਂ ਦੀ ਆਪੋ ਵਿਚ ਖਹਿ ਮਖਹਿ ਹੁੰਦੀ ਦਸੀ ਹੈ। ਕਲ ਲਹੂ ਪੀਣਾ ਚਾਹੁੰਦੀ ਹੈ ਤੇ ਆਪਣੇ ਪਤੀ ਨਾਰਦ ਨੂੰ ਮੇਹਣੇ ਮਾਰਦੀ ਹੈ, ਕਿ ਉਹ ਮਖੱਟੂ ਹੈ। ਕਦੀ ਉਸਦੇ ਆਹਾਰ ਲਈ ਰਤ ਮਾਸ ਨਹੀਂ ਲਿਆਂਦਾ। ਨਾਰਦ ਨੂੰ ਚਿੜ ਲਗਦੀ ਹੈ, ਉਹ ਮੁਹੰਮਦ ਸ਼ਾਹ ਨੂੰ ਜਾ ਕੇ ਭੜਕਾਉਂਦਾ ਹੈ, ਕਿ ਤੇਰੇ ਸਰਦਾਰ ਤੇਰੇ ਵਿਰੁਧ ਹਨ, ਉਤੋਂ ਨਾਦਰ ਚੜ੍ਹਿਆ ਆਉਂਦਾ ਹੈ, ਤੂੰ ਕੋਈ ਬਚਾਉ ਦੀ ਤਰਕੀਬ ਸੋਚ। ਕਲ ਨਾਦਰ ਸ਼ਾਹ ਨੂੰ ਜਾ ਕੇ ਚਮਕਾਉਂਦੀ ਹੈ, ਕਿ ਮੁਹੰਮਦ ਸ਼ਾਹ ਦੇ ਦਰਬਾਰ ਵਿਚ ਅਜੋੜ ਹੈ। ਤੂੰ ਹਿੰਦੁਸਤਾਨ ਤੇ ਹਲਾ ਕਰਕੇ ਦਿੱਲੀ ਦੇ ਤਖ਼ਤ ਦਾ ਮਾਲਕ ਬਣ ਜਾ। ਅੰਤ

ਨਾਦਰ ਮੰਨ ਜਾਂਦਾ ਹੈ, ਤੇ ਮੁਹੰਮਦ ਸ਼ਾਹ ਨੂੰ ਆਪਣਾ ਏਲਚੀ ਭੇਜਦਾ ਹੈ, ਕਿ ਜਾਂ ਉਸਦੀ ਈਨ ਮੰਨ ਜਾਏ, ਜਾਂ ਲੜਾਈ ਵਾਸਤੇ ਤਿਆਰ ਹੋ ਜਾਏ। ਮੁਹੰਮਦ ਸ਼ਾਹ ਏਲਚੀ ਦੀ ਨਿਰਾਦਰੀ ਕਰਦਾ ਹੈ, ਨਾਦਰ ਸ਼ਾਹ ਇਹ ਸੁਣ ਕੇ ਕੂਚ ਦੀ ਤਿਆਰੀ ਦਾ ਹੁਕਮ ਦੇਂਦਾ ਹੈ, ਹੌਲੀ ਹੌਲੀ ਫ਼ੌਜ ਚੜ੍ਹਦੀ ਹੈ, ਰਾਹ ਦੀਆਂ ਔਕੜਾਂ ਚੀਰਦੀ, ਥਾਉਂ ਥਾਈਂ ਯੁਧ ਕਰਦੀ ਤੇ ਜਿਤਦੀ ਤੁਰੀ ਜਾਂਦੀ ਹੈ।

ਕਵੀ ਨੇ ਨਾਦਰ ਸ਼ਾਹ ਦੇ ਪਹਿਲਵਾਨ ਸਿਪਾਹੀਆਂ ਦੇ ਹਾਸ ਭਰੇ ਨਕਸ਼ੇ ਤੇ ਉਨ੍ਹਾਂ ਦੀ ਆਉਂਦ ਤੇ ਉਹਨਾਂ ਦੇ ਰਾਹ ਵਿਚ ਕਿਸੇ ਦੇ ਟਿਕ ਨਾ ਸਕਣ ਦੇ ਨਜ਼ਾਰੇ ਡਾਢੇ ਹੁਨਰ ਨਾਲ ਚਿਤ੍ਰੇ ਹਨ :

ਉਨ੍ਹਾਂ ਦੇ ਨਕ ਫੀਨੇ ਸਿਰ ਤਾਵੜੇ, ਢਿਡ ਵਾਂਗ ਢਮੱਕੇ।
ਉਹ ਇਕਾ ਨਾਰ ਵਸਾਉਂਦੇ, ਦਾਹ ਭਾਈ ਸੱਕੇ।
ਕੋਟਾਂ ਨੂੰ ਆਉਣ ਥਰਰਹਾਟ, ਨੀਰ ਨਦੀਆਂ ਸੁੱਕੇ।
ਈਰਾਨ ਤੂਰਾਨ ਤੇ ਇਸਫਹਾਂ, ਧਰ ਤਲੀ ਤੇ ਫੱਕੇ।

ਏਧਰ ਮੁਹੰਮਦ ਸ਼ਾਹ ਦਾ ਸ੍ਵੈ-ਭਰੋਸਾ ਵੀ ਕੋਈ ਘਟ ਨਹੀਂ, ਉਹ ਕਚੀਚੀਆਂ ਵੱਟ ਰਿਹਾ ਹੈ :

ਮੈਂ ਤਾਂ ਚੜ੍ਹਕੇ ਕਿਲ੍ਹਾ ਕੰਧਾਰ ਦਾ, ਸਣੇ ਬੁਰਜੀਂ ਢਾਹਾਂ।
ਏਹਦੀ ਸਾੜਾਂ ਬਾਲਾਸਾਰ ਮੈਂ, ਦੇ ਅੱਗੀ ਭਾਹਾਂ।
ਕਾਬਲ ਰੋਣ ਪਠਾਣੀਆਂ, ਕਰ ਖਲੀਆਂ ਬਾਹਾਂ।

ਅਟਕ, ਜੇਹਲਮ, ਗੁਜਰਾਤ, ਲਾਹੌਰ ਨੂੰ ਜਿਤਦਾ ਹੋਇਆ, ਨਾਦਰ ਸ਼ਾਹ ਕਰਨਾਲ ਦੇ ਮੈਦਾਨਾਂ ਉਤੇ ਪੁਜਿਆ, ਉਧਰੋਂ ਮੁਹੰਮਦ ਸ਼ਾਹ ਦੀ ਫ਼ੌਜ ਦਾ ਜੰਗ ਵਿਚ ਉਤਰਨ ਦਾ ਧੂੜ-ਅਟਿਆ ਨਜ਼ਾਰਾ ਤੇ

ਉਸ ਵਿਚ ਹਾਥੀ ਦੰਦਾਂ ਦੀ ਲਿਸ਼ਕਾਰ ਡਾਢਾ ਭਿਆਨਕ ਨਕਸ਼ਾ ਖਿੱਚ ਵਿਖਾਉਂਦੇ ਹਨ :

ਚੜ੍ਹੇ ਚੁਗੱਤਾ ਬਾਦਸ਼ਾਹ ਧਰੱਗੀ ਧਸਕਾਰੇ ।
ਘੋੜਾ ਸਾਢੇ ਦਸ ਲਖ, ਰਜਵਾੜੇ ਸਾਰੇ ।
ਗਰਦਾਂ ਫ਼ਲਕੀਂ ਪਹੁੰਚੀਆਂ, ਪੈ ਗਏ ਗ਼ੁਬਾਰੇ ।
ਦਿਹੁੰ ਚੰਨ ਨਜ਼ਰ ਨਾ ਆਂਵਦਾ, ਅਸਮਾਨੀ ਤਾਰੇ ।
ਬਾਗ਼ੀ ਬੋਲਨ ਕੋਇਲਾਂ, ਜਿਉਂ ਤੁਰੀਆਂ ਕੂਕਾਰੇ ।
ਪੀਂਘੇ, ਫਰੇ, ਬੈਰਕਾਂ, ਰੰਗ ਕਰਨ ਨਜ਼ਾਰੇ ।
ਰਣ ਭੇਰੀ ਬਦਲ ਗੱਜਦੇ, ਘੰਟਾਲ ਨਹਾਰੇ ।
ਹਾਥੀ ਦਿਸਣ ਆਉਂਦੇ, ਵਿਚ ਦਲਾਂ ਸ਼ਿੰਗਾਰੇ ।
ਦੰਦ ਚਿਟੇ ਦੇਣ ਵਖਾਲੀਆਂ, ਕਹੁ ਕਿਤ ਨਿਹਾਰੇ ।
ਜਿਉਂ ਘਟ ਕਾਲੀ ਬਗਲਿਆਂ, ਰੁਤ ਸਮਾਂ ਚਿਤਾਰੇ ।
ਜਿਉਂ ਨੋਂਹਦਰ ਹਲਾਂ ਡਿਗੀਆਂ, ਸੁੰਡ ਲੈਣ ਝੁਟਾਰੇ ।
ਜਿਉਂ ਦਿਸਣ ਉਤੇ ਮਕਬਰਿਆਂ, ਸਫ਼ੈਦ ਮੁਨਾਰੇ ।
ਜਿਉਂ ਪਹਾੜਾਂ ਉਤੇ ਅਯਦਹਾ, ਕਟ ਖਾਵਨ ਹਾਰੇ ।

ਨਾਦਰ ਨੇ ਹੱਲਾ ਸ਼ੁਰੂ ਕੀਤਾ, ਉਧਰੋਂ ਵੀ ਕਈ ਪਾਸਿਆਂ ਤੋਂ ਮੋੜਵਾਂ ਜਵਾਬ ਆਇਆ, ਖ਼ਾਸ ਕਰ ਸਨਿਆਸੀਆਂ ਵਲੋਂ, ਜਿਨ੍ਹਾਂ ਨੂੰ ਨਾਦਰ ਲਾਹਨਤਾਂ ਪਾਉਂਦਾ, ਨਿੰਦਦਾ, ਚੋਭਾਂ ਮਾਰਦਾ ਹੈ :

ਸ਼ਾਹ ਨਾਦਰ ਗਲ ਅਲਾਹੀ, ਸਖ਼ਤੀ ਬੋਲ ਕੇ ।
ਤੁਸੀ ਹੈਸੋ ਟੁਕੜ ਗਦਾਈ, ਹਿੰਦੁਸਤਾਨ ਦੇ ।
ਕੋਈ ਦੇਂਦੇ ਲੋਕ ਗਵਾਈ ਤੁਹਾਡੇ ਫਕਰ ਦੀ ।

ਹੁਣ ਜਾਂਦੇ ਹੋ ਹੈਫ਼ ਕਮਾਈ, ਲਜ ਨਾ ਵਤਨ ਦੀ।
ਸਿਰ ਖ਼ਾਕ ਤੁਹਾਡੇ ਪਾਈ, ਜਾਉ ਨੱਸ ਕੇ।

ਉਨ੍ਹਾਂ ਦਾ ਇਹ ਸੁਣ, ਗ਼ੁਸਾ ਖਾ, ਭਿਆਨਕ ਹੋ ਕੇ ਅਗੋਂ ਲੜਨਾਂ ਤੇ ਉਨ੍ਹਾਂ ਦੀਆਂ ਫ਼ਕੀਰੀ ਆਦਤਾਂ ਨੂੰ ਕਵੀ ਨੇ ਡਾਢੇ ਜੋਸ਼ ਨਾਲ ਬਿਆਨਿਆ ਹੈ :

੧. ਕਰਨ ਫ਼ਕੀਰ ਤਿਆਰੇ, ਆਉਣ ਜੰਗ ਤੇ।
ਜਿਉਂ ਸ਼ੇਰ ਮਾਰਨ ਭਬਕਾਰੇ, ਪਹੁੰਚਨ ਮਾਰ ਤੇ।
ਜਿਉਂ ਬੰਨ੍ਹਣ ਬਾਜ਼ ਤਰਾਰੇ, ਵੇਖ ਸ਼ਿਕਾਰ ਨੂੰ।
ਉਹ ਦੇਵਣ ਖੋਲ੍ਹ ਭੰਡਾਰੇ, ਤੇਗ਼ਾਂ ਵਾਹ ਕੇ।

੨. ਪਹਿਲਾਂ ਜੰਗ ਸਨਿਆਸੀ ਕਰਦੇ ਓਕੜਾ।
ਖ਼ਾਕ ਜਿਨ੍ਹਾਂ ਦੀ ਵਾਸੀ ਜ਼ਾਤੀ ਦੇ ਸੂਰਮੇ।
ਉਹ ਅਠੇ ਪਹਿਰ ਉਦਾਸੀ ਭੇਖ ਫ਼ਕੀਰ ਦਾ।
ਉਹਨਾਂ ਦੀ ਕੋਈ ਨਾ ਫੁਫੀ ਮਾਸੀ, ਕਿਸੇ ਨ ਰੋਵਣਾ।
ਉਹਨਾਂ ਦੇ ਦੀਵੇ ਬਲਨ ਅਕਾਸ਼ੀ ਵਾਉ ਝਟਕਿਆਂ।
ਇਕ ਰਬ ਤਿਨ੍ਹਾਂ ਦਾ ਸਾਥੀ, ਆਏ ਸਾਹਮਣੇ।
ਉਹਨਾਂ ਕੋਲ ਛੁਰੀ, ਕੁਹਾੜੀ, ਕਾਤੀ, ਇਹ ਹਥਿਆਰ ਸਨ।
ਉਹ ਭੱਜਣ ਵਾਂਗ ਇਰਾਕੀ ਤੇਗ਼ਾਂ ਵਾਹੁੰਦੇ।
ਉਹ ਖਾਂਦੇ ਮਾਸ ਗੁਟਾਕੀ ਵਗਣ ਨਾਵਕਾਂ।

ਮਿਰਜ਼ਾ ਨੂਰ ਬੇਗ ਈਰਾਨੀ ਤੇ ਅਫ਼ਜ਼ਲ ਕੁਲੀ ਦੀ ਲੜਾਈ ਦਾ ਕਹਿਰ-ਨਜ਼ਾਰਾ ਵੀ ਇਸੇ ਖ਼ੂਬੀ ਨਾਲ ਖਿਚਿਆ ਹੈ :

ਉਹ ਜੁਟ ਪਏ ਦੋਵੇਂ ਸੂਰਮੇਂ, ਰਣ ਅਗੇ ਹਾਰੇ।
ਉਹ ਮਾਰਨ ਸੱਟ ਵਦਾਨ ਵਾਂਗ, ਹੋ ਪੱਬਾਂ ਭਾਰੇ।
ਕਰ ਝੜ ਕੜਕ, ਕੜਕ ਝੜਕ, ਢਾਲੀਂ ਬਲਖਾਰੇ।
ਹਥੇ ਰਹੀਆਂ ਗੱਡੀਆਂ, ਉਡ ਗਏ ਕਿਨਾਰੇ।
ਫੁਲ ਢਾਲਾਂ ਦੇ ਝੜ ਪਏ, ਕਹੁ ਕਿਤ ਨਿਹਾਰੇ।
ਜਿਉਂ ਆਤਸ਼ ਬਾਜ਼ਾਂ ਫੂਕੀਆਂ, ਫੁਲ ਝੜੀ ਅਨਾਰੇ।

ਇਸੇ ਵਲਵਲੇ ਨਾਲ ਖ਼ਾਨ ਦੌਰਾਂ ਤੇ ਨਾਦਰ ਸ਼ਾਹ ਦੀ ਲੜਾਈ ਦਾ ਹਾਲ ਵਰਨਨ ਕੀਤਾ ਹੈ। ਇਕੱਲੇ ਇਕੱਲੇ ਦੀ ਲੜਾਈ ਤੋਂ ਪਿਛੋਂ ਹੁਣ ਦੋਹਾਂ ਫ਼ੌਜਾਂ ਦਾ ਇਕਠਾ ਘੋਲ ਹੁੰਦਾ ਹੈ। ਕਵੀ ਨੇ ਲੜਾਈ ਦਾ ਸਾਰਾ ਕੜਾਕਾ, ਸ਼ਬਦਾਂ ਵਿਚ ਬੰਨ੍ਹ ਬਹਾਲਿਆ ਹੈ :

ਦੋਹੀਂ ਦਲੀਂ ਮੁਕਾਬਲਾ, ਰਣ ਸੂਰੇ ਗੜ੍ਹਕਣ।
ਚੜ੍ਹ ਤੋਪਾਂ ਗਡੀਂ ਢੁਕੀਆਂ, ਲੱਖਾਂ ਸੰਗਲ ਖੜਕਣ।
ਜਿਉਂ ਦਰ ਖੁਲ੍ਹੇ ਦੋਜ਼ਖਾਂ, ਮੂੰਹ ਭਾਈਂ ਭੜਕਣ।
ਜਿਉ ਝੁੰਬੇ ਮਾਰੇ ਪੰਖਣੂ, ਵਿਚ ਬਾਗ਼ਾਂ ਦੇ ਫੜਕਣ।
ਜਿਉ ਝੱਲੀਂ ਅਗਾਂ ਲਗੀਆਂ, ਰਣ ਸੂਰੇ ਤੜਕਣ।
ਉਹ ਹਸ਼ਰ ਦਿਹਾੜਾ ਵੇਖਕੇ, ਦਲ ਦੋਵੇਂ ਧੜਕਣ।

ਕਵੀ ਦੀਆਂ ਉਪਮਾਵਾਂ ਘਰੋਗੀ, ਪਰ ਅਸਲੋਂ ਕਵੀਆਨਾ ਤੇ ਭਾਵ-ਪੂਰਤ ਹਨ। ਸ਼ਬਦਾਂ ਦੀ ਅਵਾਜ਼ ਵਿਚੋਂ ਉਹਨਾਂ ਦਾ ਭਾਵ ਡੁਲ੍ਹ ਡੁਲ੍ਹ ਪੈਂਦਾ ਹੈ। ਕਿਤਨੇ ਹੀ ਸ਼ਬਦ, ਜਾਂ ਬੋਲ-ਚਿਤ੍ਰ ਕਵੀ ਨੇ ਨਵੇਂ ਘੜ ਕੇ ਤੇ ਹੂ-ਬ-ਹੂ ਨਜ਼ਾਰੇ ਖਿਚ ਕੇ ਆਪਣੀ ਨੀਝ ਤੇ ਪਰਖ ਦਾ ਪਤਾ ਦਿਤਾ ਹੈ, ਜੰਗ ਵਿਚ ਮੌਤ ਵੰਡੀਣ ਵੇਲੇ ਤੇ ਹਥਿਆਰਾਂ ਦੇ ਟਕਰਾਉ ਵੇਲੇ ਕਵੀ ਡਾਢੇ

ਢੁਕਵੇਂ ਅਲੰਕਾਰ ਵਡੀ ਗਿਣਤੀ ਵਿਚ ਬੰਨ੍ਹਦਾ ਹੈ ਤੇ ਵਾਰ ਦੇ ਬੀਰ ਰਸੀ ਸੁਭਾਉ ਨੂੰ ਓੜਕ ਦੀ ਚਮਤਕਾਰ ਦੇ ਜਾਂਦਾ ਹੈ, ਜਿਵੇਂ ਸੂਰਮਿਆਂ ਦੇ ਝੜ ਕੇ ਡਿਗਣ ਦਾ ਨਜ਼ਾਰਾ ਖਿਚਦਿਆਂ ਹੋਇਆਂ :

ਜਿਉਂ ਕੈਫ਼ੀ ਝੜਨ ਉਂਘਲਾ ਕੇ, ਹੋ ਖੀਵੇ ਮਤਵਾਲੇ ।
ਜਿਵੇਂ ਰੁਪਿਆ ਤਾ ਕੇ, ਵਿਚ ਪਾਣੀ ਦੇ ਡਾਲੇ ।

ਜਾਂ ਇਹ ਬਿਆਨ ਕਰਦਿਆਂ, ਕਿ ਤੀਰਾਂ ਦੇ ਟੁਕੇ ਤੇ ਤਲਵਾਰ ਦੀਆਂ ਧਾਰਾਂ ਮਨੁੱਖੀ ਸਰੀਰਾਂ ਵਿਚੋਂ ਕਿਵੇਂ ਪਾਰ ਹੁੰਦੀਆਂ ਹਨ ਤੇ ਮੌਤ ਕਿਵੇਂ ਵੰਡੀਂਦੀ ਹੈ :

੧. ਜਿਉਂ ਤੀਰ ਸ਼ੱੜਕੇ ਭਾਦਰੋਂ, ਬੰਨ੍ਹ ਢੁਕੇ ਝੱੜੀਆਂ ।
ਜਿਉਂ ਮੇਖਾਂ ਬੇੜੀ ਠੁੱਕੀਆਂ, ਧਸ ਗੁੱਝਾਂ ਵੜੀਆਂ ।
ਜਿਉਂ ਪਹਾੜਾਂ ਦੇ ਦਾ ਤੇ, ਸੈ ਪਈਆਂ ਪੜੀਆਂ ।
ਨੇਜੇ ਆਇ ਨੇ ਢੁਕ ਕੇ, ਜਿਵੇਂ ਪਾਣੀ ਹੜ੍ਹ ਦੇ ।
ਸੀਸ ਨਿਵਾਏ ਬਰਛਿਆਂ, ਤਸਬੀਹਾਂ ਪੜ੍ਹਦੇ ।
ਬਰਛੇ ਲੈਣ ਭਵਾਲੀਆਂ, ਜਿਉਂ ਨਟ ਸੂਲੀ ਚੜ੍ਹਦੇ ।
ਜਿਵੇਂ ਕਬੂਤਰ ਫੜਕ ਕੇ, ਹੋ ਲੋਥਾਂ ਝੜਦੇ ।
ਜਿਉਂ ਕਾਂ ਬਸੇਰਾ ਬਾਗ਼ ਵਿਚ, ਘੱਤ ਘੇਰਾ ਵੜਦੇ ।

੨. ਜੁੜੀਆਂ ਆਣ ਕੰਧਾਰਾਂ, ਗੱਜਣ ਸੂਰਮੇ ।
ਸੈ ਜ਼ਾਤੀ ਤਲਵਾਰਾਂ, ਲਿਸ਼ਕਨ ਬਦਲੀਆਂ ।
ਤਲਵਾਰੀਂ ਦੀਆਂ ਝਬਕਾਰਾਂ, ਵਸੇ ਮੀਂਹ ਜਿਉਂ ।
ਜਿਵੇਂ ਟਿੰਡਾਂ ਲਾਹ ਕੁੰਭਾਰਾਂ, ਧਰੀਆਂ ਚੱਕ ਤੋਂ ।

ਤਿਵੇਂ ਸਿਰੀਆਂ ਬੇਸ਼ੁਮਾਰਾਂ, ਘੱਟੇ ਰੁਲਦੀਆਂ।
ਜਿਉਂ ਤਰਬੂਜ਼ ਬਜ਼ਾਰਾਂ, ਦਿਸਣ ਢੇਰੀਆਂ।

੩. ਸੱਟ ਬਧ ਬਰਛੀ ਤਰ ਗਈ, ਫਲ ਲਿਸ਼ਕਾਰਦੀ।
ਜਿਵੇਂ ਤਾਰਾ ਟੁਟਾ ਅੰਬਰੋਂ, ਰਾਤ ਗੁਬਾਰ ਦੀ।
ਜਿਵੇਂ ਘੁਥੀ ਕੂਹੀ ਕੁਲੰਗ ਤੋਂ, ਮੀਰ ਸ਼ਿਕਾਰ ਦੀ।

੪. ਉਸ ਬਰਛਾ ਪਗੜ ਸੰਭਾਲਿਆ, ਤਪ ਗੁਸੇ ਰਿੱਧਾ।
ਭੰਨ ਗਿਆ ਕਲੇਜਾ ਵੱਖੀਆਂ, ਲੈ ਲੁਕਮਾ ਬਿੱਧਾ।
ਮੁਰਗ ਜਿਵੇਂ ਕਬਾਬੀਆਂ, ਚਾ ਸੀਖੀਂ ਵਿੱਧਾ।

੫. ਉਸ ਧੂ ਮਿਆਨੋਂ ਕਢਿਆ, ਮੁੱਲ ਬੇ-ਸ਼ੁਮਾਰੀ।
ਉਹਦੀ ਵਾਢ ਵਾ ਨਾਲੋਂ ਪਤਲੀ, ਉਸਤਾਦ ਸੰਵਾਰੀ।
ਉਹ ਅੜੇ ਨ ਜ਼ਰ੍ਹਾ ਬਕਤਰਾ, ਰਤ ਪੀਵਣ ਹਾਰੀ।
ਉਸ ਜੁਦਾ ਕੀਤਾ ਵਢ ਖੋਪਰੀ, ਸਣ ਮਗ਼ਜ਼ ਉਤਾਰੀ।
ਜਿਵੇਂ ਹਾਂਡੀ ਟੁਟੀ ਖੀਰ ਦੀ, ਡਿਗ ਹਥੋਂ ਭਾਰੀ।
ਜਿਵੇਂ ਮਟਕੀ ਭੰਨੀ ਗੁਜਰੀ, ਚਾ ਦਹੀਂ ਖਿਲਾਰੀ।

੬. ਫਲ ਦੇਂਦੀ ਸੁਰਖ ਵਿਖਾਲੀ, ਕਿਤ ਨਿਹਾਇਤੇ।
ਜਿਉਂ ਦਿਹੁੰ ਚੜ੍ਹਦੇ ਦੀ ਲਾਲੀ, ਸੂਹੇ ਰੰਗ ਦੀ।

੭. "ਜਿਉਂ ਟੁਟੀ ਰਸੀ ਛੱਠੀਆਂ, ਲੋਥਾਂ ਕਰਵਾਨੇ"।

੮. "ਕਰ ਸਿਰੀਆਂ ਦੇ ਦਮਦਮੇ, ਚੜ੍ਹ ਖਾਇ ਖਾਨਾਂ"।

੯. "ਕੇਹਰ ਹਿਰਨ ਜਿਉਂ ਖਹਿੰਦਿਆਂ, ਲੜਦੇ ਵਿਚ ਬਾਰੀ"।

੧੦. "ਜਿਵੇਂ ਅਗ ਲਗੀ ਸੀ ਨਾੜ ਨੂੰ, ਤਿਵੇਂ ਭੁਜਣ ਧਾਂਣਾਂ।
ਚਮਕਨ ਦੇਖ ਤਿਪਾਲੀਆਂ, ਜਿਉਂ ਰਾਤ ਟਿੰਡਾਣਾ।
ਜਿਵੇਂ ਮੋਛੇ ਕਰ ਕਰ ਸੁਟੀਆਂ, ਗਨੀਆਂ ਤਰਖਾਣਾ।
ਜਿਵੇਂ ਝੜੇ ਸ਼ਰਾਬੀ ਫਰਸ਼ ਤੋਂ, ਬਾਂਹ ਦੇ ਸਿਰਹਾਣਾ।
ਖੇਡ ਸੁਤੇ ਹੋਲੀ ਰਾਜਪੂਤ, ਕਰ ਸੂਹਾ ਬਾਣਾ।

ਕਈ ਸ਼ਬਦਾਂ ਤੋਂ ਜਾਪਦਾ ਹੈ, ਕਿ ਕਵੀ ਨੇ "ਚੰਡੀ ਦੀ ਵਾਰ" ਸੁਣੀ ਹੋਈ ਸੀ, ਤੇ ਬਿਆਨ ਤੋਂ ਪਤਾ ਲਗਦਾ ਹੈ, ਕਿ ਉਸਨੂੰ ਵਾਰ ਦੇ ਨੇਮਾਂ, ਖ਼ਾਸ ਕਰ ਤੋਲ, ਬੀਰ-ਰਸ ਦਾ ਉਭਾਰ, ਨਾਇਕ ਦੀਆਂ ਖ਼ੂਬੀਆ ਦਾ ਬਿਆਨ ਤੇ ਮੰਦਿਆਈਆਂ ਦਾ ਲੁਕਾ, ਤੇ ਢੁਕਦੀ ਬੋਲੀ ਤੇ ਉਪਮਾਵਾਂ ਦੀ ਜਾਣਕਾਰੀ ਸੀ।

## ਭਗਤੀ ਰਸ ਦੀ ਕਵਿਤਾ

ਹਿੰਦੂ ਸਿਖ ਕਵੀਆਂ ਦੀ ਇਸ ਸਮੇਂ ਦੀ ਭਗਤੀ ਰਚਨਾਂ ਬਹੁਤਾ ਧਿਆਨ ਨਹੀਂ ਖਿਚਦੀ। ਹਾਂ, ਕੁਝ ਕੁ ਨਾਂ ਲਏ ਜਾ ਸਕਦੇ ਹਨ। ਅਗਰਾ ਨੇ ਹਕੀਕਤ ਰਾਇ ਦੀ ਮੁਸਲਮਾਣ ਹਾਕਮਾਂ ਦੇ ਮਜ਼ਹਬੀ ਪਖ-ਬਾਦ ਦੇ ਕਾਰਨ ੧੭੩੪ ਈ: ਵਿਚ ਲਾਹੌਰ ਵਿਚ ਪਾਈ ਸ਼ਾਹਦਤ ਦੇ ਕੀਰਨੇ ਸਾਦ ਮੁਰਾਦੇ ਬੈਂਤਾਂ ਵਿਚ ਪਾਏ ਹਨ, ਤੇ ਧਰਮ ਤੇ ਕਾਇਮ ਰਹਿਣ, ਦੁਨੀਆਂ ਦੀ ਨਾਸ਼ਮਾਨਤਾ ਅਤੇ ਭਗਤੀ ਦੀ ਵਡਿਆਈ ਉਤੇ ਜ਼ੋਰ ਦਿਤਾ ਹੈ। ਅਗਰਾ ਹਿੰਦੂ ਸੇਠੀ ਜ਼ਾਤ ਦਾ ਸੀ, ਪੜ੍ਹਿਆ ਨਹੀਂ ਜਾਪਦਾ, ਪਰ ਸਿਖ, ਹਿੰਦੂ ਤੇ ਮੁਸਲਮਾਣ ਧਰਮਾਂ ਦੀ ਮੋਟੀ ਮੋਟੀ ਵਾਕਫ਼ੀ ਉਸਨੂੰ ਹੈ। ਕੁਝ ਫ਼ਾਰਸੀ ਦੀਆਂ ਸਾਹਿਤਕ ਕਿਤਾਬਾਂ ਦੇ ਨਾਵਾਂ ਤੋਂ ਵੀ

ਜਾਣੂ ਹੈ, ਤੇ ਉਸ ਵੇਲੇ ਦੇ ਰਸਮ ਰਿਵਾਜ (ਖ਼ਾਸ ਕਰ ਵਿਆਹ ਸ਼ਾਦੀ ਦੇ) ਅਤੇ ਕਰੁਣਾ ਰਸ ਨੂੰ ਨਿਭਾਣ ਵਿਚ ਸਾਧਾਰਨ ਤੌਰ ਤੇ ਸਫ਼ਲ ਰਿਹਾ ਹੈ। ਇਹ ਵਾਰ ੧੭੮੪ ਈ: ਵਿਚ ਲਿਖੀ ਗਈ ਹੈ, ਕਈ ਇਕ ਖਰੜਿਆਂ ਵਿਚ ਇਸਦੇ ਲਿਖਣ ਦੀ ਤਾਰੀਖ਼ ੧੭੯੦ਈ: ਦਿਤੀ ਹੈ। ਇਕ ਖਰੜੇ ਵਿਚ ਕਵੀ ਨੇ ਆਪਣਾ ਨਾਮ ਅਗਰਾ ਸਿੰਘ ਦਸਿਆ ਹੈ। ਕਵੀ ਦਾ ਝੁਕਾ ਵੀ ਵਧੀਕ ਸਿਖ ਧਰਮ ਵਲ ਜਾਪਦਾ ਹੈ, ਪਰ ਇਸ ਗਲ ਦਾ ਕਵਿਤਾ ਵਿਚੋਂ ਨਿਰਣਾ ਨਹੀਂ ਕੀਤਾ ਜਾ ਸਕਦਾ, ਕਿ ਉਹ ਹਿੰਦੂ ਸੀ ਜਾਂ ਸਿਖ।

**ਗ਼ਰੀਬ ਦਾਸ:**—ਨੇ ਭਗਤੀ ਰਸ ਦੇ ਸ਼ਬਦ ਲਿਖੇ; ਆਪਦਾ ਪੰਥ ਵੀ ਚਲਦਾ ਹੈ।

**ਬਧ ਸਿੰਘ:**—ਕਾਫ਼ੀਆਂ ਤੇ ਸੀਹਰਫ਼ੀ।

**ਸੇਵਾ ਸਿੰਘ:**—ਸਹਿਰਫ਼ੀ, ਸਤ ਵਾਰਾ, ਬਾਰਾ ਮਾਂਹ

★

# ਅਠਵਾਂ ਕਾਂਡ

## ਪਿਛਲਾ ਮੁਗ਼ਲਈ ਕਾਲ—ਵਾਰਤਕ

ਇਸ ਸਮੇਂ ਦੇ ਵਾਰਤਕ ਸਿਖ ਲਿਖਾਰੀਆਂ ਨੇ ਬੋਲੀ ਦਾ ਨੁੱਕ ਬੰਨ੍ਹਣ, ਉਸਨੂੰ ਪਕਾਣ ਤੇ ਉਸਨੂੰ ਫ਼ਲਸਫ਼ੇ ਦੇ ਗੂੜ੍ਹੇ ਭਾਵ ਸਮਝਾਣ ਦੇ ਯੋਗ ਬਨਾਉਣ ਲਈ ਹੰਭਲਾ ਮਾਰਿਆ। ਹਾਂ, ਵਾਰਤਕ ਦਾ ਮਜ਼ਮੂਨ ਨਹੀਂ ਬਦਲਿਆ। ਸਾਖੀਆਂ, ਟੀਕੇ ਧਰਮ-ਉਪਦੇਸ਼ ਦਾ ਰਿਵਾਜ ਹੀ ਪ੍ਰਚਲਤ ਰਿਹਾ।

**ਭਾਈ ਮਨੀ ਸਿੰਘ:—** ਨੇ ਵਾਰਤਕ ਉਸਾਰੀ ਵਿਚ ਇਸ ਸਮੇਂ ਸਭ ਤੋਂ ਵਧੀਕ ਹਿੱਸਾ ਲਿਆ। ਆਪ ਦਰਬਾਰਸਹਿਬ ਅੰਮ੍ਰਿਤਸਰ ਦੇ ਗ੍ਰੰਥੀ ਸਨ ਤੇ ਗੁਰੂ ਗੋਬਿੰਦ ਸਿੰਘ ਦੇ ਹਜ਼ੂਰੀ ਸਿਖ ਰਹਿ ਚੁਕੇ ਸਨ, ਸਿਖ ਧਰਮ ਤੇ ਪੰਜਾਬੀ ਬੋਲੀ ਦੀ ਵਾਕਫ਼ੀ ਤੋਂ ਛੁਟ ਆਪ ਹੋਰ ਧਰਮਾਂ ਤੇ ਬੋਲੀਆਂ ਖ਼ਾਸ ਕਰ ਸੰਸਕ੍ਰਿਤ, ਫ਼ਾਰਸੀ ਤੇ ਬ੍ਰਜ ਭਾਸ਼ਾ ਦੇ ਵੀ ਜਾਣੂ ਸਨ। ਇਸ

ਲਈ ਇਨ੍ਹਾਂ ਦੇ ਲਹਿਜੇ ਵਿਚ ਵਿਦਵਾਨਾਂ ਵਾਲੀ ਪਕਿਆਈ ਹੈ ਤੇ ਬੋਲੀ ਅਗੇ ਨਾਲੋਂ ਵਧੀਕ ਗੁੰਝਲਦਾਰ ਤੇ ਅਲੰਕਾਰਕ ਬਣ ਗਈ ਹੈ, ਭਾਵੇਂ ਅਲੰਕਾਰ ਪਰੰਪਰਾ-ਪੂਜ, ਭਾਈ ਗੁਰਦਾਸ ਦੀ ਕਵਿਤਾ ਵਾਲੇ ਹੀ ਹਨ, ਹੈਣ ਭਾਂਵੇਂ ਕੁਦਰਤ ਤੋਂ ਲਏ – ਪਰ ਉਨ੍ਹਾਂ ਦੀ ਜਾਣਕਾਰੀ ਲਿਖਾਰੀ ਨੂੰ ਮੁਕੰਮਲ ਹੈ, ਤੇ ਵਿਸ਼ੇ ਦੇ ਸੁਲਝਾਉਣ ਵ੍ਵਿਚ ਉਹ ਬੜੇ ਕਾਮਯਾਬ ਹਨ। ਬੋਲੀ ਵਿਚ ਸਬੰਧਕ ਤੇ ਵਿਸ਼ੇਸ਼ਣ ਦੀ ਵਰਤੋਂ ਵਧੀਕ ਹੋ ਗਈ ਹੈ। ਸ਼ਬਦਾਂ ਦੀ ਵਰਤੋਂ ਠੁੱਕ ਦੀ ਤੇ ਪਰਗਟਾਉ ਸਫ਼ਲ ਹੈ। ਵਿਚਾਰ ਧਾਰਾ ਨਿਰਮਲ ਜਲ ਵਾਂਗ ਵਗ ਰਹੀ ਹੈ। ਲਿਖਤ ਵਿਚ ਵਹਾਉ ਹੈ, ਜਿਵੇਂ :

"ਚੰਦਰਮਾਂ ਨੂੰ ਧਿਆਨ ਲਾਇਕੇ ਚਕੋਰ ਵੇਖਦਾ ਹੈ, ਤੇ ਅੰਮ੍ਰਤ ਕਿਰਨਾ ਪੀਵੰਦਾ ਹੈ, ਤਾਂ ਅਗਨ ਭੀ ਉਸਨੂੰ ਸੁਖਦਾਈ ਹੁੰਦੀ ਹੈ। ਤੈਸੇ ਗੁਰੂ ਕੇ ਸਿਖ ਜਦ ਸ਼ਬਦ ਦਾ ਧਿਆਨ ਕਰਕੇ ਸਮਝਦੇ ਹਨ, ਤਬ ਮਾਇਆ ਦੀ ਕਿਰਤ ਵੀ ਉਨ੍ਹਾਂ ਨੂੰ ਪਰਸੁਆਰਥ ਕਰਕੇ ਸੁਖ ਦੇਂਦੀ ਹੈ।

ਜੈਸੇ ਮੋਰ ਮੇਘ ਦੀਆਂ ਧੁਨਾਂ ਸੁਣ ਕੇ, ਪ੍ਰਸੰਨ ਹੋ ਕੇ, ਪਾਇਲ ਪਾਇੰਦਾ ਹੈ, ਤੈਸੇ ਗੁਰੂ ਕਾ ਸਿਖ ਕੀਰਤਨ ਨੂੰ ਸੁਣ ਕੇ, ਉਨ੍ਹਾਂ ਦਾ ਮਨ ਪਾਇਲ ਪਾਉਂਦਾ ਹੈ।

ਜਿਵੇਂ ਕੰਵਲ ਭੌਰ ਦੀਆਂ ਤੁਰੀਆਂ ਵਿਚ ਬੈਠ ਕੇ ਵਾਸ਼ਨਾ ਲੈਂਦਾ ਹੈ, ਤਾਂ ਉਸਨੂੰ ਬਾਂਸਾਂ ਦਾ ਬਨ ਭੁਲ ਜਾਂਦਾ ਹੈ, ਤੈਸੇ ਸਿਖ ਸ਼ਬਦ ਦੇ ਵੀਚਾਰਨ ਵਿਚ ਮਨ ਦੇਂਦੇ ਹਨ।

ਜੈਸੇ ਸਮੁੰਦਰ ਵਿਚ ਮਛੀ ਦੀ ਚਾਲ ਨਿਹੀਂ ਲਖੀ ਜਾਂਦੀ, ਤੈਸੇ ਅਠੇ ਪਹਿਰ ਉਨ੍ਹਾਂ ਦਾ ਮਨ ਸ਼ਬਦ ਦੇ ਵਿਚਾਰ ਵਿਚ ਰਹਿੰਦਾ ਹੈ, ਅੰਮ੍ਰਤ ਨਾਮ ਨੂੰ ਪੀਂਵਦੇ ਹਨ, ਪ੍ਰੇਮ ਕਰਕੇ ਉਨ੍ਹਾਂ ਦੇ ਇੰਦਰੀ ਰੂਪੀ ਝਰਨਿਆਂ ਵਿਚੋਂ ਸ਼ਬਦ ਦਾ ਰਸਨਾ ਕਰਕੇ ਉਚਾਰਨ ਭੀ ਕਰਦੇ ਹਨ ਤੇ ਕਾਮ ਕਰੋਧ ਅਜਰ ਨੂੰ ਜਰਦੇ, ਅਰ ਆਪਣੀ ਚਾਲ ਕਿਸੇ ਨੂੰ ਲਖਾਉਂਦੇ ਨਹੀਂ। [ਸਿਖਾਂ ਦੀ ਭਗਤ ਮਾਲਾ

ਉਪਰਲਾ ਟੋਟਾ "ਸਿਖਾਂ ਦੀ ਭਗਤ ਮਾਲਾ" ਵਿਚੋਂ ਲਿਆ ਗਿਆ ਹੈ, (ਜਿਸਦਾ ਪ੍ਰਚਲਤ ਨਾਉਂ "ਗਿਆਨ ਰਤਨਾਵਲੀ" ਹੈ), ਭਾਈ ਗੁਰਦਾਸ ਦੀ ਯਾਰ੍ਹਵੀਂ ਵਾਰ ਵਿਚ ਦਿਤੇ ਸਿਖਾਂ ਦੇ ਜੀਵਨ ਬਿਰਤਾਂਤ ਇਸ ਪੁਸਤਕ ਵਿਚ ਦਿਤੇ ਗਏ ਹਨ, ਪਰ ਜੀਵਨੀਆਂ ਦੇ ਬਿਆਨ ਵਿਚ ਭਾਈ ਮਨੀ ਸਿੰਘ ਨੇ ਬੜੇ ਸੰਕੋਚ ਤੋਂ ਕੰਮ ਲਿਆ ਹੈ। ਉਨ੍ਹਾਂ ਦਾ ਅੱਗਾ ਪਿੱਛਾ, ਸ਼ਕਲ ਸੂਰਤ, ਜਾਂ ਹੋਰ ਕੋਈ ਦਿਸਦੀ ਨਿਸ਼ਾਨੀ ਨਹੀਂ ਚਿੜ੍ਹੀ। ਕੇਵਲ ਉਨ੍ਹਾਂ ਦਾ ਗੁਰੂ ਘਰ ਵਲ ਆਉਣਾ ਤੇ ਇਕੋ ਪਲਟੇ ਵਿਚ ਸਿਖ ਬਣਨਾ ਦਸਿਆ ਹੈ। ਜੇ ਮਨੁੱਖ ਉਹੀ ਕੁਝ ਹੈ, ਜੋ ਕੁਝ ਉਹ ਕਰਦਾ ਹੈ, ਨਾ ਕਿ ਉਹ ਜੋ ਕੁਝ ਉਹ ਦਿਸਦਾ ਹੈ, ਤਾਂ ਭਾਈ ਮਨੀ ਸਿੰਘ ਨੇ ਜੀਵਨ ਬਿਰਤਾਂਤ ਲਿਖਣ ਵਿਚ ਇਕ ਨਵੀਂ ਲੀਹ ਤੋਰੀ ਹੈ। ਨਮੂਨੇ ਲਈ :

"ਭਾਈ ਧਿੰਗੜ ਤੇ ਭਾਈ ਮਧੂ ਤਖਾਣ ਸੁਜਾਨ ਹੈਸਨ। ਗੁਰੂ ਹਰਿ ਗੋਬਿੰਦ ਜੀ ਦੀ ਸ਼ਰਨੀ ਆਏ, ਲੰਗਰ ਦੀਆਂ ਲਕੜੀਆਂ ਚੀਰਨ, ਚੌਕੀਆਂ ਤੇ ਮੰਜੇ ਬਣਾਵਦੇ ਰਹਿਣ ਤੇ ਸਭਨਾਂ ਦਾ ਜੋ ਕੰਮ ਹੋਵੇ, ਸੋ ਕਰ ਦੇਵਣ ਤੇ ਕਥਾ ਦੇ ਵੇਲੇ ਸਭ ਕੰਮ ਵਿਸਾਰ ਕੇ ਕਥਾ ਸੁਣਨ ਤੇ ਪਿਛਲੀ ਰਾਤੀ ਸਿਖਾਂ ਨੂੰ ਅਸ਼ਨਾਨ ਕਰਾਇਣ ਤੇ ਆਪ ਭੀ ਅਸ਼ਨਾਨ ਕਰਨ ਤੇ ਬਾਣੀ ਜਪਨ। ਜਿਸ ਸਮੇਂ ਉਨ੍ਹਾਂ ਦਾ ਅੰਤ ਸਮੇਂ ਹੋਇਆ, ਗੁਰੂ ਦੀ ਚਰਨੀ ਆਇ ਲਗੇ, ਤੇ ਇਸ਼ਨਾਨ ਕਰਕੇ ਸਬ ਪਦਾਰਥ ਗ਼ਰੀਬਾਂ ਨੂੰ ਦੇ ਕੇ ਵਾਹਿਗੁਰੂ ਜਪਦਿਆਂ ਪਰਾਣ ਛੋਡੇ, ਸਾਹਿਬ ਆਪ ਉਨ੍ਹਾਂ ਦੀ ਚਿਖਾ ਪਾਸ ਜਾ ਖਲੋਤੇ"।

ਇਥੇ ਦੋ ਸਿਖਾਂ ਦਾ ਪਰ-ਸੁਆਰਥਕ ਬਿਉਹਾਰ, ਇਸ਼ਨਾਨ, ਨਾਮ ਬਾਣੀ ਦਾ ਜਾਪ, ਮੌਤ, ਤੇ ਮੌਤ ਵੇਲੇ "ਸਾਹਿਬਾਂ" ਦਾ ਚਿਖਾ ਪਾਸ ਖਲੋ ਕੇ ਉਨ੍ਹਾਂ ਦੀ ਕ੍ਰਿਤ ਨੂੰ ਸਨਮਾਨਣਾ ਦਰਸਾਇਆ ਹੈ। ਇਹੀ

ਜੀਵਨ-ਕਣੀ ਸੀ, ਜੇਹੜੀ ਕਿਸੇ ਗੁਰਮੁਖ ਪੜ੍ਹਨ ਵਾਲੇ ਨੂੰ ਲੋੜ ਹੋ ਸਕਦੀ ਸੀ, ਨਾ ਕਿ ਦਿਸਦੇ ਸਰੂਪ ਦਾ ਬਿਆਨ ਜੋ ਨਾਸ਼ ਹੋ ਗਿਆ ਹੈ। ਜੀਵਨੀ ਦਾ ਇਹ ਢੰਗ ਨਿਰਾਲਾ ਹੈ ਤੇ ਆਪਣੇ ਆਪ ਵਿਚ ਬੜੀ ਖਿੱਚ ਰਖਦਾ ਹੈ। ਆਪ ਨੇ ਬੋਲੀ ਦੇ ਸੰਜਮ ਤੇ ਥੋੜੇ ਵਿਚ ਬਹੁਤੇ ਨੂੰ ਬੰਦ ਕਰਨ ਦੀ ਸ਼ਕਤੀ ਦਾ ਚਮਤਕਾਰ ਵੀ ਦਿਖਾਇਆ ਹੈ। ਜਿਵੇਂ :

"ਭਾਈ ਚੂਹੜ ਚੋਝੜ ਲਖਨਊ ਰਹਿੰਦਾ ਸੀ, ਛੇਵੀਂ ਪਾਤਸ਼ਾਹੀ ਪਾਸ ਪ੍ਰਸ਼ਨ ਕੀਤਾ "ਸਚੇ ਪਾਤਸ਼ਾਹ ਸਿਖੀ ਦਾ ਮੂਲ ਕਿਆ ਹੈ"। ਬਚਨ ਹੋਇਆ, "ਸੇਵਾ ਟਹਿਲ", "ਸਿਖੀ ਦੇ ਪੁਤਰ ਕੌਣ ਹੈਨ", ਬਚਨ ਹੋਇਆ, "ਸਾਧ ਸੰਗਤ", "ਸਿਖੀ ਦਾ ਫਲ ਕੌਣ ਹੈ", ਬਚਨ ਹੋਇਆ, "ਸ਼ਬਦ ਸਮਝਨਾ"।

"ਗੁਰੂ ਨਾਨਕ ਦੇਵ ਜੀ ਦੀ ਸਾਖੀ" ਭਾਈ ਮਨੀ ਸਿੰਘ ਦੀ ਇਕ ਹੋਰ ਕ੍ਰਿਤ ਹੈ, ਪਰ ਇਸ ਵਿਚ ਬੋਲੀ ਓਨੀ ਟਿਕਾਣੇ ਦੀ ਠੇਠ ਨਹੀਂ, ਅਤੇ ਸ਼ਬਦਾਂ ਵਿਚ ਹੋਰ ਬੋਲੀਆਂ ਦਾ ਟਲਾਉ ਵਧੀਕ ਹੈ। ਹੋ ਸਕਦਾ ਹੈ, ਦੋਹਾਂ ਪੁਸਤਕਾਂ ਦੇ ਲਿਖਣ ਦੇ ਦਰਮਿਆਨ ਚੋਖਾ ਸਮਾਂ ਗੁਜ਼ਰਿਆ ਹੋਵੇ, ਜਾਂ ਨੁਸਖ਼ਿਆਂ ਵਿਚ ਪਿਛੋਂ ਮਿਲਾਵਟ ਪੈ ਗਈ ਹੋਵੇ। ਨਮੂਨਾ :

"ਤਾਂ ਹਾਜੀਆਂ ਪੁਛਿਆ, ਹੇ ਫਕੀਰ ਤੂੰ ਹਿੰਦੂ ਹੈਂ ਕਿ ਮੁਸਲਮਾਨ ? ਤਾਂ ਬਾਬਾ ਬੋਲਿਆ, ਕਿ "ਮੈਂ ਹਿੰਦੂ ਮੁਸਲਮਾਨ ਦੋਹਾਂ ਦਾ ਗਵਾਹ ਹਾਂ, ਕਿਉਂਕਿ ਹਿੰਦੂ ਭੀ ਸਰੀਰ ਤੇ ਨਸ਼ਾਨੀ ਕਰਦੇ ਹਨ ਤੇ ਅਨਾਸਰ ਦਾ ਤਨ ਹੈ। ਪਰ ਮੈਂ ਨੂਰ ਹੂੰ, ਜਿਸਕਰ ਇਸ ਤਨ ਵਿਚ ਜਲਵਾ ਹੈ, ਪਰ ਜਿਸ ਨੂਰ ਕਰ ਇਹ ਤਨ ਗੁਲਜ਼ਾਰ ਬਣਿਆ ਹੋਇਆ ਹੈ, ਪਰ ਬੰਦਾ, ਜੋ ਹੋਇਆ ਹੈ, ਸੋ ਬੰਦਗੀ ਵਾਸਤੇ ਹੋਇਆ ਹੈ, ਤਾਂ ਤੇ ਜੋ ਬੰਦਾ ਹੋਇਕੇ ਬੰਦਗੀ ਨਹੀਂ ਕਰਦਾ, ਅਤੇ ਹਿਰਸ ਤੇ ਸ਼ਹਿਵਤ ਵਿਚ ਉਮਰ

ਉਪਰਲਾ ਟੋਟਾ "ਸਿਖਾਂ ਦੀ ਭਗਤ ਮਾਲਾ" ਵਿਚੋਂ ਲਿਆ ਗਿਆ ਹੈ, (ਜਿਸਦਾ ਪ੍ਰਚਲਤ ਨਾਉਂ "ਗਿਆਨ ਰਤਨਾਵਲੀ" ਹੈ), ਭਾਈ ਗੁਰਦਾਸ ਦੀ ਯਾਰ੍ਹਵੀਂ ਵਾਰ ਵਿਚ ਦਿਤੇ ਸਿਖਾਂ ਦੇ ਜੀਵਨ ਬਿਰਤਾਂਤ ਇਸ ਪੁਸਤਕ ਵਿਚ ਦਿਤੇ ਗਏ ਹਨ, ਪਰ ਜੀਵਨੀਆਂ ਦੇ ਬਿਆਨ ਵਿਚ ਭਾਈ ਮਨੀ ਸਿੰਘ ਨੇ ਬੜੇ ਸੰਕੋਚ ਤੋਂ ਕੰਮ ਲਿਆ ਹੈ। ਉਨ੍ਹਾਂ ਦਾ ਅੱਗਾ ਪਿੱਛਾ, ਸ਼ਕਲ ਸੂਰਤ, ਜਾਂ ਹੋਰ ਕੋਈ ਦਿਸਦੀ ਨਿਸ਼ਾਨੀ ਨਹੀਂ ਚਿਤ੍ਰੀ। ਕੇਵਲ ਉਨ੍ਹਾਂ ਦਾ ਗੁਰੂ ਘਰ ਵਲ ਆਉਣਾ ਤੇ ਇਕੋ ਪਲਟੇ ਵਿਚ ਸਿਖ ਬਣਨਾ ਦਸਿਆ ਹੈ। ਜੇ ਮਨੁੱਖ ਉਹੀ ਕੁਝ ਹੈ, ਜੋ ਕੁਝ ਉਹ ਕਰਦਾ ਹੈ, ਨਾ ਕਿ ਉਹ ਜੋ ਕੁਝ ਉਹ ਦਿਸਦਾ ਹੈ, ਤਾਂ ਭਾਈ ਮਨੀ ਸਿੰਘ ਨੇ ਜੀਵਨ ਬਿਰਤਾਂਤ ਲਿਖਣ ਵਿਚ ਇਕ ਨਵੀਂ ਲੀਹ ਤੋਰੀ ਹੈ। ਨਮੂਨੇ ਲਈ :

"ਭਾਈ ਧਿੰਗੜ ਤੇ ਭਾਈ ਮਧੂ ਤਖਾਣ ਸੁਜਾਨ ਹੈਸਨ। ਗੁਰੂ ਹਰਿ ਗੋਬਿੰਦ ਜੀ ਦੀ ਸ਼ਰਨੀ ਆਏ, ਲੰਗਰ ਦੀਆਂ ਲਕੜੀਆਂ ਚੀਰਨ, ਚੌਕੀਆਂ ਤੇ ਮੰਜੇ ਬਣਾਵਦੇ ਰਹਿਣ ਤੇ ਸਭਨਾਂ ਦਾ ਜੋ ਕੰਮ ਹੋਵੇ, ਸੋ ਕਰ ਦੇਵਣ ਤੇ ਕਥਾ ਦੇ ਵੇਲੇ ਸਭ ਕੰਮ ਵਿਸਾਰ ਕੇ ਕਥਾ ਸੁਣਨ ਤੇ ਪਿਛਲੀ ਰਾਤੀ ਸਿਖਾਂ ਨੂੰ ਅਸ਼ਨਾਨ ਕਰਾਇਣ ਤੇ ਆਪ ਭੀ ਅਸ਼ਨਾਨ ਕਰਨ ਤੇ ਬਾਣੀ ਜਪਨ। ਜਿਸ ਸਮੇਂ ਉਨ੍ਹਾਂ ਦਾ ਅੰਤ ਸਮੇਂ ਹੋਇਆ, ਗੁਰੂ ਦੀ ਚਰਨੀ ਆਇ ਲਗੇ, ਤੇ ਇਸ਼ਨਾਨ ਕਰਕੇ ਸਭ ਪਦਾਰਥ ਗ਼ਰੀਬਾਂ ਨੂੰ ਦੇ ਕੇ ਵਾਹਿਗੁਰੂ ਜਪਦਿਆਂ ਪਰਾਣ ਛੋਡੇ, ਸਾਹਿਬ ਆਪ ਉਨ੍ਹਾਂ ਦੀ ਚਿਖਾ ਪਾਸ ਜਾ ਖਲੋਤੇ"।

ਇਥੇ ਦੋ ਸਿਖਾਂ ਦਾ ਪਰ-ਸੁਆਰਥਕ ਬਿਉਹਾਰ, ਇਸ਼ਨਾਨ, ਨਾਮ ਬਾਣੀ ਦਾ ਜਾਪ, ਮੌਤ, ਤੇ ਮੌਤ ਵੇਲੇ "ਸਾਹਿਬਾਂ" ਦਾ ਚਿਖਾ ਪਾਸ ਖਲੋ ਕੇ ਉਨ੍ਹਾਂ ਦੀ ਕ੍ਰਿਤ ਨੂੰ ਸਨਮਾਨਣਾ ਦਰਸਾਇਆ ਹੈ। ਇਹੀ

ਜੀਵਨ-ਕਣੀ ਸੀ, ਜੇਹੜੀ ਕਿਸੇ ਗੁਰਮੁਖ ਪੜ੍ਹਨ ਵਾਲੇ ਨੂੰ ਲੋੜ ਹੋ ਸਕਦੀ ਸੀ, ਨਾ ਕਿ ਦਿਸਦੇ ਸਰੂਪ ਦਾ ਬਿਆਨ ਜੋ ਨਾਸ਼ ਹੋ ਗਿਆ ਹੈ। ਜੀਵਨੀ ਦਾ ਇਹ ਢੰਗ ਨਿਰਾਲਾ ਹੈ ਤੇ ਆਪਣੇ ਆਪ ਵਿਚ ਬੜੀ ਖਿੱਚ ਰਖਦਾ ਹੈ। ਆਪ ਨੇ ਬੋਲੀ ਦੇ ਸੰਜਮ ਤੇ ਥੋੜੇ ਵਿਚ ਬਹੁਤੇ ਨੂੰ ਬੰਦ ਕਰਨ ਦੀ ਸ਼ਕਤੀ ਦਾ ਚਮਤਕਾਰ ਵੀ ਦਿਖਾਇਆ ਹੈ। ਜਿਵੇ :

"ਭਾਈ ਚੂਹੜ ਚੋਝੜ ਲਖਨਊ ਰਹਿੰਦਾ ਸੀ, ਛੇਵੀਂ ਪਾਤਸ਼ਾਹੀ ਪਾਸ ਪ੍ਰਸ਼ਨ ਕੀਤਾ "ਸਚੇ ਪਾਤਸ਼ਾਹ ਸਿਖੀ ਦਾ ਮੂਲ ਕਿਆ ਹੈ"। ਬਚਨ ਹੋਇਆ, "ਸੇਵਾ ਟਹਿਲ". "ਸਿਖੀ ਦੇ ਪੁਤਰ ਕੌਣ ਹੈਨ", ਬਚਨ ਹੋਇਆ, "ਸਾਧ ਸੰਗਤ", "ਸਿਖੀ ਦਾ ਫਲ ਕੌਣ ਹੈ", ਬਚਨ ਹੋਇਆ, "ਸ਼ਬਦ ਸਮਝਨਾ"।

"ਗੁਰੂ ਨਾਨਕ ਦੇਵ ਜੀ ਦੀ ਸਾਖੀ" ਭਾਈ ਮਨੀ ਸਿੰਘ ਦੀ ਇਕ ਹੋਰ ਕ੍ਰਿਤ ਹੈ, ਪਰ ਇਸ ਵਿਚ ਬੋਲੀ ਓਨੀ ਟਿਕਾਣੇ ਦੀ ਠੇਠ ਨਹੀਂ, ਅਤੇ ਸ਼ਬਦਾਂ ਵਿਚ ਹੋਰ ਬੋਲੀਆਂ ਦਾ ਰਲਾਉ ਵਧੀਕ ਹੈ। ਹੋ ਸਕਦਾ ਹੈ, ਦੋਹਾਂ ਪੁਸਤਕਾਂ ਦੇ ਲਿਖਣ ਦੇ ਦਰਮਿਆਨ ਚੋਖਾ ਸਮਾਂ ਗੁਜ਼ਰਿਆ ਹੋਵੇ, ਜਾਂ ਨੁਸਖ਼ਿਆਂ ਵਿਚ ਪਿਛੋਂ ਮਿਲਾਵਟ ਪੈ ਗਈ ਹੋਵੇ। ਨਮੂਨਾ :

"ਤਾਂ ਹਾਜੀਆਂ ਪੁਛਿਆ, ਹੇ ਫਕੀਰ ਤੂੰ ਹਿੰਦੂ ਹੈਂ ਕਿ ਮੁਸਲਮਾਨ? ਤਾਂ ਬਾਬਾ ਬੋਲਿਆ, ਕਿ "ਮੈਂ ਹਿੰਦੂ ਮੁਸਲਮਾਨ ਦੋਹਾਂ ਦਾ ਗਵਾਹ ਹਾਂ, ਕਿਉਂਕਿ ਹਿੰਦੂ ਭੀ ਸਰੀਰ ਤੇ ਨਸ਼ਾਨੀ ਕਰਦੇ ਹਨ ਤੇ ਅਨਾਸਰ ਦਾ ਤਨ ਹੈ। ਪਰ ਮੈਂ ਨੂਰ ਹੂੰ, ਜਿਸਕਰ ਇਸ ਤਨ ਵਿਚ ਜਲਵਾ ਹੈ, ਪਰ ਜਿਸ ਨੂਰ ਕਰ ਇਹ ਤਨ ਗੁਲਜ਼ਾਰ ਬਣਿਆ ਹੋਇਆ ਹੈ, ਪਰ ਬੰਦਾ, ਜੋ ਹੋਇਆ ਹੈ, ਸੋ ਬੰਦਗੀ ਵਾਸਤੇ ਹੋਇਆ ਹੈ, ਤਾਂ ਤੇ ਜੋ ਬੰਦਾ ਹੋਇਕੇ ਬੰਦਗੀ ਨਹੀਂ ਕਰਦਾ, ਅਤੇ ਹਿਰਸ ਤੇ ਸ਼ਹਿਵਤ ਵਿਚ ਉਮਰ

ਗੁਜ਼ਾਰਦਾ ਹੈ ਸੋ ਹੈਵਾਨ ਤੇ ਗ਼ਾਇਬਾਨ ਦੀ ਨਿਆਈਂ ਹੈ।"

ਇਹ ਮੱਕੇ ਦੀ ਯਾਤਰਾ ਸਮੇਂ ਦਾ ਹਾਲ ਹੈ। ਸ਼ਾਇਦ ਤਾਂ ਹੀ ਫ਼ਾਰਸੀ ਪਦਾਂ ਦੀ ਵਰਤੋਂ ਆਮ ਕੀਤੀ ਗਈ ਹੈ। ਹਰਦਵਾਰ ਦੀ ਯਾਤਰਾ ਵਿਚ ਪੰਡਤਾਂ ਨਾਲ ਗੋਸ਼ਟੀ ਕਰਨ ਸਮੇਂ ਸੰਸਕ੍ਰਿਤ ਤੇ ਬ੍ਰਜ ਭਾਸ਼ਾ ਦੇ ਸ਼ਬਦਾਂ ਨੂੰ ਖੁਲ੍ਹ ਕੇ ਵਰਤਿਆ ਹੈ। ਹਰ ਸਾਖੀ ਵਿਚ ਕਿਸੇ ਨਾ ਕਿਸੇ ਸ਼ਬਦ ਦੀ ਵਿਆਖਿਆ ਵੀ ਹੈ। ਸ਼ਾਇਦ ਇਸੇ ਲਈ ਬੋਲੀ ਵਿਚ ਔਖਿਆਈ ਵਧੀਕ ਹੋ ਗਈ ਹੈ ਕਿਉਂ ਜੋ ਫ਼ਲਸਫ਼ੇ ਦੀ ਬਾਣੀ ਸਦਾ ਔਖੀ ਹੁੰਦੀ ਹੈ।

**ਅੱਡਣ ਸ਼ਾਹ :—** ਦੀਆਂ ਸਾਖੀਆਂ ਤੇ "ਪਾਰਸ ਭਾਗ" ਕ੍ਰਿਤ ਅੱਡਣ ਸ਼ਾਹ ਇਸ ਸਮੇਂ ਦੀ ਹਿੰਦੂ ਵਾਰਤਕ ਦਾ ਨਮੂਨਾ ਦਰਸਾਂਦੀਆਂ ਹਨ। ਸਾਧ ਬੋਲੀ ਹੈ, ਹਿੰਦਵੀ-ਰਲ ਪੰਜਾਬੀ ਹੈ। ਹਾਂ, ਪਿਛਲੇ ਕਾਲ ਦੀਆਂ ਅਜੇਹੀਆਂ ਲਿਖਤਾਂ ਤੋਂ ਇਹ ਬੋਲੀ ਸਾਡੀ ਅੱਜ ਦੀ ਬੋਲੀ ਦੇ ਵਧੀਕ ਨੇੜੇ ਹੈ. ਵਿਚਾਰ ਦੋਹਾਂ ਪੁਸਤਕਾਂ ਦੇ ਪਰਮਾਰਥਕ ਹਨ। "ਪਾਰਸ ਭਾਗ" ਤਾਂ ਅਜੇਹੀ ਸਿਖਿਆ ਦੀ ਮਾਨੋਂ ਪੂਰੀ ਜੀਵਨ-ਜੁਗਤੀ ਹੈ। ਇਸ ਵਿਚ ਜ਼ਿੰਦਗੀ ਦੇ ਲਗ ਭਗ ਹਰ ਪਹਿਲੂ ਉਤੇ ਰੋਸ਼ਨੀ ਪਾਈ ਗਈ ਹੈ। ਜੋਤਸ਼ ਦਾ ਖੰਡਨ, ਵੈਦਗੀ, ਮੌਤ, ਆਪਾ ਪਛਾਣ, ਭਜਨ, ਮਿਤਰਤਾ, ਸਿਮਰਨ, ਤ੍ਰਿਸ਼ਨਾ ਦੀ ਨਿਖੇਧੀ ਆਦਿਕ ਬੇਅੰਤ ਮਜ਼ਮੂਨ ਹਨ, ਜਿਨ੍ਹਾਂ ਉਤੇ ਅਡੋ ਅਡ ਧਿਆਵਾਂ ਵਿਚ ਚਾਨਣਾ ਪਾਇਆ ਗਿਆ ਹੈ, ਤੇ ਹਰ ਕਿਸਮ ਦੇ ਵਹਿਮ ਭਰਮ ਤੋਂ ਮਨ ਨੂੰ ਹਟਾ ਕੇ ਪ੍ਰਭੂ ਭਗਤੀ ਦ੍ਰਿੜ੍ਹ ਕਰਵਾਈ ਹੈ। ਬਿਆਨ ਵਿਚ ਸਾਦਗੀ ਵੀ ਹੈ ਤੇ ਲੈ ਵੀ।

ਇਨ੍ਹਾਂ ਦੋਹਾਂ ਪੁਸਤਕਾਂ ਦੀ ਵੱਡੀ ਖ਼ੂਬੀ ਇਹ ਹੈ, ਕਿ ਜਿਹੜੀ ਗਲ ਆਖੀ ਹੈ, ਉਸਦੀ ਦਲੀਲ ਦਿਤੀ ਹੈ, ਫਿਰ ਇਸ ਦਲੀਲ ਦਾ

ਖੰਡਨ ਕੀਤਾ ਹੈ, ਮੁੜ ਉੱਤਰ ਦਿਤਾ ਹੈ। ਇਸ ਤਰ੍ਹਾਂ ਦਲੀਲ ਦੀ ਸਚਿਆਈ ਪੱਕੀ ਕਰਾਈ ਹੈ। ਇਸ ਸਮੇਂ ਪਰਮਾਰਥ ਨੂੰ ਸਾਦੇ ਤਰੀਕੇ ਨਾਲ ਸਮਝਾਉਣ ਦਾ ਇਹ ਸਫਲ ਯਤਨ ਹੈ:

"ਇਕ ਸਾਧ ਨੇ ਸਾਧ ਥੀਂ ਪੁਛਿਆ, ਜੀ ਸਾਧ ਜੀ, ਕਿਵੇਂ ਮਰਨ ਲਗਿਆਂ ਜਮ ਪੀੜਾ ਥੀਂ ਛੁਟੀਏ ? ਸਾਧ ਨੇ ਉਤਰ ਦਿਤਾ, ਜਬ ਜੀਵਤੇ ਹੀ ਮਰ ਰਹੀਏ। ਫਿਰ ਸਾਧ ਕਹਿਆ, ਜੀ, ਜੀਉਂਦਿਆਂ ਕਿਉਂ ਕਰ ਮਰੀਦਾ ਹੈ, ਡੁਬਕੇ ਮਰੀਏ, ਅੱਗ ਮੈਂ ਪੈ ਕਰ ਜਲ ਮਰੀਏ, ਕਿ ਬਿਖ ਖਾਇਕੇ ਮਰੀਏ ? ਸਾਧ ਨੇ ਉਤਰ ਦਿਤਾ, ਇਹਨਾਂ ਮੌਤਾਂ ਕਰ ਆਤਮ ਘਾਤ ਹੋਵੀਤਾ ਹੈ, ਜੀਵਤਿਆਂ ਜੋ ਮਰੀਤਾ ਹੈ, ਸੋ ਇਸਤਰ੍ਹਾਂ ਮਰੀਤਾ ਹੈ, ਤਨ ਮਨ ਧਨ ਪਰਮੇਸਰ ਕਾ ਜਾਨੀਏ, ਤਨ ਕਰ ਸੇਵਾ ਕਰੀਏ, ਅਭਿਮਾਨ ਛੋੜ ਕਰ, ਮਨ ਕਰ ਸਵਾਸ ਸਵਾਸ ਸ੍ਰੀ ਪਰਮੇਸਰ ਜੀ ਕਾ ਜਾਪ ਕਰੀਏ। ਅਰ ਧਨ ਜੋ ਪਾਸ ਹੈ, ਸੋ ਕਿਆ ਕਰੇ, ਜੋ ਪਰਮੇਸਰ ਅਰਥ ਮਾਂਗੇ ਤਿਸਕੋ ਉਠਾਏ ਦੇਵੀਏ। (ਸਾਖੀਆਂ ਅੱਡਣ ਸ਼ਾਹ)

"ਤਾਂ ਤੇ ਐਸੇ ਜਾਨ ਤੂੰ ਜੇ ਅਪਨੇ ਆਪ ਦਾ ਪਛਾਣਨਾ ਇਹੀ ਭਗਵਾਨ ਕੇ ਪਛਾਨਨੇ ਦੀ ਕੁੰਜੀ ਹੈ। ਤਾਂ ਤੇ ਹੇ ਭਾਈ ਤੇਰੇ ਸਮਾਨ ਤੁਝ ਕੋ ਔਰ ਪਦਾਰਥ ਨਿਕਟ ਨਹੀਂ। ਅਹ ਜਬ ਤੂ ਇਸ ਪਰਕਾਰ ਕਹੋ, ਜੋ ਮੈਂ ਤੋ ਆਪ ਕੋ ਪਛਾਨਤਾ ਹੂੰ, ਸੋ ਤੇਰਾ ਕਹਿਨਾ ਝੂਠ ਹੈ। ਤੁਝ ਕੋ ਯਥਾਰਥ ਰੂਪ ਕਾ ਪਛਾਣਨਾ ਚਾਹੀਦਾ ਹੈ, ਜੋ ਮੈਂ ਵਸਤ ਕਿਆ ਹੂੰ, ਅਰ ਕਹਾਂ ਸੇ ਆਇਆ ਹੂੰ, ਬੋਹੜ ਮੈਂ ਕਿਸ ਸਥਾਨ ਵਿਖੇ ਜਾਊਂਗਾ ਅਰ ਕਿਸ ਕਾਰਜ ਨਮਿਤ ਆਇਆ ਹੈ, ਅਰ ਮੇਰੀ ਭਲਾਈ ਕਿਆ ਹੈ। (ਪਾਰਸ ਭਾਗ)

ਹਜ਼ਰਤ ਮੁਹੰਮਦ ਸਾਹਿਬ, ਕਬੀਰ ਤੇ ਰਵਦਾਸ ਦੇ ਜੀਵਨ ਬ੍ਰਿਤਾਂਤ (ਪੰਜਾਬ ਪਬਲਿਕ ਲਾਇਬਰੇਰੀ ਖਰੜਾ ਨੰ: ੧੯੩ ਸਫ਼ੇ

੧੧੫੨) ਇਸ ਸਮੇਂ ਦੀ ਇਕ ਹੋਰ ਲਿਖਤ ਹੈ, ਪਰ ਜਿਸਦੀ ਬੋਲੀ ਇਸ ਸਮੇਂ ਵਰਗੀ ਸਾਫ਼ ਨਹੀਂ। ਫ਼ਾਰਸੀ ਤੇ ਲਹਿੰਦੀ ਅਸਰ ਸ਼ਬਦਾ-ਵਲੀ ਉਤੇ ਪ੍ਰਤੱਖ ਹੈ, ਸ਼ਬਦਾਂ ਨੂੰ ਤਰੋੜਿਆ, ਤ੍ਰੁਟਿਆਇਆ ਹੈ। ਬਿਆਨ ਵਿਚ ਚਮਕ ਜਾਂ ਵਿਸਥਾਰ ਨਹੀਂ। ਕਈ ਥਾਈਂ ਪੜਨਾਵ ਨਹੀਂ ਵਰਤੇ ਤੇ ਕਿਰਿਆਵਾਂ ਦੀ ਵਰਤੋਂ ਗ਼ਲਤ ਕੀਤੀ ਹੈ :

ਨਮੂਨੇ ਵਜੋਂ :

"ਤਬ ਬੀਬੀ ਏਮਨਾਂ ਕਹਿਆ, ਕਿ ਕਬੂਲ ਹੈ, ਕਬੂਲ ਕਰੇਂਦਾ। ਤਬ ਤ੍ਰੈ ਬਾਰ ਬੀਬੀ ਏਮਨਾਂ ਪਾਸੋਂ ਭੀ ਕਬੂਲ ਕਰਾਇਆ, ਤਾਂ ਗਵਾਹ ਸੁਨ ਕਰ ਕਹਾ, ਜਿਸ ਕਰ,ਯਾ ਅਲਹਮਦਲਿੱਲਾਹ, ਸੁਨ ਕਰ ਅਬਦੁਲਾ ਪਾਸ ਅਰ ਜਬਰਾਈਲ ਪਾਸ ਆਏ, ਮੇਕਾਇਲ ਜਬਰਾਈਲ ਪੁਛਿਆ ਸੋ ਮੀਆਂ ਬੀਬੀ, ਅਮਰ ਖੁਦਾਏ ਕਾ ਫਰਮਾਇਆ ਕਬੂਲ ਕੀਤਾ, ਜੀ ਕੀਤਾ, ਤਬ ਜਬਰਾਈਲ ਕਿਹਾ, ਕਿ ਸ਼ੁਕਰ ਯਾ ਅਲਹਮਦਲਿੱਲਾਹ ਗਵਾਹ ਖੁਦਾਏ ਦੇਉ ਤੁਸਾਂ ਆਪਣੀ ਕੰਨੀ ਸੁਨਿਆ, ਕਹੇ ਜੀ ਕੰਨੀ ਸੁਨਿਆ। (ਜੀਵਨ ਹਜ਼ਰਤ ਮੁਹੰਮਦ ਸਾਹਿਬ)

ਇਨ੍ਹਾਂ ਤੋਂ ਬਿਨਾਂ ਹੇਠ ਲਿਖੀਆਂ ਹੋਰ ਪੁਸਤਕਾਂ ਦਾ ਜ਼ਿਕਰ ਕਰਨਾਂ ਅਯੋਗ ਨਹੀਂ ਹੋਵੇਗਾ :

੧. ਪੱਕੀ ਰੋਟੀ :—ਕਿਸੇ ਗੁਮਨਾਮ ਮੁਸਲਮਾਣ ਲਿਖਾਰੀ ਦੀ ਕ੍ਰਿਤ ਜੋ ਸੁਲਤਾਨੀ ਪ੍ਰੈਸ ਲਾਹੌਰ ਨੇ ੧੮੭੦ ਵਿਚ ਛਾਪੀ। ਇਹ ਇਕੋ ਇਕ ਧਰਮ ਪੁਸਤਕ ਹੈ, ਜੋ ਕਿਸੇ ਮੁਸਲਸਾਣ ਨੇ ਪੰਜਾਬੀ ਵਾਰਤਕ ਵਿਚ ਲਿਖੀ।

੨. ਸਾਖੀਆਂ ਜਾਂ ਪਰਚੀਆਂ :—(ਪੰਜਾਬ ਯੂਨੀਵਰਸਟੀ ਲਾਇ-ਬਰੇਰੀ ਦੀ ਹਥ ਲਿਖੀ ਨੰ: ੮੨੧,੧੯੬੩ ਤੇ ੬੪੩) ਪਹਿਲੀ ਹਥ ਲਿਖੀ ੧੮੦੧ ਵਿਚ ਨਕਲ ਕੀਤੀ ਗਈ।

੩. ਸੁਖਾ ਸਿੰਘ, ਬਾਬਾ ਕ੍ਰਿਪਾਦਿਆਲ ਸਿੰਘ, ਗੁਰਬਖਸ਼ ਸਿੰਘ ਦੀਆਂ ਸਾਖੀਆਂ (ਪੰਜਾਬ ਯੂਨੀਵਰਸਟੀ ਦੀ ਹਥ ਲਿਖੀ ਨੰ: ੨੩—੨੩੭)

੪. ਟੀਕਾ ਸਿੱਧ ਗੋਸ਼ਟ (ਪੰਜਾਬ ਯੂਨੀਵਰਸਟੀ ਦੀ ਹਥ ਲਿਖੀ ਨੰਬਰ ੪੨੪੮ ਜੋ ੧੭੯੭ ਵਿਚ ਨਕਲ ਕੀਤੀ ਗਈ।

੫. ਭਾਗਵਤ :—(ਪੰਜਾਬ ਯੂਨੀਵਰਸਟੀ ਦੀ ਹਥ ਲਿਖੀ ਨੰਬਰ ੬੬੬੪)

# ਨੌਵਾਂ ਕਾਂਡ

---

## ਸਿਖ ਰਾਜ ਦਾ ਜ਼ਮਾਨਾ

[੧੮੦੦ ਤੋਂ ੧੮੬੦]

ਮਹਾਰਾਜਾ ਰਣਜੀਤ ਸਿੰਘ ਦਾ ਰਾਜ ਪੰਜਾਬੀਆਂ ਦਾ ਸਾਂਝਾ ਰਾਜ ਸੀ। ਅਠ ਨੌਂ ਸੌ ਵਰ੍ਹੇ ਦੀ ਪ੍ਰਦੇਸੀ ਹਕੂਮਤ ਦੇ ਪਿਛੋਂ ਦੇਸ਼ ਨੂੰ ਮੁੜ ਆਜ਼ਾਦੀ ਦਾ ਸਾਹ ਆਉਣਾ ਸ਼ੁਰੂ ਹੋਇਆ। ਮੁਲਕ ਵਿਚ ਅਮਨ ਤੇ ਸ਼ਾਂਤੀ ਵਧੀ, ਲਾਹੌਰ ਮੁੜ ਇਕ ਵਾਰੀ ਰਾਜ ਦਾ ਕੇਂਦਰ ਬਣਿਆ ਤੇ ਲਾਹੌਰ ਦੀ ਬੋਲੀ ਲਿਖਤ ਵਿਚ ਵਧੀਕ ਪ੍ਰਚਲਤ ਹੋਣ ਲਗੀ। ਮਹਾਰਾਜਾ ਭਾਵੇਂ ਆਪ ਘਟ ਪੜ੍ਹਿਆ ਸੀ, ਪਰ ਲਿਖਾਰੀਆਂ ਤੇ ਕਵੀਆਂ ਦੀ ਕਦਰ ਕਰਦਾ ਤੇ ਜਾਗੀਰਾਂ ਇਨਾਮ ਵਜੋਂ ਦੇਂਦਾ ਸੀ। ਭਾਵੇਂ ਕਚਿਹਰੀਆਂ ਦੀ ਬੋਲੀ ਫ਼ਾਰਸੀ ਨੂੰ ਬਦਲਾਣ ਦਾ ਮੌਕਾ ਉਸ ਨੂੰ ਨਾ ਮਿਲਿਆ, ਤਾਂ ਵੀ ਉਸਦੇ ਪੰਜਾਬੀ ਪਿਆਰ ਨੇ ਦੇਸ਼ ਦੇ ਹਰ ਹਿਸੇ ਵਿਚ ਕਵੀ ਤੇ ਲਿਖਾਰੀ ਪੈਦਾ ਕਰ ਦਿਤੇ। ਪੰਜਾਬੀ ਦਾ ਠੁੱਕ ਬਨ੍ਹੀਣਾ ਸ਼ੁਰੂ ਹੋਇਆ,

ਭਾਵੇਂ ਫ਼ਾਰਸੀ ਅਸਰ (ਫ਼ਾਰਸੀ ਦੇ ਦਰਬਾਰੀ ਬੋਲੀ ਹੋਣ ਕਰਕੇ) ਕਵਿਤਾ ਉਤੋਂ ਘਟਿਆ ਨਾਂਹ। ਕਵਿਤਾ ਵੀ ਪੈਦਾ ਹੋਈ, ਆਮ ਕਰਕੇ ਰੋਮਾਂਚਿਕ ਕਿਸਮ ਦੀ, ਇਸ਼ਕ ਮਜਾਜ਼ੀ ਦੀ, ਜੋ ਹੋਣੀ ਦਾ ਚਮਤਕਾਰ ਹੈ, ਤੇ ਜਿਸਨੂੰ ਰਾਜੇ ਸ੍ਰਦਾਰ ਜੀ-ਪਰਚਾਵੇ ਦਾ ਸਾਮਾਨ ਬਣਾ ਸਕਣ। ਨਾਲੇ ਕਵਿਤਾ ਵਿਚ ਉਹ ਹੁਨਰੀ ਸਜਾਵਟ ਜੋ ਰਾਜ ਦਰਬਾਰਾਂ ਦੀ ਛਾਂ ਹੇਠ ਪਲੇ ਸਾਹਿਤ ਦਾ ਇਕ ਵਸ਼ੇਸ਼ ਅੰਗ ਹੁੰਦੀ ਹੈ, ਬੋਲੀ ਵਿਚ ਵਧੀਕ ਠੇਠਤਾ ਤੇ ਸਫ਼ਾਈ ਅਤੇ ਬਿਆਨ ਵਿਚ ਵਧੀਕ ਲਚਕ ਤੇ ਸੋਚ ਆ ਦਾਖ਼ਲ ਹੋਈ। ਅੰਗਰੇਜ਼ਾਂ ਦੀ ਨੇੜ, ਆਵਾ ਜਾਈ, ਮੇਲ ਜੋਲ ਤੇ ਯੂਰਪੀਨ ਅਫ਼ਸਰਾਂ ਦੇ ਮਹਾਰਾਜੇ ਦੀਆਂ ਫ਼ੌਜਾਂ ਵਿਚ ਆਕੇ ਨੌਕਰੀ ਅਖ਼ਤਿਆਰ ਕਰ ਲੈਣ ਦੇ ਕਾਰਨ ਕਈ ਅੰਗਰੇਜ਼ੀ ਤੇ ਫ਼ਰਾਂਸੀਸੀ ਸ਼ਬਦ ਪੰਜਾਬੀ ਵਿਚ ਪਹਿਲੀ ਵੇਰ ਆ ਦਾਖ਼ਲ ਹੋਏ। ਆਖਿਆ ਜਾਂਦਾ ਹੈ, ਕਿ ਮਹਾਰਾਜੇ ਨੇ ਆਪਣੀ ਮ੍ਰਿਤੂ ਤੋਂ ਕੁਝ ਵਰ੍ਹੇ ਪਹਿਲਾਂ ਇਕ ਲਿਥੋ ਪ੍ਰੈਸ ਵੀ ਲਗਵਾ ਦਿਤਾ ਸੀ, ਜਿਸਦਾ ਇਨਚਾਰਜ ਅਫ਼ਸਰ ਭਾਈ ਰਾਮ ਸਿੰਘ ਛਾਪੇ ਖ਼ਾਨੀਆਂ ਕਲਕਤੇ ਤੋਂ ਛਪਾਈ ਦਾ ਕੰਮ ਸਿੱਖ ਕੇ ਆਇਆ ਸੀ, ਪਰ ਇਸ ਸਮੇਂ ਦੀ ਛਪੀ ਹੋਈ ਕੋਈ ਲਿਖਤ ਸਾਡੀ ਨਜ਼ਰ ਵਿਚੋਂ ਨਹੀਂ ਲੰਘੀ। ਉਰਦੂ ਵਿਚ ਸਾਹਿਤਕ ਰਚਨਾਂ ਦੇ ਕੇਂਦਰ ਪੱਕੇ ਤੌਰ ਤੇ ਲਾਹੌਰ ਦੀ ਥਾਂ ਦਿਲੀ ਤੇ ਲਖਨਊ ਬਣ ਗਏ ਤੇ ਪੰਜਾਬੀ ਉਤੇ ਉਰਦੂ ਫ਼ਾਰਸੀ ਦੀ ਬੇ-ਓੜਕ ਰੰਗਣ ਚੜ੍ਹਨੀ ਬੰਦ ਹੋ ਗਈ, ਜਿਵੇਂ ਪੰਜਾਬੀ ਅਸਰ ਉਰਦੂ ਉਤੋਂ (ਜੋ ਪਹਿਲੀਆਂ ਲਿਖਤਾਂ ਵਿਚ ਤੀਖਣ ਹੈ) ਘਟਣਾ ਸ਼ੁਰੂ ਹੋ ਗਿਆ। ਹਾਂ ਹਿੰਦੂ ਸਿਖ ਲਿਖਾਰੀਆਂ ਉਤੇ ਬ੍ਰਜ ਭਾਸ਼ਾ ਤੇ ਹਿੰਦੀ, ਸੰਸਕ੍ਰਿਤ ਦਾ ਅਸਰ ਪ੍ਰਤੱਖ ਕੰਮ ਕਰਦਾ ਰਿਹਾ, ਕਿਉਂਕਿ ਕਾਂਸ਼ੀ (ਬਨਾਰਸ) ਅਜੇ ਤਕ ਹਿੰਦੂ ਸਿਖ ਵਿਦਵਾਨਾਂ ਦੇ ਸਭਿਆਚਾਰ ਦਾ ਕੇਂਦਰ ਸੀ।

ਇਸ ਰਾਜ ਦਾ ਸਭ ਤੋਂ ਵਧੀਕ ਪ੍ਰਸਿਧ ਪ੍ਰਤੀਨਿਧ ਤੇ ਦਰਬਾਰੀ ਕਵੀ ਹਾਸ਼ਮ ਸੀ।

***ਹਾਸ਼ਮ:—** (੧੧੬੧ ਤੋਂ ੧੨੩੭ ਹਿਜਰੀ)

ਭਾਵੇਂ ਇਤਿਹਾਸ ਕਾਰ ਹਾਸ਼ਮ ਦੇ ਰਾਜ ਕਵੀ ਹੋਣ ਦਾ ਵਰਨਨ ਨਹੀਂ ਕਰਦੇ, ਪਰ ਇਨ੍ਹਾਂ ਦੇ ਖ਼ਾਨਦਾਨ ਵਿਚ ਰਵਾਇਤ ਪ੍ਰਸਿਧ ਹੈ, ਕਿ ਹਾਸ਼ਮ ਨੇ ਸਰਦਾਰ ਮਹਾਂ ਸਿੰਘ ਦੀ ਮ੍ਰਿਤੂ ਉਤੇ ਇਕ ਵਾਰ ਸੁਣਾਈ, ਜਿਸ ਕਰਕੇ ਇਸਦੀ ਪਹੁੰਚ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਹੋ ਗਈ। ਹੌਲੀ ਹੌਲੀ ਕਦਰ ਵਧਣ ਲਗੀ, ਇਨਾਮ ਤੇ ਜਾਗੀਰ ਮਿਲੀ ਤੇ ਰਾਜ ਕਵੀ ਪ੍ਰਸਿੱਧ ਹੋਇਆ।

ਹਾਸ਼ਮ ਨੇ (੧) ਸ਼ੀਰੀਂ ਫ਼ਰਹਾਦ, (੨) ਲੈਲਾ ਮਜਨੂੰ (੩) ਸੋਹਣੀ ਮਹੀਂਵਾਲ, (੪) ਸਸੀ ਪੁਨੂੰ, (੫) ਦੋਹੜੇ ਲਿਖੇ। ਆਖ਼ਰੀ ਤਿੰਨ ਰਚਨਾਵਾਂ ਵਿਚ ਵਲਵਲਾ, ਬਿਆਨ ਦੀ ਸਾਦਗੀ, ਸੰਖੇਪਤਾ ਤੇ ਸਚਿਆਈ, ਸ਼ਬਦਾਂ ਦੀ ਗੋਂਦ, ਢੁਕਾ ਤੇ ਬੋਲੀ ਦੀ ਠੇਠਤਾ

---

*ਜਗਦੇ ਕਲਾਂ, (ਅੰਮ੍ਰਿਤਸਰ) ਦਾ ਵਸਨੀਕ, ਜ਼ਾਤ ਦਾ ਕੁਰੇਸ਼ੀ, ਕੰਮ ਤਰਖਾਣਾ ਦਾ ਕਰਦਾ ਸੀ। ਪਿਤਾ ਦਾ ਨਾਉਂ ਹਾਜੀ ਮੁਹੰਮਦ ਸ਼ਰੀਫ਼ ਮਾਸੂਮ ਸ਼ਾਹ ਸੀ। ਆਖਿਆ ਜਾਂਦਾ ਹੈ ਕਿ ਆਪ ਚਾਲ੍ਹੀ ਵਾਰ ਮਕੇ ਦਾ ਹੱਜ ਕਰਨ ਗਏ, ਤਿੰਨ ਵਿਆਹ ਕੀਤੇ, ਪਿੰਗਲ, ਜੋਤਸ਼ ਤੇ ਹਕੀਮੀ ਤੋਂ ਵੀ ਜਾਣੂ ਸਨ। ਆਪ ਦੇ ਉਰਸ ਉਤੇ ਲੋਕੀ ਦੂਰੋਂ ਦੂਰੋਂ ਆਉਂਦੇ ਹਨ, ਕੁਝ ਪੁਸਤਕਾਂ ਸਾਹਿਤਕ ਲਿਖੀਆਂ।

ਇਨ੍ਹਾਂ ਤੋਂ ਬਿਨਾਂ, ਪੰਜ ਗ੍ਰੰਥੀ, ਗਿਆਨ ਮਾਲਾ, ਰਾਜਨੀਤੀ ਦੇ ਟੀਕੇ, ਇਕ ਦੀਵਾਨ, ਸ਼ਲੋਕ, ਕਾਫ਼ੀਆਂ, ਰਮਲ, ਹਕੀਮੀ ਆਦਿਕ ਉਤੇ ਪੁਸਤਕਾਂ ਵੀ ਉਨ੍ਹਾਂ ਦੇ ਖ਼ਾਨਦਾਨ ਵਿਚ ਇਨ੍ਹਾਂ ਦੀਆਂ ਲਿਖੀਆਂ ਮਿਲਦੀਆਂ ਦਸੀਆਂ ਜਾਂਦੀਆਂ ਹਨ। "ਸੋਹਣੀ ਮਹੀਂਵਾਲ" ਦਾ ਇਕ ਨੁਸਖ਼ਾ ਸਾਡੇ ਪਾਸ ਹੈ।

(ਜਿਸ ਵਿਚ ਲੋੜ ਅਨੁਸਾਰ ਫ਼ਾਰਸੀ ਦੇ ਸ਼ਬਦ ਵੀ ਵਰਤੇ ਹਨ) ਅਤਿ ਸੋਹਣੀ ਹੈ ਤੇ ਸਿਵਾਏ "ਸਸੀ" ਦੇ ਜੋ ਹਾਫ਼ਜ਼ ਬਰਖ਼ੁਰਦਾਰ ਨੇ ਕਵਿਤਾ ਵਿਚ ਬਿਆਨੀ ਸੀ, ਬਾਕੀ ਕਿੱਸੇ ਹਾਸ਼ਮ ਨੇ ਪਹਿਲੀ ਵੇਰ ਪੰਜਾਬੀ ਕਵਿਤਾ ਵਿਚ ਲਿਖੇ। ਪ੍ਰੋ: ਸੰਤ ਸਿੰਘ ਦਾ ਇਹ ਆਖਣਾ ਠੀਕ ਹੋ ਸਕਦਾ ਹੈ, ਕਿ ਇਹ ਕਿੱਸੇ ਰਾਜੇ, ਅਮੀਰਾਂ ਨਾਲ ਸਬੰਧਤ ਹੋਣ ਕਰਕੇ ਸਿਖ ਰਾਜ ਦੇ ਸਰਦਾਰਾਂ ਨੂੰ ਵਧੀਕ ਸੁਖਾਵੇਂ ਜਾਪਦੇ ਸਨ, ਤੇ ਉਹ ਇਨ੍ਹਾਂ ਵਿਚੋਂ ਰੋਮਾਂਸ ਲਭ ਕੇ ਆਪਣਾ ਜੀ ਪਰਚਾਵਾ ਟੋਲਦੇ ਹੋਣਗੇ।

ਹਾਸ਼ਮ ਨੇ ਆਪਣੇ ਸਾਰੇ ਕਿੱਸਿਆਂ ਵਿਚ ਬਿਆਨ ਨੂੰ ਸੰਖੇਪ ਰਖਣ ਦੀ ਕੋਸ਼ਸ਼ ਕੀਤੀ ਹੈ, ਲਗ ਭਗ ਪੰਜ ਸੌ ਸਤਰ ਵਿਚ ਕਹਾਣੀ ਮੁਕਾ ਦਿਤੀ ਹੈ। ਇਸ ਲਈ ਬਿਆਨ ਵਿਚ ਕੋਈ ਵਾਧੂ ਵਿਸਥਾਰ ਨਹੀਂ ਪੈਦਾ ਹੋਣ ਦਿਤਾ। ਕਹਾਣੀ ਵੀ ਜਿਵੇਂ ਮਿਲੀ ਹੈ ਉਵੇਂ ਹੀ ਬਿਆਨ ਕਰ ਦਿਤੀ ਹੈ, ਕਿਉਂਕਿ ਹਾਸ਼ਮ ਦੇ ਆਖਣ ਅਨੁਸਾਰ ਜੋ ਹੋ ਰਿਹਾ ਹੈ, ਇਕ ਨੇਮ ਵਿਚ ਬਝਾ ਹੋ ਰਿਹਾ ਹੈ।

"ਹਾਸ਼ਮ ਜਾ ਨਾ ਬੋਲਣ ਵਾਲੀ, ਜੋ ਚਾਹੇ ਸੋ ਕਰਦਾ"। [ਸਸੀ

ਇਸ ਤਰ੍ਹਾਂ ਹਾਸ਼ਮ ਆਪਣੀ ਹਰ ਕਹਾਣੀ ਨੂੰ ਹੋਣੀ ਦਾ ਚਮਤਕਾਰ ਬਣਾ ਦੇਂਦਾ ਹੈ। **"ਸਸੀ"** ਵਿਚ ਜਾਮ ਬਾਦਸ਼ਾਹ ਦੇ ਘਰ ਸਸੀ ਜਮਦੀ ਹੈ, ਤਾਂ ਜੋਤਸ਼ੀ ਉਸਦੇ ਜਵਾਨ ਹੋ, ਇਸ਼ਕ ਪਿਛੇ ਮਰਨ ਦਾ ਹਾਲ ਉਸੇ ਵੇਲੇ ਦਸ ਦੇਂਦੇ ਹਨ, ਜਿਸਦੇ ਕਾਰਨ ਜਾਮ, ਆਪਣੀ ਲਾਜ ਬਚਾਉਣ ਲਈ, ਸਸੀ ਨੂੰ ਸੰਦੂਕ ਵਿਚ ਪਾਇ ਨਦੀ ਰੁੜ੍ਹਾ ਦੇਂਦਾ ਹੈ। ਤੁੱਲਾ ਧੋਬੀ ਉਸ ਸੰਦੂਕ ਨੂੰ ਕਢਦਾ ਹੈ, ਸੱਸੀ ਨੂੰ ਪਾਲਦਾ ਪੋਸਦਾ ਹੈ, ਜਵਾਨੀ ਵਿਚ ਉਸਦੇ ਵਿਆਹੁਣ ਦਾ ਟੋਲ ਬੰਨ੍ਹਦਾ ਹੈ, ਕਿ ਸਸੀ ਮੰਨਦੀ ਨਹੀਂ, ਧੋਬੀ ਜਾਮ ਬਾਦਸ਼ਾਹ ਪਾਸ ਸ਼ਕਾਇਤ ਕਰਦੇ ਹਨ ਤੇ ਸਸੀ ਜਾਮ ਦੇ ਪੇਸ਼ ਕੀਤੀ ਜਾਂਦੀ ਹੈ। ਗਲ ਦਾ ਤਵੀਜ਼ ਦਸ ਕੇ ਸਸੀ ਬਾਦਸ਼ਾਹ

ਨੂੰ ਇਸ਼ਾਰਾ ਕਰਦੀ ਹੈ ਕਿ ਉਹ ਉਸਦੀ ਧੀ ਹੈ। ਪਿਤਾ ਉਸਨੂੰ ਆਪਣੇ ਪਾਸ ਰਖਣ ਲਈ ਤਰਲਾ ਕਰਦਾ ਹੈ, ਮਾਂ ਵੀ ਕੀਰਨੇ ਪਾਉਂਦੀ ਹੈ, ਪਰ ਸਸੀ ਕਿਸੇ ਦੀ ਨਹੀਂ ਸੁਣਦੀ। ਉਨ੍ਹੀ ਦਿਨ ਇਕ ਬੁਤ-ਘਾੜੇ ਨੇ ਕਿਸੇ ਸੌਦਾਗਰ ਦੇ ਬਾਗ਼ ਵਿਚ ਇਕ ਬਲੋਚ ਸ਼ਾਹਜ਼ਾਦੇ, ਪੁੰਨੂੰ, ਦਾ ਬੁਤ ਬਣਾ ਕੇ ਖੜਾ ਕੀਤਾ ਹੈ, ਸਸੀ ਉਸਨੂੰ ਵੇਖ ਕੇ ਮੋਹਿਤ ਹੋ ਜਾਂਦੀ ਹੈ ਤੇ ਫ਼ਿਕਰ ਵਿਚ ਘੁਲਦੀ, ਗ਼ਮ ਖਾਂਦੀ ਹੈ। ਇਕ ਵੇਰ ਬਲੋਚਾਂ ਦਾ ਇਕ ਕਾਫ਼ਲਾ ਉਧਰ ਆਉਂਦਾ ਹੈ, ਸਸੀ ਉਨ੍ਹਾਂ ਨੂੰ ਕੈਦ ਕਰਵਾ ਦੇਂਦੀ ਹੈ ਤੇ ਇਕੋ ਸ਼ਰਤ ਉਤੇ ਉਨ੍ਹਾਂ ਨੂੰ ਛਡਣ ਲਈ ਤਿਆਰ ਹੁੰਦੀ ਹੈ, ਕਿ ਉਹ ਪੁੰਨੂੰ ਨੂੰ ਉਸਨੂੰ ਮਿਲਾ ਦੇਣ। ਅੰਤ ਪੁੰਨੂੰ ਆਉਂਦਾ ਹੈ, ਸਸੀ ਨਾਲ ਰੰਗ ਰਲੀਆਂ ਮਨਾਉਂਦਾ ਹੈ, ਪਰ ਕੁਝ ਦਿਨਾਂ ਨੂੰ ਉਸਦੇ ਭਰਾ ਆਉਂਦੇ ਹਨ ਤੇ ਇਕ ਰਾਤ ਪੁੰਨੂੰ ਨੂੰ ਸ਼ਰਾਬ ਪਿਆ, ਕਚਾਵੇ ਪਾ, ਨਠਾ ਲੈ ਜਾਂਦੇ ਹਨ। ਸਸੀ ਸੁਤੀ ਉਠਦੀ ਹੈ ਤਾਂ ਪਿਛਾ ਕਰਦੀ ਹੈ, ਪਰ ਥਲਾਂ ਵਿਚ ਭੁਜ ਮਰਦੀ ਹੈ। ਪੁੰਨੂੰ ਦੀ ਜਾਗ ਖੁਲ੍ਹਦੀ ਹੈ ਤਾਂ ਉਹ ਪਿਛੇ ਨੂੰ ਮੁੜਦਾ ਹੈ ਤੇ ਸਸੀ ਦੀ ਕਬਰ ਵਿਚ ਆਕੇ ਸਮਾ ਜਾਂਦਾ ਹੈ।

ਇਸ ਤਰ੍ਹਾਂ "ਹਾਫ਼ਜ਼ ਬਰਖ਼ੁਦਾਰ" ਦੀ ਸਸੀ ਵਾਂਗ ਇਸ ਕਹਾਣੀ ਉਤੇ ਮੁਢ ਤੋਂ ਅਖ਼ੀਰ ਤਕ ਹੋਣੀ ਦੀ ਛਾਇਆ ਪਈ ਹੈ, ਭਾਵੇਂ ਹਾਫ਼ਜ਼ ਨਾਲੋਂ ਹਾਸ਼ਮ ਨੇ ਮੁਢ ਵਿਚ ਹੀ ਜੋਤਸ਼ੀਆਂ ਤੋਂ ਸਸੀ ਪੁੰਨੂੰ ਦਾ ਮੇਲ ਬੰਨ੍ਹ ਬਹਾਲਿਆ ਹੈ, ਹਾਫ਼ਜ਼ ਨੇ ਜਵਾਨ ਹੋ ਕੇ। ਹਾਸ਼ਮ ਵਿਚ ਸਸੀ ਬੁਤ ਨੂੰ ਵੇਖ ਕੇ ਮੋਹੀ ਜਾਂਦੀ ਹੈ, ਹਾਫ਼ਜ਼ ਵਿਚ ਜੋਤਸ਼ੀਆਂ ਦੇ ਆਖਣ ਤੇ। ਹਾਫ਼ਜ਼ ਵਿਚ ਸਸੀ ਦਾ ਪਿਤਾ ਦੇ ਮੂੰਹ ਲਗਣਾ ਮਨ੍ਹਾ ਹੈ, ਹਾਸ਼ਮ ਵਿਚ ਨਾ ਕੇਵਲ ਉਹ ਮੂੰਹ ਲਗਦੀ ਹੈ, ਸਗੋਂ ਰਾਜਾ ਆਪਣੇ ਕੀਤੇ ਤੇ ਸ਼ਰਮਿੰਦਾ ਹੋ ਉਸਨੂੰ ਪਾਸ ਰਖਣਾ ਚਾਹੁੰਦਾ ਹੈ, ਪਰ ਉਹ ਨਹੀਂ ਮੰਨਦੀ। ਹਾਫ਼ਜ਼ ਨੇ ਸਸੀ ਪਾਸੋਂ ਧੋਬੀ ਮਾਪਿਆਂ ਦੇ ਸਾਹਮਣੇ ਪੁੰਨੂੰ ਦੇ ਧੋਬੀ ਹੋਣ ਦਾ ਭੁਲੇਖਾ ਪਵਾਇਆ ਹੈ। ਹਾਸ਼ਮ ਨੇ ਅਜੇਹਾ ਨਹੀਂ ਕੀਤਾ।

ਤਾਂ ਵੀ ਇਕ ਗਲ ਪ੍ਰਤੱਖ ਹੈ, ਕਿ ਹਾਸ਼ਮ ਵਿਚ ਮਨੁੱਖ ਕੇਵਲ ਹੋਣੀ ਦੇ ਪਿਛੇ ਤੁਰਦੇ, ਉਸਦੇ ਨਚਾਏ ਨੱਚ ਰਹੇ ਹਨ । ਹਾਫ਼ਜ਼ ਦੀ ਕਵਿਤਾ ਮਿਲਾਪ ਦੇ ਨਜ਼ਾਰੇ ਬਿਆਨ ਕਰਨ ਲਗਿਆਂ ਚਮਕੀ ਹੈ ਜਿਵੇਂ ਧੋਬਣਾਂ ਦਾ ਸਸੀ ਨੂੰ ਵੇਖਕੇ ਦੁਧ ਛਲਕ ਆਉਣਾ, ਜਾਂ ਸਸੀ ਪੁੰਨੂੰ ਦੇ ਵਿਛੜਨ ਤੋਂ ਪਹਿਲੀ ਰਾਤ ਵਸਲ ਦਾ ਸਵਾਦ-ਮਾਣਨ; ਪਰ ਹਾਸ਼ਮ ਨੇ ਬ੍ਰਿਹਾ-ਪੀੜ ਚਿਤ੍ਰਨ ਵਿਚ ਕਮਾਲ ਦਿਖਾਇਆ ਹੈ ਅਤੇ ਦੋ ਦੋ ਬੁਰਸ਼-ਛੋਹਾਂ ਨਾਲ ਹੀ ਪਾਤਰਾਂ ਤੇ ਨਜ਼ਾਰਿਆਂ ਦੇ ਖ਼ਾਕੇ ਉਲੀਕ ਦਿਤੇ ਹਨ। ਪਰ ਬਿਆਨ ਵਿਚ ਉਹ ਚੁਸਤੀ ਤੇ ਤਾਜ਼ਗੀ ਭਰੀ ਹੈ, ਅਲੰਕਾਰਾਂ ਵਿਚ ਕੀ, ਸ਼ਬਦ-ਚੋਣ ਤੇ ਸ਼ਬਦ-ਜੜ੍ਹਤ ਵਿਚ ਕੀ, ਕਿ ਕਵੀ ਦੀ ਕਲਾ ਸਾਫ਼ ਨਿਖਰ ਨਿਖਰ ਪਈ ਦਿਸਦੀ ਹੈ :

੧. "ਸੂਰਜ ਤੇਜ਼ ਹੋਇਆ ਜਲ ਖ਼ੂਨੀ, ਪੈਣ ਲਸਾਂ ਚਮਕਾਰਾਂ" ।

੨. "ਘੁੰਮਣ ਘੇਰ ਚੌਫੇਰੇ ਘੇਰੇ, ਠਾਠਾਂ ਲੈਣ ਕਲਾਵੇ ।
ਲਹਿਰਾਂ ਜ਼ੋਰ ਕਰਨ ਹਰ ਤਰਫ਼ੋਂ, ਇਕ ਆਵੇ ਇਕ ਜਾਵੇ" ।

੩. "ਮਗਰ-ਮੱਛ, ਕੱਛੂ, ਜਲ ਹੋੜੇ, ਨਾਗ, ਸੰਸਾਰ, ਬਲਾਈਂ ।
ਤੰਦੂਏ ਕਹਿਰ ਜੰਬੂਰਾਂ ਵਾਲੇ ਲਾਵਣ ਜ਼ੋਰ ਤਦਾਈਂ" ।

੪. "ਘਾਇਲ ਇਸ਼ਕ ਖੜੇ ਗੁਲ ਲਾਲਾ, ਨਾਲ ਲਹੂ ਮੁਖ ਧੋਤੇ ।
ਸੇਬ, ਅੰਗੂਰ, ਭਰੀ ਰਸ ਸਾਰੇ, ਚੁੰਜ ਨਾ ਲਾਵਣ ਤੋਤੇ ।
ਕਮਲੀ ਕੂਕ ਕਰੇ ਫ਼ਰਿਆਦਾਂ, ਸਰੂ ਅਜ਼ਾਦ ਖਲੋਤੇ" ।

੫. "ਉਹ ਕੀ ਜਾਣਨ ਸਾਰ ਇਸ਼ਕ ਦੀ, ਜੇਹੜੇ ਊਠ ਚਰਾਵਨ ਵਾਲੇ"।

"ਮਰਸਾਂ ਮੂਲ ਨਾ ਮੁੜਸਾਂ ਰਾਹੋਂ ਜਾਨ ਤਲੀ ਪਰ ਧਰਸਾਂ ।
ਜਬ ਤਕ ਜਾਨ ਰਹੇ ਵਿਚ ਤਨ ਦੇ ਮਰਨੋਂ ਮੂਲ ਨ ਡਰਸਾਂ" ।

੭. "ਚਮਕੀ ਆਣ ਦੁਪਹਿਰਾਂ ਵੇਲੇ ਗਰਮੀ ਗਰਮ ਬਹਾਰੇ !

ਤਪਦੀ ਲੂ ਵਗੇ ਅਸਮਾਨੋਂ, ਪੰਛੀ ਮਾਰ ਉਡਾਰੇ।
ਆਤਸ਼ ਦਾ ਦਰਿਆ ਖਲੋਤਾ, ਥਲ ਮਾਰੂ ਵਿਚ ਸਾਰੇ"।

੮. "ਦਿਲ ਵਿਚ ਤਪਸ਼, ਥਲਾਂ ਦੀ ਗਰਮੀ ਆਣ ਫ਼ਿਰਾਕ ਰੰਜਾਣੀ।
ਕਿਚਰਕ ਨੈਣ ਕਰਨ ਦਿਲਬਰੀਆਂ, ਜਾਨ ਲਬਾਂ ਤੇ ਆਣੀ।
ਫੜ ਫੜ ਡਾਢ ਕਰੇ ਹਠ ਦਿਲ ਦਾ, ਪਰ ਜਦ ਬਹੁਤ ਵਿਹਾਣੀ।
ਹਾਸ਼ਮ ਯਾਦ ਭੰਬੋਰ ਪਿਆ ਉਸ, ਟੁਟ ਗਿਆ ਮਾਣ ਨਿਮਾਣੀ।

੯. "ਜਲ ਵਾਂਗੂ ਟਲ ਦੇਣ ਦਿਖਾਲੀ, ਥਲ ਮਾਰੂ ਦੀਆਂ ਚਮਕਾਂ।"

੧੦. "ਕੁਝ ਬਹਿੰਦੀ, ਕੁਝ ਡਿਗਦੀ ਢਹਿੰਦੀ, ਉਠਦੀ ਤੇ ਦਮ ਲੈਂਦੀ।
ਜਿਉਂ ਕਰ ਟੋਟ ਸ਼ਰਾਬੋਂ ਆਵੇ, ਫੇਰ, ਉਤਾਂਹ ਵਲ ਢਹਿੰਦੀ"।

ਇਸਤਰ੍ਹਾਂ ਹਾਸ਼ਮ ਦੀ ਕਵਿਤਾ ਜੀ-ਪੀੜਾ ਦੀ ਕਵਿਤਾ ਹੈ। ਉਹ ਬ੍ਰਿਹਾ ਦਾ ਕਵੀ ਹੈ ਤੇ ਬ੍ਰਿਹਾ ਦੀ ਚੋਟ ਤੇ ਤ੍ਰਿਖ ਨੂੰ ਜਜ਼ਬੇ ਦੀ ਸਚਿਆਈ ਨਾਲ ਬਿਆਨਦਾ ਤੇ ਪੀੜ ਦਾ ਕਹਿਰ ਨਜ਼ਾਰਾ ਦਿਲ ਵਿਚ ਡੂੰਘੇ ਘਾਉ ਲਾ ਦੇਂਦਾ ਹੈ। ਅਜੇਹੇ ਮੌਕੇ ਉਤੇ ਕਵੀ ਕੁਦਰਤ ਨੂੰ ਵੀ ਉਸੇ ਪੀੜ ਵਿਚ ਜੂੜ ਘਤਦਾ ਹੈ। ਉਪਰਲੇ ਕੁਝ ਬੰਦਾਂ ਵਿਚ ਦਿਲ, ਸੂਰਜ, ਮਾਰੂਥਲ, ਇਕੋ ਵੇਰ ਭਖ ਉਠੇ ਹਨ। ਕੁਦਰਤ ਪ੍ਰੀਤ ਦੀ ਸਹਾਇਕ ਵੀ ਹੁੰਦੀ ਹੈ।

"ਸੂਰਜ ਭਜ ਵੜਿਆ ਵਿਚ ਬਦਲੀ ਡਰਦਾ ਲਿਸ਼ਕ ਨਾ ਮਾਰੇ"
ਪਰ ਹਾਸ਼ਮ ਅਨੁਸਾਰ, ਜਿਸਦੇ ਮਥੇ ਇਸ਼ਕ ਲਿਖਿਆ ਗਿਆ, ਉਸਨੂੰ ਆਦਿ ਤੋਂ ਅੰਤ ਤਕ ਇਕ ਗੁਝੀ ਭਾਇ (ਅੱਗ) ਵਿਚ ਜਲਣਾ ਪੈਂਦਾ ਹੈ, ਤੇ ਅੰਤ ਇਸ ਵਿਚ ਭਸਮ ਹੋ ਜਾਣਾ ਪੈਂਦਾ ਹੈ।

## ਸੋਹਣੀ-ਮਹੀਂਵਾਲ :—

ਵਿਚ ਕਵੀ ਨੇ ਕਿੱਸੇ ਦੀਆਂ ਘਟਨਾਵਾਂ ਜਾਂ ਪਾਤਰਾਂ ਦੇ ਆਚਰਨ

ਉਘਾੜਨ ਉਤੇ ਜ਼ੋਰ ਨਹੀਂ ਦਿਤਾ। ਪ੍ਰਚਲਤ ਕਹਾਣੀ ਵਾਂਗ ਸੋਹਣੀ ਗੁਜਰਾਤ ਦੇ ਇਕ ਘੁਮਿਆਰ ਦੀ ਬੇਟੀ ਹੈ, ਮਹੀਂਵਾਲ ਪਰਦੇਸੋਂ ਆਇਆ ਸੌਦਾਗਰ ਹੈ। ਪ੍ਰੀਤ ਪੈਂਦੀ ਹੈ ਤੇ ਹੋਰਥੇ ਵਿਆਹੇ ਜਾਣ ਤੇ ਵਿਛੋੜਾ ਪੈਂਦਾ ਹੈ। ਮਹੀਂਵਾਲ ਝਨਾਂ ਦੇ ਪਾਰ ਝੁਗੀ ਪਾ ਕੇ ਬੈਠ ਜਾਂਦਾ ਹੈ। ਸੋਹਣੀ ਹਰ ਰਾਤ ਘੜੇ ਉਤੇ ਤਰ ਕੇ ਉਸਨੂੰ ਮਿਲਣ ਜਾਂਦੀ ਹੈ। ਇਕ ਦਿਨ ਨਨਾਣ ਦੀ ਸ਼ਰਾਰਤ ਨਾਲ ਘੜਾ ਕਚਾ ਲੈ ਤੁਰਦੀ ਹੈ, ਦਰਿਆ ਤੂਫ਼ਾਨ ਤੇ ਹੈ, ਸੋਹਣੀ ਰੁੜ੍ਹ ਜਾਂਦੀ ਹੈ, ਮਹੀਂਵਾਲ ਚੀਕ ਚਿਹਾੜਾ ਸੁਣਕੇ ਛਾਲ ਮਾਰ ਦੇਂਦਾ ਤੇ ਆਪਣਾ ਅੰਤ ਸੋਹਣੀ ਦੇ ਨਾਲ ਹੀ ਕਰ ਦੇਂਦਾ ਹੈ।

ਬਿਆਨ ਵੀ ਕਵੀ ਨੇ ਸਸੀ ਤੋਂ ਲੰਮੇਰਾ ਨਹੀਂ ਕੀਤਾ। ਕਵਿਤਾ ਵਿਚ ਸ਼ਬਦ ਇਉਂ ਕਲਾ ਨਾਲ ਜੋੜੇ ਹਨ, ਕਿ ਇਕ ਸ਼ਬਦ ਦੇ ਹਿਲਾਇਆਂ ਸਾਰਾ ਸਵਾਦ ਕਿਰਕਿਰਾ ਹੋ ਜਾਂਦਾ ਹੈ। ਕਵਿਤਾ ਵਿਚ ਕਹਿਰਾਂ ਦਾ ਵਹਾਉ ਹੈ, ਬੋਲੀ ਮਿਠਾਸੀ, ਪੱਕੀ, ਸੁਝਾਊ, ਘਰੋਗੀ (ਪਰ ਫ਼ਾਰਸੀ ਦੀ ਪਾਣ ਚੜ੍ਹੀ) ਨਿਜ-ਪਰਖੇ ਅਲੰਕਾਰਾਂ ਨਾਲ ਜੜ੍ਹੀ ਹੈ। ਕਵੀ ਨੇ ਥੋੜੇ ਫੈਲਾ ਵਿਚ ਐਨਾਂ ਕੁਝ ਸੁਝਾ ਦਿਤਾ ਹੈ, ਮਾਨੋਂ ਕਿਸੇ ਪਥਰ ਘਾੜੇ ਨੇ ਨਿਕੇ ਜਿਹੇ ਪਥਰ ਵਿਚ ਜੀਵਨ ਦਾ ਸਾਰਾ ਸਥਾਈ ਮੂਲ-ਭਾਵ ਚਿਤਰਨ ਲਈ ਜ਼ੋਰ ਲਾਇਆ ਹੈ।

"ਸਸੀ" ਵਾਂਗ ਕਵੀ ਕੇਵਲ ਖ਼ਾਸ ਜਜ਼ਬਾਤੀ ਮੌਕਿਆਂ ਉਤੇ ਹੀ, ਖ਼ਾਸ ਕਰ ਬ੍ਰਿਹਾ ਤੇ, ਆਪਣਾ ਹੁਨਰ ਖ਼ਰਚਦਾ ਹੈ, ਜਦੋਂ ਬਿਆਨ ਤ੍ਰਿਖਾ ਹੋ ਚਮਕਦਾ ਹੈ। ਅਗੋ ਪਿਛੇ ਸਾਦਗੀ ਭਰੇ, ਪਰ ਸੁਨਿਆਰ ਦੀ ਕੁਠਾਲੀ ਵਿਚ ਢਾਲ ਕੇ ਪਕਾਏ, ਬੰਨ੍ਹੇ, ਸੰਵਾਰੇ, ਬਿਆਨ ਦਾ ਜ਼ੋਰ ਹੈ। ਪਰ ਜਿਥੇ ਮੌਕਾ ਰੂਹ ਨੂੰ ਉਛਾਲਣ ਵਾਲਾ ਆਇਆ ਹੈ, ਉਥੇ ਉਸਨੂੰ ਪੂਰੇ ਉਛਾਲੇ ਵਿਚ ਲਿਆਂਦਾ ਹੈ, ਜਿਵੇਂ ਸੋਹਣੀ ਜਿਉਂ ਜਿਉਂ ਸੁਣੁਪ

ਵਿਚ ਵਧਦੀ, ਨਿਖਰਦੀ ਹੈ, ਤਿਉਂ ਤਿਉਂ ਮਹੀਂਵਾਲ ਦੇ ਦਿਲ ਵਿਚ ਤ੍ਰੇਬ ਪੈਂਦੇ ਹਨ :

੧. "ਜਿਉਂ ਜਿਉਂ ਹੋਸ਼ ਸੋਹਣੀ ਵਿਚ ਆਵੇ, ਜ਼ੁਲਫ਼ਾਂ ਫੜਨ ਸਿਆਹੀ।
ਹਰ ਹਰ ਵਾਲ ਬਣੀ ਇਕ ਆਫ਼ਤ, ਦਰਦਵੰਦਾਂ ਦੀ ਫਾਹੀ।
ਖ਼ੂਨੀ ਨੈਣ ਵਧੇਰੇ ਹੋਵਣ, ਤੀਰ ਅੰਦਾਜ਼ ਸਿਪਾਹੀ।
ਹਾਸ਼ਮ ਮਹੀਂਵਾਲ ਤਿਉਂ ਤਿਉਂ, ਆਵੇ ਪੇਸ਼ ਤਬਾਹੀ"।

੨. "ਹਾਸ਼ਮ ਚੰਦ ਪਿਆ ਵਿਚ ਵਾਧੇ, ਘਟਦਾ ਵੇਖ ਚਕੋਰਾ"।

ਤੇ ਬ੍ਰਿਹਾ ਵਿਚ ਉਸਦੀ ਹਾਲਤ ਨਿਘਰਦੀ ਜਾਂਦੀ ਹੈ :

੧. "ਆਹੀਂ ਮਾਰੇ ਤੇ ਗ਼ਮ ਖਾਵੇ, ਪੀਵੇ ਖ਼ੂਨ ਜਿਗਰ ਦਾ।
ਰੋਵੇ, ਪੀੜ ਕਰੇ ਦਿਲ ਘਾਇਲ, ਜ਼ਖ਼ਮੀ ਵਸਲ ਹਿਜਰ ਦਾ।
ਆਜਜ਼ ਆਣ ਮੁਸੀਬਤ ਫਸਿਆ, ਪੰਛੀ ਦੂਰ ਸ਼ਹਿਰ ਦਾ"।

੨. "ਜ਼ਰਦੀ ਰੰਗ ਹੋਇਆ ਤਨ ਪਿੰਜਰ, ਗਿਆ ਗੁਮਾਨ ਨਿਹੋਰਾ।
ਆਸ਼ਕ ਇਸ਼ਕ ਕਦੀਮ ਕਸਾਈ, ਜ਼ਾਲਮ ਆਦਮ ਖ਼ੋਰਾ"।

੩. "ਨੀਂਦਰ ਭੁਖ ਗਈ ਹੋ ਵਿਦਿਆ, ਵਿਸਰੇ ਖ਼ਵੇਸ਼ ਕਬੀਲੇ।
ਲਖ ਲਖ ਫ਼ਿਕਰ ਦਲੀਲ ਦੁੜ੍ਹਾਵੇ, ਯਾਰ ਮਿਲੇ ਕਿਸ ਹੀਲੇ।
ਬ੍ਰਿਹੋਂ ਆਣ ਡਰਾਈ ਸੂਰਤ, ਨੈਣ ਹੋਏ ਮੁਖ ਪੀਲੇ"।

ਦੋਹਾਂ ਦਾ ਦਿਨ ਰਾਤ ਨੂੰ ਚੜ੍ਹਦਾ ਸੀ, ਜਦ ਇਕ ਦੂਜੇ ਨੂੰ ਮਿਲਣ :

"ਚਕਵੀ ਵਾਂਗ ਦੋਹਾਂ ਦੇ ਦਿਲ ਨੂੰ, ਰਾਤ ਪਈ ਦਿਨ ਚੜ੍ਹਦਾ"।

ਸੋਹਣੀ ਨੂੰ ਸਾਰਾ ਜਵਾਨੀ ਤੇ ਸੁਣੁਪ ਦਾ ਮਾਣ ਭੁਲ ਗਿਆ :

"ਭੁਲਾ ਤੋਰ ਸੋਹਣੀ ਨੂੰ ਪਿਛਲਾ, ਹਟ ਹਟ ਦੂਰ ਬਹਿਣ ਦਾ।
ਪੋਸਤ ਵਾਂਗ ਗਿਆ ਰਚ ਦੇਹੀ, ਖ਼ੁਸ਼ੀਆ ਸ਼ੌਕ ਸਜਨ ਦਾ।"

ਸੋਹਣੀ ਜਦ ਆਖ਼ਰੀ ਵੇਰ ਮਹੀਂਵਾਲ ਨੂੰ ਮਿਲਣ ਝਨਾਉਂ ਪਾਰ ਜਾਣਾ ਸੀ, ਤਾਂ ਕੁਦਰਤ ਕਾਲੇ ਕਹਿਰ ਵਿਚ ਆਈ ਹੋਈ ਸੀ ਤੇ ਸਪ-ਅੱਖੀਆਂ ਦੀ ਚਮਕਣੀ ਹੀ ਰਾਹ ਦਸ ਸਕਦੀ ਸੀ :

"ਡੋਲੇ ਨਾਲ ਹਨੇਰੀ ਬੇਲਾ, ਕਰਲੇ ਹਾਲ ਭਲੇਰੇ ।
ਜ਼ਹਿਰੀ ਨਾਗ, ਅਠੂਹੇਂ ਫੂੰਕਣ, ਭਖਦਾ ਚਾਰ ਚੁਫੇਰੇ ।
ਨੇਤਰ ਡੰਗ ਜਿਨ੍ਹਾਂ ਦੇ ਲਿਸ਼ਕਣ, ਲਾਟਾਂ ਬਲਣ ਚੁਫੇਰੇ ।
'ਹਾਸ਼ਮ' ਚਾਨਣ ਓਸ ਧਰੇ, ਓਸ ਚੁਕ ਚੁਕ ਪੈਰ ਅਗੇਰੇ" ।

ਤੇ ਹੇਠਲੀ ਤੁਕ ਵਿਚ ਤਾਂ ਇਸ ਨਜ਼ਾਰੇ ਨੂੰ ਮਾਨੋਂ ਕਵੀ ਨੇ ਰੂਪ-ਮਾਨ ਕਰ ਬਹਾਲਿਆ ਹੈ :

"ਖ਼ੂਨੀਂ ਸ਼ਾਮ ਘਟਾਂ ਵਿਚ ਬਿਜਲੀ, ਚਮਕੀ ਨਾਲ ਮਰੋੜਾਂ" ।

ਘਟਾਂ ਸ਼ਾਮ ਰੰਗ ਦੀਆਂ ਹਨ, ਪਰ ਬਿਜਲੀ-ਰਤੀਆਂ, ਖ਼ੂਨੀ ਹਨ । ਬਿਜਲੀ ਦੀ ਕਿਰਨ ਏਨੀ ਤ੍ਰਿਖੀ ਤੇ ਘੜੀ ਮੁੜੀ ਲਿਸ਼ਕਦੀ ਹੈ. ਜਿਵੇਂ ਮਰੋੜਾਂ ਦੀ ਪੀੜ ਆਦਮ ਖਾਣੇ ਜਨੌਰ ਵੀ ਕੁਝ ਘਾਇਲ ਹੋ ਗਏ, ਕੁਝ ਕੰਬ ਗਏ, ਪਰ ਸਿਦਕ ਤੋਂ ਸੋਹਣੀ ਨਾ ਡੋਲੀ :

ਕੂਹੀਆਂ, ਬਾਜ਼, ਹਨੇਰੀ, ਬਾਰਸ਼, ਮਾਰ ਸੁਟੇ ਵਿਚ ਝਾੜਾਂ ।
ਹਾਥੀ, ਸ਼ੇਰ, ਸੁਟੇ ਕਰ ਆਜਜ਼, ਤੜਫ਼ਨ ਵਿਚ ਉਜਾੜਾਂ ।
ਗਹਿਰੀ, ਜ਼ੋਰ ਭਰੀ, ਨੈਂ ਚੰਚਲ, ਕੰਢੇ ਨਾਲ ਪਹਾੜਾਂ ।

ਆਖ਼ਰ ਦਲੀਲ ਵਿਚ ਡੁਬੀ, ਨੈਂ ਤਰੇ, ਕਿ ਨਾ ਤਰੇ । ਪਿਛੇ ਮੁੜੇ ਤਾਂ ਇਸ਼ਕ ਨੂੰ ਲਾਜ ਲਗੇ, ਅਗੇ ਜਾਵੇ, ਤਾਂ ਮੌਤ ਸਹੇੜੇ, ਪਰ ਅੰਤ ਪ੍ਰੀਤ ਦੀ ਫਤਿਹ ਹੋਈ :

"ਫ਼ਤਿਹ ਨਸੀਬ ਇਸ਼ਕ ਦੇ 'ਹਾਸ਼ਮ', ਅਕਲ ਹਮੇਸ਼ਾ ਹਾਰੂ ।

ਕਵੀ ਇਸ਼ਕ ਪਿਛੇ ਮਰਨ ਨੂੰ ਹੀ ਕਾਮਯਾਬੀ ਮਿਥਦਾ ਹੈ, ਤੇ ਜਲ ਜਲ ਭੁਜਣ, ਭੁਜ ਭੁਜ ਗਲਣ ਨੂੰ ਪ੍ਰੀਤ ਦਾ ਰਾਹ ਦਰਸਾਂਦਾ ਹੈ। ਇਸ ਲਈ ਉਹ ਇਸ਼ਕ ਨੂੰ ਕਸਾਈ, ਆਦਮ ਖ਼ੋਰਾ ਆਖਦਾ ਹੈ, ਤੇ ਆਸ਼ਕ ਨੂੰ ਆਜਜ਼, ਨਿਮਾਣਾ, ਮਰਨ ਲਈ ਲੋਚਦਾ :

"'ਹਾਸ਼ਮ' ਹੋਰ ਨਹੀਂ ਵਿਚ ਦੁਨੀਆਂ, ਆਸ਼ਕ ਜੇਡ ਨਿਮਾਣਾ"।

"'ਹਾਸ਼ਮ' ਮਿਲਣ ਮੁਹਾਲ ਸ਼ਹੀਦਾਂ, ਜੋ ਮਿਲਿਆ ਸੋ ਮਰ ਕੇ"

"'ਹਾਸ਼ਮ' ਆਖ ਕਿੰਨੇ ਸੁਖ ਪਾਇਆ,
ਇਸ ਕਾਫ਼ਰ ਨਿਹੁੰ ਕਮਬਖ਼ਤੋਂ"।

ਹਾਸ਼ਮ ਨੇ ਕਵਿਤਾ ਵਿਚ ਇਕ ਦੋ ਇਸ਼ਾਰੇ ਅਜੇਹੇ ਵੀ ਕੀਤੇ ਹਨ, ਜਿਨ੍ਹਾਂ ਤੋਂ ਪਤਾ ਲਗਦਾ ਹੈ, ਕਿ ਉਸਦੀ ਜ਼ਾਤ ਨਾਲ ਸੰਬੰਧਤ ਹਨ। ਹੋ ਸਕਦਾ ਹੈ, ਕਵੀ ਨੇ ਆਪ ਵੀ ਇਸ਼ਕ ਵਿਚ ਫਾਥ ਕੇ ਦੁਖ ਸਿਹਾ ਹੋਵੇ :

"'ਹਾਸ਼ਮ, ਆਪ ਹੋਵੇ ਜਦ ਘਾਇਲ, ਸਮਝੇ ਪੀਰ ਪਰਾਈ"।

"'ਹਾਸ਼ਮ, ਨਾਲ ਤੇਰੇ ਕੀ ਬੀਤੀ, ਤੂੰ ਨਾ ਕਰ ਬਾਤ ਪਰਾਈ"।

(ਕਵੀ ਸਬੰਧੀ ਕਈ ਰਵਾਇਤਾਂ ਇਕ ਬ੍ਰਾਹਮਣੀ ਦੇ ਇਸ਼ਕ ਬਾਰੇ, ਜੋ ਪੂਰਾ ਨਹੀਂ ਹੋਇਆ, ਮਸ਼ਹੂਰ ਹਨ)

ਹਾਸ਼ਮ ਨੇ ਇਸ ਕਵਿਤਾ ਵਿਚ ਪ੍ਰਚਲਤ ਰਿਵਾਜ ਦੇ ਉਲਟ ਮਰਦ ਤੋਂ ਤੀਵੀਂ ਦਾ ਇਸ਼ਕ ਕਰਵਾਇਆ ਹੈ ਤੇ ਉਸਦੇ ਸੁਰੂਪ ਨੂੰ ਹੀ ਉਲੀਕਿਆ, ਮੰਦਿਆਈ ਨਹੀਂ ਕੀਤੀ। ਇਹ ਇਸ ਕਵਿਤਾ ਦਾ ਇਕ ਹੋਰ ਵੱਡਾ ਗੁਣ ਹੈ।

**ਸ਼ੀਰੀਂ ਫ਼ਰਿਹਾਦ:**—ਵਿਚ ਭਾਵੇਂ ਕਵੀ ਦਾ ਬਿਆਨ ਰਵਾਂ ਤੇ ਤੋਲ ਤੇ ਸ਼ਬਦਾਂ ਦੇ ਨਿਭਾਉ ਵਿਚ ਠੁਕ ਦਾ ਹੈ, ਪਰ ਇਸ ਵਿਚ ਕਾਵ

ਚਮਤਕਾਰ ਐਨੇ ਨਹੀਂ ਪ੍ਰਗਟਾਏ, ਜਿਨੇ 'ਸਸੀ' ਜਾਂ 'ਸੋਹਣੀ' ਵਿਚ। ਸ਼ਹਿਜ਼ਾਦੀ ਸ਼ੀਰੀਂ ਦਾ ਇਕ ਬੁਤ ਘਾੜੇ, ਫ਼ਰਿਹਾਦ, ਨਾਲ ਪਿਆਰ ਦਸ ਕੇ ਉਸ ਨੂੰ ਪਿਆਰ ਵਿਚ ਬਧਾ, ਸ਼ੀਰੀਂ ਦੇ ਪਿਤਾ ਦੇ ਆਖੇ ਲਗ ਨਹਿਰ ਪੁਟਣ ਵਿਚ ਕਾਮਯਾਬ ਹੋਇਆ ਦਰਸਾਇਆ ਹੈ, ਪਰ ਅੰਤ ਹੋਣੀ ਨੇ ਵਿਚ ਪੈ ਕੇ ਇਸ਼ਕ ਨੂੰ ਪੂਰਨ ਹੋਣ ਤੋਂ ਰੋਕ ਦਿਤਾ। ਫ਼ਰਿਹਾਦ ਨੂੰ ਸ਼ੀਰੀਂ ਦੇ ਮਰਨ ਦੀ ਕੂੜੀ ਖ਼ਬਰ ਸੁਣਾ ਕੇ ਉਸ ਤੋਂ ਜੀਵ-ਹਤਿਆ ਕਰਵਾ ਦਿਤੀ। ਸ਼ੀਰੀਂ ਨੇ ਇਹ ਖ਼ਬਰ ਸੁਣਦੇ ਹੀ ਮਹਿਲ ਤੋਂ ਛਾਲ ਮਾਰ ਦਿਤੀ। ਬਿਆਨ ਵਿਚ ਕਿਤੇ ਕਿਤੇ ਚਮਕ ਪੈਦਾ ਹੋਈ ਹੈ, ਪਰ ਆਮ ਤੌਰ ਤੇ ਬਿਆਨ ਸਾਧਾਰਣ ਪਰ ਬੋਲੀ ਦੀ ਠੇਠਤਾ ਦੇ ਕਾਰਨ ਖਿਚ ਭਰਿਆ ਹੈ। ਕੁਝ ਇਕ ਵਾਕ ਆਪਣੀ ਸਰਲਤਾ ਦੇ ਕਾਰਨ ਮੂੰਹ ਚੜ੍ਹ ਜਾਣ ਵਾਲੇ ਹਨ, ਜਿਵੇਂ :

" 'ਹਾਸ਼ਮ' ਇਸ਼ਕ ਸੁਖਾਲਾ ਨਾਹੀਂ, ਮਰ ਕੇ ਆਸ਼ਕ ਥੀਂਦੇ,
ਹਰਦਮ ਜਾਨ ਜਿਗਰ ਦਾ ਲਹੂ, ਚੁਲੀਆਂ ਭਰ ਭਰ ਪੀਂਦੇ।"

"ਨਾਜ਼ਕ ਪੈਰ ਸ਼ੀਰੀਂ ਰੰਗ ਮਹਿੰਦੀ, ਨਾਜ਼ ਨਿਆਜ਼ਾਂ ਵਾਲੇ।
ਜੇ ਉਹ ਪੈਰ ਜ਼ਿਮੀ ਤੇ ਰਖੇ, ਪੁਰ ਪੁਰ, ਲੂੰ ਲੂੰ, ਛਾਲੇ।

"ਇਸ਼ਕ ਛਪਾਇਆਂ ਛਪਦਾ ਨਾਹੀਂ, ਭਾਹ ਨਾ ਛੁਪਦੀ ਕਖੀਂ।
ਔੜਕ ਇਕ ਦਿਨ ਬਾਹਿਰ ਆਵੇ, ਨਸ਼ਰ ਹੋਵੇ ਵਿਚ ਲਖੀਂ।"

ਇਹੀ ਜੀ-ਪੀੜਾ, ਇਹੀ ਦਰਦ ਫ਼ਰਾਕ ਦੇ ਕੀਰਨੇ, ਇਹੀ ਸਦੀਵੀ ਸਿਕਣੀ ਦੀ ਮੰਗ, ਹਾਸ਼ਮ ਦੇ ਦੋਹੜਿਆਂ ਤੇ ਡਿਉਢਾਂ ਵਿਚ ਹੈ। ਵਸਾਲ ਦੀ ਠੰਢੀ, ਮਿਠੀ ਮਾਣਨੀ ਨੂੰ ਕਵੀ ਨੇ ਨਹੀਂ ਗਾਂਵਿਆਂ। ਕਵੀ "ਤਲਬ" ਦਾ ਭੁਖਾ ਹੈ, ਬਿਰਹਾ-ਤਜਰਬਿਆਂ ਦਾ, ਪ੍ਰੀਤ ਲਈ ਮਰ ਕੇ ਜੀਣ ਦਾ, ਮਾਣਨਾ ਮਿਲਣ ਦੇ ਸਵਾਦ ਦਾ ਨਹੀਂ :

"ਹਾਸ਼ਮ' ਤਲਬ ਟਹੇ ਜਿੰਦ ਜਾਏ,
ਤਾਂ ਮੈਂ ਸ਼ੁਕਰ ਹਜ਼ਾਰ ਕਰੇਸਾਂ"।

ਕਵੀ ਨੂੰ ਪਤਾ ਨਹੀਂ ਇਹ ਸਾਰੀ ਖੇਢ ਕਿਉਂ ਹੋ ਰਹੀ ਹੈ? "ਨਾ ਕੁਝ ਮਥੀ, ਨਾ ਮਥ ਲੈ ਤੁਰਿਆ, ਅਸੀਂ ਟੋਰ ਦਿਤੇ, ਟੁਰ ਆਏ" "ਕੁਝ ਮਾਲੂਮ ਨਹੀਂ, ਇਹ ਹਿਕਮਤ, ਕਿਤ ਵਲ ਤੋੜ ਲਿਜਾਏ"। ਕੇਵਲ ਇਕੋ ਗਲ ਸਹੀ ਕੀਤੀ ਹੈ, ਕਿ ਇਸ਼ਕ ਕਰਨਾ ਜੀਵਨ ਦੀ ਬਾਜ਼ੀ ਖੇਢਣਾ ਹੈ :

੧. "ਸੰਭਲ ਖੇਤ, ਸੰਭਾਲ ਇਸ਼ਕ ਦਾ,
ਹੁਣ ਨਿਕਲੀ ਤੇਗ ਮਿਆਨੋਂ।
ਖਾ ਮਰ ਜ਼ਹਿਰ ਪਿਆਰੀ ਕਰਕੇ,
ਜੋ ਲਈ ਹਈ ਏਸ ਦੁਕਾਨੋਂ।
ਸਿਰ ਦੇਵਣ ਦਾ ਸਾਕ ਇਸ਼ਕ ਦਾ,
ਹੋਰ ਨਫ਼ਾ, ਨਾ ਅਕਲ ਗਿਆਨੋਂ।
ਹਾਸ਼ਮ ਬਾਝ ਮੋਇਆਂ ਨਹੀਂ ਬਣਦੀ,
ਅਸਾਂ ਡਿਠਾ ਬੇਦ ਕੁਰਾਨੋਂ।"

੨. "ਇਸ਼ਕ ਅਸਾਂ ਨਾਲ ਜੇਹੀ ਕੀਤੀ,
ਜਿਉਂ ਰੁਖਾਂ ਨਾਲ ਪਾਲਾ।
ਸਿਰ ਸਿਰ ਹੋਏ ਗੁਨਾਹੀ ਕਮਲੇ
ਸਾਨੂੰ ਮਿਲਿਆ ਦੇਸ਼ ਨਿਕਾਲਾ।"

ਕਵੀ ਦਾ ਖ਼ਿਆਲ ਹੈ, ਕਿ ਸ਼ਰਮ ਕਰਮ ਸਭ ਲੁਕ ਖਲੋਂਦੇ ਹਨ। ਜਦ ਇਸ਼ਕ ਅੰਦਰ ਧਾ ਵੜਦਾ ਹੈ। ਲੁਕਾਇਆਂ ਲੁਕਦਾ ਨਹੀਂ, ਇਕ

ਖ਼ਿਆਲ ਹੈ, ਕਿ ਵਹਿਣ ਹੈ, ਜੋ ਹਦਾਂ ਬੰਨੇਂ ਰੋੜ੍ਹ ਲੈ ਜਾਂਦਾ ਹੈ :

੧. "ਦਿਲਬਰ ਯਾਰ, ਕੇਹੀ ਤੁਧ ਕੀਤੀ, ਮੇਰੇ ਸਾਸ ਲਬਾਂ ਤੇ ਆਏ।
ਜ਼ਾਹਿਰ ਕਰਾਂ, ਹੋਵੇ ਜਗ ਰੁਸਵਾ, ਤੇ ਹੋ ਖ਼ਾਮੋਸ਼ ਨਾ ਜਾਏ।
ਮੈਂ ਕਰ ਸ਼ਰਮ ਵੜਾਂ ਵਿਚ ਵੇਹੜੇ, ਪਰ ਬ੍ਰਿਹੋਂ ਢੋਲ ਵਜਾਏ।"

੨. "ਇਹ ਦਿਲ ਖ਼ਵਾਰ ਕਰੇ ਨਿਤ ਮੈਨੂੰ, ਇਸ ਹੋਸ਼ ਗੰਵਾਇਆ ਮੇਰਾ
ਜਿਉਂ ਦਰਿਆ ਹਮੇਸ਼ਾ ਢਾਵੇ, ਨਿਤ ਅਪਣਾ ਆਪ ਚੁਫੇਰਾ।"

ਪਰ ਇਸ ਦਾ ਕਵੀ ਨੂੰ ਕੋਈ ਗਿਲਾ ਨਹੀਂ, ਸਗੋਂ ਇਕ ਸ਼ੁਕਰਾਨਾ ਜੇਹਾ ਹੈ ਦਿਲ ਵਿਚ, ਕਿਉਂਕਿ ਇਹ ਦੁਖ ਹੀ ਅਜ਼ਲੀ ਸੁਖ ਦਾ ਅਸਲੀ ਵਸੀਲਾ ਹੈ :

"ਜੇ ਦੁਖ ਪ੍ਰੇਮ ਤੈਨੂੰ ਹਥ ਆਇਆ,
ਇਸ ਦਿਲਬਰ ਦੀ ਸਰਕਾਰੋਂ।
ਖ਼ੁਸ਼ ਦਿਲ ਹੋ, ਕਰ ਸ਼ੁਕਰ ਖ਼ੁਦਾ ਦਾ,
ਹੁਣ ਬਚਿਉਂ ਲਖ ਅਜ਼ਾਰੋਂ।"

ਪਰ ਇਹ ਲਾਗ "ਕਰਮ ਕਾਂਡ" ਦੀ ਮੁਥਾਜ ਨਹੀਂ, ਸੁਤੇ ਸਿਧ ਜਿਸ ਤੇ ਰਬੀ ਮਿਹਰ ਦਾ ਦਰਵਾਜ਼ਾ ਖੁਲ੍ਹਣਾ ਹੋਵੇ, ਆਣ ਲਗਦੀ ਹੈ। ਤਸਬੀ ਜਾਂ ਮਾਲਾ ਭੁਵਾਣ ਨਾਲ, ਗਿਆਨ ਸੁਣਨ ਨਾਲ ਇਲਾਹੀ ਭੇਦ ਨਹੀਂ ਖੁਲ੍ਹਦਾ :

"ਹਾਸ਼ਮ ਤੋੜ ਜੰਜ਼ੀਰ ਮਜ਼੍ਹਬ ਦੇ, ਅਤੇ ਹੋ ਨਿਰ-ਵੈਰ ਖਲੋਵੇ"

ਜਾਂ :

"ਭਜ ਭਜ ਰੂਹ ਵੜੇ ਬੁਤ ਖ਼ਾਨੇ, ਅਤੇ ਜ਼ਾਹਿਰ ਜਿਸਮ ਨਮਾਜ਼ੀ।"

ਪਰ ਰੱਬੀ ਮਿਹਰ ਦੇ ਨਾਲ ਬੰਦੇ ਦੀ ਕੋਸ਼ਸ਼ ਵੀ ਇਕ ਲੋੜੀਂਦੀ

ਸਹਾਇਕ ਹੈ :—

"ਹਾਕਮ ਹੁਕਮ ਨਸੀਬੋਂ ਕਰਦਾ, ਪਰ ਲਸ਼ਕਰ ਪਾਸ ਖਲੋਵੇ ।
ਘਾਇਲ ਇਸ਼ਕ ਦਿਲਾਂ ਨੂੰ ਕਰਦਾ, ਪਰ ਨੈਣ ਵਸੀਲਾ ਹੋਵੇ ।
ਹੈ ਤਕਦੀਰ ਵਲੋਂ ਸਭ ਲਿਖਿਆ, ਪਰ ਬਿਨ ਅਸਬਾਬ ਨਾ ਹੋਵੇ ।
ਹਾਸ਼ਮ ਬਾਝ ਤੁਲ੍ਹਾ ਨਹੀਂ ਬੇੜੀ, ਅਤੇ ਪਾਸ ਨਦੀ ਬਹਿ ਰੋਵੇ ।"

ਪਰ ਕੋਸ਼ਸ਼ ਕਰਦਾ, ਥਕੇਵੇਂ ਨਾਲ ਬੰਦਾ ਚੂਰ ਨਾ ਹੋਵੇ, ਓਦਰੇ ਨਾਂਹ, ਲਗਨ ਵਿਚ ਪੱਕਾ ਰਵ੍ਹੇ, ਕਦਮ ਨਾ ਡੋਲਾਵੇ, ਰੋਂਦੂਆਂ ਵਾਲਾ ਇਸ਼ਕ ਨਾ ਕਰੇ, ਜੇਹੜੇ ਹਰ ਵੇਲੇ ਗਿਲੇ ਗੁਜ਼ਾਰੀ ਵਿਚ ਰਹਿੰਦੇ ਹਨ :

"ਹਾਸ਼ਮ ਇਸ਼ਕ ਕੰਗਾਲਾਂ ਵਾਲਾ, ਨਿਤ ਰੋਵਨ ਮਾਰਨ ਆਹੀਂ"

ਹਵਾਵਾਂ ਹਥ ਉਡਦੇ ਸੁਨੇਹੜੇ ਭੇਜੇ ਤੇ ਦਿਲਾਂ ਦੀ ਤਾਰ ਖੜਕਾਏ। ਜੇ ਸ੍ਰੀਰਕ ਛੋਹ ਪ੍ਰਾਪਤ ਨਾ ਭੀ ਹੋਵੇ :

"ਵਗ ਵਾਏ ਪਰਸੁਆਰਥ ਭਰੀਏ, ਤੂੰ ਜਾਈਂ ਤਖਤ ਹਜ਼ਾਰੇ ।
ਆਖੀਂ ਯਾਰ ਰਾਂਝਣ ਨੂੰ ਮਿਲ ਕੇ, ਅਸੀਂ ਤੂੰ ਕਿਉਂ ਮਨੋਂ ਵਿਸਾਰੇ ।"

ਹਾਸ਼ਮ ਇਸ ਬ੍ਰਿਹਾ ਦੇ ਜੀਣ ਨੂੰ, ਸੋਚ ਸਮਝ ਕੇ ਸਹੇੜਦਾ ਹੈ, ਕੋਈ ਅਧ-ਸੁਤਿਆਂ, ਅਧ ਜਾਗਦਿਆਂ, ਇਹ ਲਗਣ ਨਹੀਂ ਲਗ ਗਈ :

"ਆਸ਼ਕ ਜੇਡ ਬੇਅਕਲ ਨਾ ਕੋਈ,
ਜਿਨ ਜਾਣ ਸਮਝ ਨਿਤ ਤਪਣਾ" ।

ਅਸਲ ਵਿਚ ਉਸਦੀ ਸਮਝ, ਇਹ ਪ੍ਰੀਤ ਦੀ ਜਾਨਕਾਰੀ ਤੇ ਸੂਝ ਹੀ ਉਸਨੂੰ ਇਹ ਦੁਖ ਸਹੇੜਨ ਲਈ ਪ੍ਰੇਰਦੀ ਹੈ :

"ਤੈਨੂੰ ਹੁਸਨ ਖ਼ਰਾਬ ਕਰੇਂਦਾ,
ਤੇ ਮੈਨੂੰ ਸਮਝ ਸਤਾਇਆ ।

ਜਿਉਂ ਜਿਉਂ ਆਣ ਹੁਸਨ ਦੀ ਸਮਝਾਂ,
ਮੈਨੂੰ ਉਠਦਾ ਸੂਲ ਸਵਾਇਆ।"

ਜਿਸ ਵਿਚ ਜਾਣਨ, ਦੇਖਣ, ਪ੍ਰਤਾਣ ਦੀ ਸੂਝ ਹੀ ਨਹੀਂ, ਉਹ ਸਾਬਤ ਕਦਮ ਕਿਵੇਂ ਰਹਿ ਸਕਦਾ ਹੈ? ਮੂਰਖ ਕਦੀ ਸਚਾ ਆਸ਼ਕ ਨਹੀਂ ਹੋ ਸਕਦਾ, ਉਹ ਤਾਂ ਚੰਮ-ਖ਼ੁਸ਼ੀਆਂ ਤੇ ਧਰਤੀ ਦੇ ਸੁਫ਼ਨਿਆਂ ਨਾਲ ਏਵੇਂ ਚਮੜਿਆ ਹੈ, ਕਿ ਉਸਦੇ ਕਪਾਟ ਕਦੀ ਇਹ 'ਦੁਖ ਵਿਚ ਸੁਖ ਮਨਾਉਣ' ਲਈ ਖੁਲ੍ਹ ਹੀ ਨਹੀਂ ਸਕਦੇ :

"ਮੂਰਖ ਲੋਕ ਸਦਾ ਸੁਖ ਸੌਂਦੇ ਅਤੇ ਰੋਜ਼ ਕਮਾਵਣ ਪੈਸਾ।
ਨਾ ਕੁਝ ਊਚ, ਨਾ ਨੀਚ ਪਛਾਨਣ, ਅਤੇ ਪ੍ਰੇਮ ਨਾ ਜਾਨਣ ਕੈਸਾ।"

ਇਸ ਲਈ ਆਸ਼ਕ ਨੂੰ ਦੁਨੀਆਂ ਦੀਆਂ ਕੀਮਤਾਂ ਵਲੋਂ ਬੇ-ਨਿਆਜ਼ ਹੋਣਾ ਪੈਂਦਾ ਹੈ :

"ਚੂਚਕ ਬਾਪ ਉਲਾਹਮਿਓ ਡਰ ਕੇ,
ਅਸੀਂ ਸ਼ਹਿਰੋਂ ਬਾਹਰ ਖਦੇੜੇ।
ਬੇਇਤਬਾਰ ਹੋਏ ਜਗ ਸਾਰੇ,
ਹੁਣ ਕਰਨ ਵਿਸਾਹ ਨਾ ਖੇੜੇ।"

ਅਤੇ ਅੰਦਰਲੀ ਪਛਾਣ ਨਾਲ, ਪਰਖ ਨਾਲ ਚਾਨਣਾ ਚਾਨਣਾ ਹੋ, ਤਿੜਕਣਾਂ ਪੈਂਦਾ ਹੈ :

"ਕੋਈ ਮੋਲ ਨਹੀਂ ਬਿਨ ਪਾਰਖ, ਲਖ ਪਾਰਸ, ਊਚ ਕਹਾਵੇ।
ਹੋਵੇ ਮੁਲ ਮਾਲੂਮ ਲੇਲੀ ਦਾ, ਪਰ ਜੇ ਮਜਨੂੰ ਮਿਲ ਪਾਵੇ।"

ਪਰ ਫਿਰ ਮਨੁੱਖ ਮਨੁੱਖ ਹੈ, ਗੁਨਾਹ ਵੀ ਕਰ ਬੈਠਦਾ ਹੈ, ਹਰ ਵੇਲੇ ਇਕੋ ਟਿਕਾਣੇ ਤੇ ਨਹੀਂ ਰਹਿੰਦਾ। ਪਰ ਬਖ਼ਸ਼ਣ ਵਾਲਾ ਦੁਰ-ਕਾਰਦਾ ਨਹੀਂ, ਗਲੇ ਲਾਉਂਦਾ, ਤਰੋਫਾਂ ਭੁਲਾਉਂਦਾ ਹੈ :

"ਭੀ ਦੁਰਕਾਰ ਨਾ ਸਕਦਾ ਦਰ ਤੋਂ, ਅਤੇ ਪਾਲੇ, ਐਬ ਛੁਪਾਵੇ।"
"ਹਾਸ਼ਮ ਕੰਤ ਵਸਾਉਣ ਪੈਸੀ, ਮੈਂ ਹੋਵਾਂ ਲਖ ਕੁਪੱਤੀ।"

ਕਿਉਂਕਿ ਸਿਕ ਦੁਵੱਲੀ ਹੁੰਦੀ ਹੈ ਜੇ। ਨਾ ਹੋਵੇ, ਤਾਂ ਇਸ਼ਕ ਅਪੂਰਣ ਹੈ:

"ਕਾਬਲ ਕਦਰ ਮਹਿਬੂਬ ਜੇ ਹੋਵੇ, ਤਾਂ ਆਸ਼ਕ ਨੂੰ ਲੈ ਤਰਦਾ।
ਇਕ ਚਾਹੇ, ਇਕ ਮੂਲ ਨਾ ਚਾਹੇ, ਇਹ ਹਰਗਿਜ਼ ਨਿਹੁੰ ਨਾ ਸਰਦਾ।
ਹਾਸ਼ਮ ਮੂਲ ਨਾ ਮਰੇ ਸਿਪਾਹੀ, ਜਿਥੇ ਕਦਰ ਨਾ ਕੋਈ ਕਰਦਾ।"
"ਬੇਪਰਵਾਹ ਸ਼ਨਾਸ ਨਾ ਉਸਨੂੰ, ਜਾਂ ਮੈਂ ਕੁਝ ਹੋਗ ਗੁਨਾਹੀਂ।"

ਤਾਂ ਵੀ ਹਾਸ਼ਮ ਕਦਰ ਜ਼ਰੂਰ ਲੋਚਦਾ ਹੈ, ਬੇ ਕਦਰਾ ਹੋਕੇ ਰੁਲਣਾ ਨਹੀਂ ਚਾਹੁੰਦਾ, ਮਰ ਸਕਦਾ ਹੈ, ਪਰ ਮਾਣ ਨਾਲ, ਕਿਸੇ ਦਾ ਹੋਕੇ, ਕਿਸੇ ਦੀ ਅੱਖ ਬਲੇ ਤੇ ਉਹ ਅੱਖ ਹਰ ਥਾਂ ਹਰ ਰੂਪ ਰੰਗ ਵਿਚ ਝਾਕ ਰਹੀ ਹੈ:

"ਹਰ ਹਰ ਪੋਸਤ ਦੇ ਵਿਚ ਦੋਸਤ, ਉਹ ਦੋਸਤ ਰੂਪ ਵਟਾਵੇ।"

ਕੇਵਲ ਸਾਨੂੰ ਇਹਨਾਂ ਅੱਖਾਂ ਨਾਲ ਦਿਸਦਾ ਨਹੀਂ, ਹੋਰ ਅੱਖਾਂ, ਮਨ ਦੀਆਂ, ਖੋਲ੍ਹਣ ਦੀ ਲੋੜ ਹੈ:

"ਇਨੀ ਅਖੀਂ ਰਬ ਨਜ਼ਰ ਨਾ ਆਵੇ, ਰਬ ਹੋਰ ਅਖੀਂ, ਮਨ ਮਾਹੀ।
ਹਾਸ਼ਮ ਦੋਸ਼ ਨੈਣਾਂ ਨੂੰ ਕਹਿਆ, ਇਸ ਦਿਲ ਦੀਆਂ ਦੂਰ ਨਿਗਾਹੀਂ।"

ਨਾ ਹੀ ਬੋਲਣ ਨਾਲ ਕੁਝ ਬਣਦਾ ਹੈ:

"ਮਜਨੂੰ ਕੂਕ ਕੂੰਜਾਂ ਦੀ ਸੁਣਕੇ, ਉਸ ਕਹਿਆ ਦੁਖ ਨਾ ਫੋਲੋ।
ਝਬਦੇ ਕੂਕ ਤੁਹਾਡੀ ਸੁਣਸੀ, ਜੇ ਮੂਹੋਂ ਕੁਝ ਨਾ ਬੋਲੋ"

ਮਨ ਫਲ ਦੀ ਆਸ ਛਡਕੇ, ਸਰੂ ਵਾਂਗ ਬੇਫਲ, ਸਿਧਾ ਖਲੋਵੇ, ਅੰਦਰੇ ਨੂੰ ਖਿੜਾਵੇ, ਚਮਕਾਵੇ, ਨਿਖਾਰੇ, ਤਾਂ ਯਾਰ ਘੁੰਡ ਲਾਹ ਮਿਲਦਾ ਹੈ:

"ਦੂਰ ਨਕਾਬ ਕੀਤਾ ਦਿਲਬਰ ਨੇ, ਅਤੇ ਚਮਕੀ ਤੇਗ ਮਿਆਨੋਂ।
ਯਾ ਉਹ ਬਰਕ ਅਬਰ ਤੋਂ ਨਿਕਲੀ, ਯਾ ਹੂਰ ਫਿਰੀ ਅਸਮਾਨੋਂ।"

ਇਹ ਚਕਾ ਚੋਂਦ ਕਰ ਦੇਣ ਵਾਲੀ ਚਮਕ ਜਦ ਫੁਟਦੀ ਹੈ, ਤਾਂ ਆਤਮਾ ਉਸ ਵਿਚ ਲੀਨ ਹੋਣ ਲਈ ਲੋਚਦੀ ਹੈ, ਬੋਲਣ ਦੀ ਜਾ ਨਹੀਂ ਰਹਿੰਦੀ:—

"ਵੇਖ ਸ਼ਹੀਦ ਹੋਇ ਦਿਲ ਘਾਇਲ, ਅਤੇ ਗੁਜ਼ਰੇ ਏਸ ਜਹਾਨੋਂ।
'ਹਾਸ਼ਮ' ਜ਼ੁਹਦਾਂ ਜ਼ੁਹਦ ਭੁਲਾਇਆ, ਅਤੇ ਰਹੀ ਕਲਾਮ ਜ਼ਬਾਨੋਂ।

ਬੰਦਾ ਲਾ-ਮਕਾਨ ਦੇ ਹਜ਼ੂਰ ਜਾ ਖਲੋਂਦਾ ਹੈ, ਜਿਥੇ ਪੰਛੀ ਦੀ ਵੀ ਪਹੁੰਚ ਨਹੀਂ :

"ਸਿਦਕ ਮਲਾਹ, ਸਮੁੰਦਰ ਤਾਰੇ, ਜਿਥੇ ਪੰਛੀ ਪਾਰ ਨਾ ਹੋਵੇ।
ਜਿਸ ਜਾ ਥਾਉਂ ਮਕਾਨ ਨਾ ਰਬ ਦਾ, ਤਿਸ ਜਾਏ ਹਜ਼ੂਰ ਖੋਲਵੇ।

ਇਸਤਰ੍ਹਾਂ ਸਹਿਜ ਮਨੁਖ ਨੂੰ ਪ੍ਰਾਪਤ ਹੁੰਦਾ ਹੈ, ਪਰ ਇਹ ਉਦੋਂ ਹੀ, ਜਦ ਸਮਾਂ ਮਹੂਰਤ ਢੁਕਦਾ ਹੋਵੇ :

"ਦਿਲਬਰ ਯਾਰ ਮਹੂਰਤ ਕਰ ਲੈ, ਅੱਜ ਨਾਲ ਅਸਾਂ ਮੁਖ ਹਸਕੇ।
ਬਿਜਲੀ ਰੋਜ਼ ਨਹੀਂ ਝੜ ਹੋਵੇ, ਅਤੇ ਮੇਘ ਸਮੇਂ ਵਿਚ ਲਿਸ਼ਕੇ।
ਜਾਂ ਮੁੜ ਫੇਰ ਜਵਾਨੀ ਆਵੇ, ਅਤੇ ਜੀਉ ਲਏ ਮਨ ਵਸਕੇ,
'ਹਾਸ਼ਮ' ਜਾਨ ਗ਼ਨੀਮਤ ਮਿਲਣਾ, ਨਾਲ ਅਸਾਂ ਹਸ ਰਸਕੇ।"

ਇਸ ਲਈ ਜੋ ਇਸ "ਅਜ" ਤੋਂ, ਇਸ "ਜੀਉਂਦੇ ਜੀਵਨ" ਤੋਂ, ਲਾਭ ਉਠਾਉਂਦਾ ਹੈ, ਉਹ ਪ੍ਰੀਤ ਦੀ ਸਾਰ ਨੂੰ ਜਾਣਦਾ ਹੈ :

"ਦਿਨ ਦਿਨ ਉਮਰ ਨਿਖੁਟਦੀ ਜਾਵੇ,
ਉਹਦੀ ਮੁੜਦੀ ਵਾਗ ਪਿਛਾਹਾਂ।

ਪਲ ਪਲ ਸ਼ੌਕ ਜ਼ਿਆਦਾ ਹੋਵੇ,
ਦਿਲ ਰਖਦਾ ਪੈਰ ਅਗਾਹਾਂ ।"

ਅਤੇ ਉਹ ਦੂਰੀ ਵਿਚ ਯਾਰ ਨੂੰ ਨੇੜੇ ਸਮਝਦਾ ਹੈ ਤੇ ਜੀਵਨ ਵਿਚੋਂ ਵਿਚਰਦਾ ਹੋਇਆ ਵੀ ਮੌਤ ਤੋਂ ਪਾਰਲੇ ਦੇਸ਼ ਦੀ ਖ਼ਬਰ ਰਖਦਾ ਹੈ:

"ਕੂੰਜਾਂ ਵਾਂਗ ਹਜ਼ਾਰ ਕੋਹਾਂ ਤੇ, ਉਹਨਾਂ ਸ਼ੌਕ ਵਖੋ ਵਖ ਸੀਨੇ" ।

ਤੇ ਇਥੇ ਉਥੇ, ਜਿਥੇ ਕਿਥੇ, ਸਭ ਪਾਸੇ ਉਸੇ ਦਾ ਨੂਰ ਪਸਰਿਆ ਵੇਖਦਾ ਹੈ :—

"ਜਿਉਂ ਜਾਨੀ, ਤਨ ਮਨ ਵਿਚ ਜਾਨੀ, ਮੈਨੂੰ ਸਭ ਜਾਨੀ ਦਿਸ ਆਵੈ ।"

ਜ਼ਰੂਰੀ ਨਹੀਂ ਇਸ ਸਾਧਨਾਂ ਲਈ ਉਮਰ ਲੰਮੇਰੀ ਹੋਵੇ, ਪਲ ਭਰ ਦੀ, ਖੇੜੇ ਵਸਾਂਦੀ, ਨੂਰ ਵਿਚ ਨੁਚੜਦੀ, ਜ਼ਿੰਦਗੀ ਕਾਫ਼ੀ ਹੈ :

"ਗੁਲ ਤੇ ਖ਼ਾਰ ਪੈਦਾਇਸ਼ ਇਕਸੇ, (ਇਸ) ਬਾਗ ਚਮਨ ਦੇ ਦੋਵੇਂ ।
ਇਕ ਸ਼ਬ ਉਮਰ ਗੁਲਾਂ ਦੀ ਓੜਕ, ਅਤੇ ਖ਼ਾਰ ਰਹਿਣ ਨਿਤ ਓਵੇਂ ।
ਥੋੜਾ ਰਹਿਣ ਕਬੂਲ ਪਿਆਰੇ, ਪਰ ਤੂੰ ਖ਼ਾਰ ਨਾ ਹੋਵੇਂ ।
ਹਾਸ਼ਮ ਆਣ ਮਿਲੇਂ ਗਲ ਹਸਕੇ, ਭਾਵੇਂ ਇਕ ਪਲ ਪਾਸ ਖਲੋਵੇਂ ।"

ਕਿਉਂਕਿ ਜਿਸਨੇ ਅੰਤ ਹਥੋਂ ਛੁਟਣਾ ਹੈ, ਉਹਦਾ ਥੋਹੜਾ ਰਹਿਣ ਕੀ, ਤੇ ਬਹੁਤਾ ਕੀ ? ਜੀਵਨ ਨੂੰ ਵਧੀਕ ਅਮੀਰ, ਡੂੰਘਾ, ਮੋਤੀਆਂ ਭਰਿਆ, ਕਰਨ ਦੀ ਲੋੜ ਹੈ, ਐਵੇਂ ਫੈਲਾ ਵਿਚ ਖਿਲਰਿਆ ਹੋਣਾ ਕੀ ਅਰਥ ਰਖਦਾ ਹੈ ? ਇਹ ਹਿਜਰ ਦਾ ਦਿਹੁੰ ਜਿੰਨੀ ਛੇਤੀ ਢਲ ਜਾਏ, ਓਨੀ ਛੇਤੀ ਵਸਾਲ ਦੀ ਰਾਤ ਨੇੜੇ ਆਇਗੀ :

"ਅਖੀਂ ਯਾਰ ਦਿਸੇ, ਘਰ ਆਵੇ, ਭੈੜੀ ਰਾਤ ਪਵਗ ਕਿਸ ਵੇਲੇ"।

ਹਾਸ਼ਮ ਦਾ ਖ਼ਿਆਲ ਹੈ, ਕਿ ਦੁਨੀਆਂ ਤੇ ਆਉਣ ਦਾ ਮੌਕਾ

ਆਖ਼ਰੀ ਹੈ, ਮੁੜ ਮੁੜ ਆਵਣ ਦੀ ਗੁੰਜਾਇਸ਼ ਨਹੀਂ :

"ਨਦੀਆਂ ਨੀਰ ਵਹਿਣ ਨਿਤ ਤਾਰੂ,
ਉਹ ਕਦੀ ਨਾ ਥੀਵਣ ਹਲਕੇ ।
ਜੋ ਜਲ ਵਗ ਗਿਆ ਇਸ ਰਾਹੋਂ,
ਉਸ ਫੇਰ ਨਾ ਆਉਣਾ ਭਲਕੇ ।
ਐਵੇਂ ਰਹਿਗੁ ਜਹਾਨ ਵਸੇਂਦਾ,
ਇਕ ਅਸਾਂ ਨਾ ਬਹਿਣਾ ਰਲ ਕੇ" ।

ਇਸ ਲਈ ਬੜਾ ਬਚ ਬਚ ਕੇ, ਪਰਖ ਪਰਖ ਕੇ, ਟੋਹ ਟੋਹ ਕੇ, ਤੁਰਨ ਦੀ ਲੋੜ ਹੈ :

"ਹੇ ਗੁਲ ਮੀਤ ਨਾ ਜਾਣ ਕਿਸੇ ਨੂੰ, ਜੇਹੜਾ ਵੇਖਣ ਆਣ ਖਲੋਵੇ ।
ਅਪਣੀ ਗ਼ਰਜ਼ ਸਭੀ ਜਗ ਪਿਆਰੀ, ਸਭ ਤੋੜ ਲਿਆਂ ਖ਼ੁਸ਼ ਹੋਵੇ ।
ਹੈ ਇਕ ਦਰਦ ਤੇਰਾ ਬੁਲਬੁਲ ਨੂੰ, ਜਿਹੜੀ ਹਿਜਰ ਤੇਰੇ ਬਹਿ ਰੋਵੇ ।
ਹਾਸ਼ਮ ਦਰਦ ਹੋਵੇ, ਜਿਸ ਤਨ ਨੂੰ, ਸੋਈ ਨਾਲ ਤੇਰੇ ਬਹਿ ਰੋਵੇ" ।

ਕਈ "ਦਿਸਦੇ ਦਰਦ ਮੰਦ" ਦਿਲਾਂ ਦੇ ਮਹਿਰਮ ਨਹੀਂ ਹੁੰਦੇ । ਉਨ੍ਹਾਂ ਦੇ ਨੇੜੇ ਢੁਕਣ ਦੀ ਲੋੜ ਨਹੀਂ, ਜੋ ਉਪਰੋਂ ਉਪਰੋਂ "ਆਸ਼ਕ" ਬਣੇ ਹੁੰਦੇ ਹਨ, ਪਰ ਵਿਚੋਂ ਖੋਖਲੇ, ਪੋਲੇ ਹੁੰਦੇ ਹਨ :

"ਰਬ ਦਾ ਆਸ਼ਕ ਹੋਣ ਸੁਖਾਲਾ, ਇਹ ਬਹੁਤ ਸੁਖਾਲੀ ਬਾਜ਼ੀ ।
ਗੋਸ਼ਾ ਪਕੜ, ਬਣੇ ਹੋ ਸਾਬਰ, ਫੜ ਤਸਬੀ, ਬਣੇ ਨਿਮਾਜ਼ੀ ।
ਸੁਖ, ਅਰਾਮ, ਜਗਤ ਵਿਚ ਸ਼ੋਭਾ, ਅਤੇ ਵੇਖ ਹੋਵੇ ਜਗ ਰਾਜ਼ੀ"।

ਪਰ ਜਿਨ੍ਹਾਂ ਨੂੰ ਸ਼ੌਕ ਪੂਰਨ ਹੁੰਦਾ ਹੈ, ਉਨ੍ਹਾਂ ਦੀ ਹਾਲਤ ਹੋਰਵੀਂ ਜੇਹੀ ਹੁੰਦੀ ਹੈ :

"ਕਾਮਲ, ਸ਼ੌਕ ਮਾਹੀ ਦਾ ਮੈਨੂੰ,
ਨਿਤ ਰਹੇ ਜਿਗਰ ਵਿਚ ਵਸਦਾ,
ਲੂੰ ਲੂੰ ਰਸਦਾ।
ਰਾਂਝਣ ਬੇ-ਪਰਵਾਹੀ ਕਰੇਂਦਾ,
ਅਤੇ ਕੋਈ ਗੁਨਾਹ ਨਾ ਦਸਦਾ,
ਉਠ ਉਠ ਨਸਦਾ।
ਜਿਉਂ ਜਿਉਂ ਹਾਲ ਸੁਣਾਵਾਂ ਰੋਵਾਂ,
ਅਤੇ ਵੇਖ ਤਤੀ ਵਲ ਹਸਦਾ,
ਜ਼ਰਾ ਨਾ ਖਸਦਾ।
ਹਾਸ਼ਮ ਕੰਮ ਨਹੀਂ ਹਰ ਕਸ ਦਾ,
ਆਸ਼ਕ ਹੋਣ ਦਰਸ ਦਾ,
ਬ੍ਰਿਹੋਂ ਰਸ ਦਾ।"

ਅਜੇਹੇ ਰੰਗ-ਰਤੇ, ਪ੍ਰੀਤ ਡੁਬੇ, ਹਿਜਰ-ਕੁਠੇ, ਲੋਕ ਹੀ ਆਦਰਸ਼ ਨੂੰ ਪਾ ਸਕਦੇ ਹਨ, ਬਾਕੀ ਸਭ ਪਿਛੇ ਸੁਟੇ ਜਾਂਦੇ ਹਨ।

ਇਸ ਤਰ੍ਹਾਂ ਹਾਸ਼ਮ, ਉਮਰ ਖ਼ਿਆਮ ਵਾਂਗ, ਇਕੋ ਖ਼ਿਆਲ ਨੂੰ ਆਪਣੇ ਦੋਹੜਿਆਂ ਵਿਚ ਬੰਨ੍ਹਦਾ ਹੈ, ਜੋ ਉਸਦੇ ਕਿੱਸਿਆਂ ਦਾ ਵੀ ਮੂਲ ਖ਼ਿਆਲ ਹੈ।

ਉਹ ਖ਼ਿਆਲ ਹੈ, ਪ੍ਰੀਤ ਵਿਚ ਡੁੱਬਣ ਦਾ, ਹਿਜਰ ਵਿਚ ਤਨ ਜਾਲਣ ਦਾ, ਬ੍ਰਿਹੋਂ-ਰਸ ਪੀਣ ਦਾ, ਦੁਨੀਆਂ ਦੀਆਂ ਸਾਰੀਆਂ ਕੀਮਤਾਂ ਤੋਂ ਉਚੇਰੇ ਉਠ ਕੇ, ਮਰ ਜੀਣ ਲਈ ਲੋਚ ਕੇ, ਜ਼ਿੰਦਗੀ ਦੇ ਪਾਣੀਆਂ ਵਿਚ ਕੋਈ ਡੂੰਘ ਭਰਕੇ, ਇਧਰ ਉਧਰ ਉਛਲ ਕੇ, ਵਗ ਕੇ ਨਾਂਹ। ਉਖੜਿਆ ਉਖੜਿਆ, ਦੁਵੱਲੀ ਝਾਕ ਰਖਦਾ, ਜਾਂ ਫਲ ਦੀ ਖ਼ਵਾਹਸ਼

ਉਤੇ ਜੀਉਂਦਾ ਜੀਵਨ ਕਵੀ ਨੇ ਨਹੀਂ ਚਿਤ੍ਰਿਆ । ਭਾਵੇਂ ਇਕ ਥਾਂ ਕਦਰ ਪੈਣ ਲਈ ਲੋਚਿਆ ਹੈ, ਪਰ ਝਟ ਪਟ ਇਹ ਵੀ ਆਖ ਕੇ ਬੇਕਦਰੀ ਲਈ ਤਸੱਲੀ ਲੱਭ ਲਈ ਹੈ, ਕਿ ਹੋ ਸਕਦਾ ਹੈ, ਕਿ ਕਸਰ ਆਪਣੇ ਵਿਚ ਹੀ ਹੋਵੇ)। ਇਵੇਂ ਕਵੀ ਨੇ ਸਿਖੀ ਤੇ ਇਸਲਾਮ ਦੇ ਜੀਵਨ-ਆਦਰਸ਼ਾਂ ਨੂੰ ਜੋੜ ਘਤਿਆ ਹੈ।

ਉਮਰ ਖ਼ਿਆਮ ਨੇ ਸ਼ਰਾਬ ਦਾ ਚਿੰਨ੍ਹ ਆਮ ਵਰਤਿਆ ਹੈ। ਹਾਸ਼ਮ ਨੇ ਹੀਰ ਰਾਂਝਾ, ਚੰਨ ਚਕੋਰ, ਸਸੀ, ਬਹਾਰ-ਖ਼ਿਜ਼ਾਂ, ਸਾਵਣ ਰੁਤ, ਕਾਗ, ਗੁਲਾਬ, ਕੰਡਾ, ਅੱਗ, ਪਪੀਹਾ, ਪਿੰਜਰਾ, ਦੀਪਕ, ਪਤੰਗ, ਸ਼ੇਖ਼, ਕੂੰਜਾਂ, ਆਤਸ਼—ਬਾਜ਼ੀ, ਮੇਘ, ਮਨਸੂਰ, ਮਲਾਹ, ਸਮੁੰਦਰ, ਪੋਸਤ, ਬਿਜਲੀ, ਤਲਵਾਰ, ਮੁਸਾਫ਼ਰਖ਼ਾਨਾਂ, ਬਾਦਸ਼ਾਹ, ਲਸ਼ਕਰ, ਖੇਤੀ, ਆਦਿਕ ਦੇ ਘਰੋਗੀ ਚਿੰਨ੍ਹ ਵੀ ਵਰਤੇ ਹਨ। ਤੇ ਨਾਲੇ ਫੁਲ-ਬੁਲਬੁਲ, ਸ਼ੀਰੀਂ ਫ਼ਰਿਹਾਦ ਤੇ ਲੈਲਾ-ਮਜਨੂੰ, ਸਿਕੰਦਰ, ਸਰੂ ਦੇ ਫ਼ਾਰਸੀ ਤੋਂ ਉਧਾਰੇ ਲਏ ਅਲੰਕਾਰ ਵੀ। ਇਸ ਤਰ੍ਹਾਂ ਹਾਸ਼ਮ ਨੇ ਪੰਜਾਬੀ ਤੇ ਫ਼ਾਰਸੀ ਕਾਵ-ਆਦਰਸ਼ਾਂ ਨੂੰ ਇਕੋ ਥਾਵੇਂ ਬੰਨ੍ਹ ਬਹਾਲਿਆ ਹੈ।

ਦੋਹੜਿਆਂ ਵਿਚ ਕਵੀ ਦਾ ਹੁਨਰ ਪੱਕਾ, ਨਿਖਰਵਾਂ, ਸਹਿਜ ਸੁਭਾਵਾ ਹੈ, ਕਿਤੇ ਕਚਿਆਈ ਨਹੀਂ। ਕਿਤੇ ਕੋਸ਼ਸ਼ ਦਾ ਪਰਭਾਵ ਨਹੀਂ ਪੈਂਦਾ, ਕਿਤੇ ਵੀ ਕਵਿਤਾ ਦਿਲ ਨੂੰ ਪਿਛੇ ਤੋਰਨ ਵਿਚ ਅਸਫ਼ਲ ਨਹੀਂ ਰਹਿੰਦੀ, ਭਾਂਵੇਂ ਇਸ਼ਕ ਦਾ ਬਿਆਨ, ਜੀ-ਪੀੜਾ, ਸਿਕਣੀ, ਬਿਹਬਲੀ ਕਈ ਥਾਂਈਂ ਕੁਝ ਕਿਤਾਬੀ, ਇਲਮੀ ਜੇਹੀ ਚੀਜ਼ ਲਗਦੀ ਹੈ, ਅੰਦਰ ਦੀ ਚੋਟ ਖਾਧੀ ਵਾਂਗ ਆਪ-ਹੁਦਰੀ ਵਿਲਕਦੀ ਨਹੀਂ। ਇਕ ਦਰਬਾਰੀ ਕਵੀ ਤੋਂ ਇਹੀ ਆਸ ਹੋ ਸਕਦੀ ਸੀ। ਨਾਲੇ, ਕਵਿਤਾ ਹੁਣ ਸੁਗ਼ਲ ਦੀ ਥਾਂ ਪੇਸ਼ਾ ਬਣ ਚੁਕੀ ਸੀ, ਜੋ ਰਾਜ-ਦਰਬਾਰ ਦੀ ਮੰਡੀ ਵਿਚ ਵਿਕਦਾ ਸੀ।

## *ਅਹਿਮਦ ਯਾਰ:—(੧੭੬੮ ਤੋਂ ੧੮੪੫)

ਹਾਸ਼ਮ ਤੋਂ ਪਿਛੋਂ ਇਸ ਵੇਲੇ ਦੇ ਦੂਜੇ ਪਰਸਿੱਧ ਕਵੀ ਹੋ ਗੁਜ਼ਰੇ ਹਨ। ਆਪ ਦੀਆਂ ਰਚਨਾਵਾਂ ਦੀ ਗਿਣਤੀ ਸ਼ਾਇਦ ਬਾਕੀ ਸਭ ਪੁਰਾਣੇ

---

*ਗੁਜਰਾਤ ਦੇ ਪਿੰਡ ਇਸਲਾਮ-ਗੜ੍ਹ ਵਿਚ ਜੰਮੇ। ਖ਼ਾਨਦਾਨੀ ਪੇਸ਼ਾ ਵਾਹੀ ਖੇਤੀ ਦਾ ਸੀ, ਪਰ ਇਸ ਵਿਚ ਇਨ੍ਹਾਂ ਦਾ ਜੀ ਨਾ ਲਗਾ, ਇਕ ਤੀਵੀਂ ਨਾਲ ਇਸ਼ਕ ਭੀ ਲਗਾ, ਪਰ ਚਰਚਾ ਬਹੁਤੀ ਹੋ ਜਾਣ ਕਰਕੇ ਆਪਣਾ ਪਿੰਡ ਛੱਡ ਇਸੇ ਜ਼ਿਲੇ ਦੇ ਇਕ ਹੋਰ ਪਿੰਡ ਮੁਰਾਲੇ ਆ ਵਸੇ ਤੇ ਕਵਿਤਾ ਲਿਖਣ ਲਗੇ। ਆਖਿਆ ਜਾਂਦਾ ਹੈ, ਕਿ ਇਨ੍ਹਾਂ ਨੂੰ ਵੀ ਮਹਾਰਾਜਾ ਰਣਜੀਤ ਸਿੰਘ ਨੇ ਇਕ ਪਿੰਡ ਗੁਜ਼ਾਰੇ ਲਈ ਦਿਤਾ। ਕਵੀ ਨੇ ਆਪਣੀ ਤਾਰੀਫ਼ ਬਹੁਤ ਕੀਤੀ ਹੈ, ਹੋਰ ਕਈ ਕਵੀਆਂ, ਜਿਵੇਂ ਪੀਲੂ, ਹਾਫ਼ਜ਼, ਮੁਕਬਲ, ਹਾਸ਼ਮ ਦੀ ਵੀ ਉਪਮਾਂ ਕੀਤੀ ਹੈ,ਪਰ ਵਾਰਸ ਨੂੰ ਐਨਾ ਨਹੀਂ ਵਡਿਆਇਆ। ਕਿਉਂਕਿ ਇਨ੍ਹਾਂ ਦੇ ਖਿਆਲ ਵਿਚ ਉਸਦਾ ਹੁਨਰ ਬੇਕਾਬੂ ਜੇਹਾ ਸੀ ਤੇ ਜੋ ਉਹਦੇ ਮੂੰਹ ਆਇਆ ਉਸ ਆਖ ਛਡਿਆ, "ਨਿਕਾ ਮੋਟਾ ਦਲਿਆ" ਤੇ ਪਰਖ ਕੇ, ਕਾਂਟ ਛਾਂਟ ਕੇ, ਹੁਨਰ ਨੂੰ ਕਾਬੂ ਵਿਚ ਨਹੀਂ ਲਿਆਂਦਾ। ਪਰ ਇਕ ਥਾਂ ਆਪ ਹੀ ਮੰਨਿਆ ਹੈ, ਕਿ ਉਸਦੇ ਗੁਣ ਕਵੀ ਆਪ ਹਾਸਲ ਨਹੀਂ ਕਰ ਸਕਿਆ। ਹਾਮਦ ਨੂੰ ਆਪ ਨੇ ਆਪੇ ਬਣਿਆ, ਕਵੀ ਆਖਿਆ ਹੈ, ਤੇ ਹਾਸ਼ਮ ਦੀ ਸ਼ੀਰੀਂ ਉਤੇ ਇਤਰਾਜ਼ ਕੀਤਾ ਹੈ। ਆਖਿਆ ਜਾਂਦਾ ਹੈ, ਕਿ ਮਹਾਰਾਜਾ ਗੁਲਾਬ ਸਿੰਘ ਨੇ ੧੮੪੦ ਵਿਚ ਖ਼ਾਲਸਾ ਤਾਰੀਖ਼ ਲਿਖਣ ਲਈ ਆਪ ਨੂੰ ਬੁਲਾਇਆ ਸੀ ਤੇ ਫ਼ਾਰਸੀ ਬੋਲੀ ਵਿਚ ਆਪ ਨੇ 'ਫਤਹਾਤ ਖ਼ਾਲਸਾ' ਨਾਮੀ ਪੁਸਤਕ ਲਿਖੀ।

ਪੰਜਾਬੀ ਕਵੀਆਂ ਨਾਲੋਂ ਵਧੀਕ ਹੈ, ਚੋਣਵੀਆਂ ਰਚਨਾਵਾਂ ਇਹ ਹਨ :

(੧) ਹੀਰ, (੨) ਯੂਸਫ਼ ਜ਼ੁਲੈਖ਼ਾਂ, (੩) ਕਾਮਰੂਪ, (੪) ਰਾਜ ਬੀਬੀ,(੫) ਹਾਤਮਤਾਈ ਪਰ ਸਿਵਾਏ ਹੀਰ ਦੇ ਬਾਕੀ ਸਭ ਰਚਨਾਵਾਂ ਉਤੇ ਫ਼ਾਰਸੀ ਦੀ ਰੰਗਤ ਰੁੜ੍ਹੀ ਹੈ*। ਕਿਉਂਕਿ ਆਪ ਫਾਰਸੀ ਅਰਬੀ ਦੇ ਵਿਦਵਾਨ ਤੇ ਸ਼ਰ੍ਹਾ ਫਿਕਾ ਦੇ ਮਾਹਿਰ ਸਨ। ਇਸ ਲਈ ਫ਼ਾਰਸੀ ਦਾ ਅਸਰ ਕੁਦਰਤੀ ਸੀ। ਤੋਲ, ਤੁਕਾਂਤ, ਢੁਕਦੀ ਬੋਲੀ ਤੇ ਉਪਮਾਵਾਂ ਬੰਨ੍ਹਣ ਵਿਚ ਆਪ ਨੇ ਬੜੀ ਸੂਝ ਤੋਂ ਕੰਮ ਲਿਆ ਹੈ, ਜਿਸ ਲਈ ਪੰਜਾਬੀ ਦੇ ਪੁਰਾਣੇ ਬਿਆ-ਨੀਆਂ ਕਵੀਆਂ ਵਿਚੋਂ ਇਨ੍ਹਾਂ ਦਾ ਨਾਉਂ ਖ਼ਾਸ ਮਾਣ ਦਾ ਹਕਦਾਰ ਹੈ।

ਆਪ ਦੀ ਕਵਿਤਾ ਵਿਚੋਂ ਆਪ ਦੇ ਰਬ ਪੂਜ ਹੋਣ, ਨੇਕੀ ਤੇ ਅਖ਼ਲਾਕ ਸਿਖਾਣ ਦੀ ਲੋਚਨਾ ਰਖਣ, ਤੇ ਸ਼ਰ੍ਹਾ ਫਿਕਾ, ਸੂਫ਼ੀ ਤੇ ਵੇਦਾਂਤ ਦੇ ਜਾਣੂ ਹੋਣ ਦੀ ਗਵਾਹੀ ਮਿਲਦੀ ਹੈ। ਪਰ ਹੈਰਾਨੀ ਇਸ ਗਲ ਦੀ ਹੈ, ਕਿ ਆਪ ਦਾ ਬਿਆਨ ਉਥੇ ਹੀ ਚਮਕਿਆ ਹੈ, ਜਿਥੇ ਆਪ ਨੇ ਦੁਨਿਆਵੀ ਇਸ਼ਕ, ਕਾਮ ਜਾਂ ਸ਼ਿੰਗਾਰ ਰਸ ਨੂੰ ਉਲੀਕਿਆ ਹੈ। ਇਹ ਦੁਵੱਲੀ ਝਾਕ ਆਪ ਨੂੰ ਇਕ ਮਹਾਂ ਕਵੀ ਨਹੀਂ ਬਣਨ ਦੇਂਦੀ।

ਆਪ ਦੀ ਕਵਿਤਾ ਫ਼ਾਰਸੀ ਅਲੰਕਾਰਾਂ ਨਾਲ ਸਜੀ ਪਈ ਹੈ, ਕਈ ਵੇਰ ਹਰ ਸਤਰ ਵਿਚ ਇਕ ਨਵੀਂ ਉਪਮਾ ਹੈ। ਮਿਸਾਲ ਲਈ :

"ਪਲਕਾਂ ਤੀਰ, ਕਮਾਨਾਂ ਅਬਰੂ, ਮਿਸਲ ਕੀ ਓਸ ਤਰ੍ਹਾਂ ਦੀ।
ਸੂਰਜ ਦੇ ਚਿਹਰੇ ਤੇ ਝਲਕੇ, ਜ਼ੀਨਤ ਕੌਸ ਕਜ਼ਾਹ ਦੀ।

---

* ਇਹਨਾਂ ਦੇ ਬਾਕੀ ਕਿੱਸੇ ਇਹ ਹਨ – ਕਾਮ ਲਤਾ, ਸੋਹਣੀ ਮਹੀਂਵਾਲ, ਲੈਲਾ ਮਜਨੂੰ, ਚੰਦਰ ਬਦਨ, ਸਫ਼ੈਲ ਮਲੂਕ, ਤਮੀਮ-ਅਨਸਾਰੀ, ਜੰਗ ਜ਼ੁਹਦ, ਜੰਗ ਵਾਹਦ, ਜੰਗ ਖ਼ੰਦਕ, ਯੂਸਫ਼, ਆਦਿਕ। ਇਕ ਕਤਾਬ ਹਕੀਮੀ ਦੀ ਵੀ ਲਿਖੀ।

ਲੱਬ ਦਰਿਆ, ਹੁਸਨ ਦੇ ਅੰਦਰ, ਜਿਤ੍ਹੇ ਗੁਲੀਆਂ ਦੇ ਬੂਟੇ ।
ਸੂਰਜ ਵਾਂਗੂ ਅਲਖ ਮੂੰਹੋਂ ਤੇ ਲਾਲਾ ਖਾਵੇ ਝੂਟੇ ।"

[ਯੂਸਫ਼ ਜ਼ੁਲੈਖ਼ਾਂ

ਕਾਮਰੂਪ ਦੇ ਕਿੱਸੇ ਵਿਚ ਜਿਸਦੀ ਕਹਾਣੀ ਸ਼ਾਇਦ ਹਿੰਦੀ ਵਿਚੋਂ ਲਈ ਗਈ ਹੈ, ਆਪ ਨੇ ਪਰਾ-ਸਰੀਰਕ (Supernatural) ਨਜ਼ਾਰੇ ਪਹਿਲੀ ਵੇਰ ਪੰਜਾਬੀ ਵਿਚ ਵਿਸ਼ਵਾਸ਼ ਨਾਲ ਬਿਆਨ ਕੀਤੇ ਹਨ । ਇਕ ਚੁੜੇਲ ਦੀ ਤਸਵੀਰ ਤੇ ਸਮੁੰਦਰ ਵਿਚ ਤੂਫ਼ਾਨ ਦਾ ਨਜ਼ਾਰਾ ਨਿਰੋਲ ਰੋਮਾਂਚਿਕ ਹੈ, ਜਾਣੀਦਾ, ਰੋਮਾਂਸ ਰੂਪ ਧਾਰਕੇ ਸਾਹਮਣੇ ਆ ਖਲੋਤੀ ਹੈ ।

ਪਰ ਸਭ ਤੋਂ ਵਧੀਕ ਹੁਨਰ ਇਨ੍ਹਾਂ "ਹੀਰ" ਦੇ ਕਿੱਸੇ ਵਿਚ ਦਰਸਾਇਆ ਹੈ। ਇਸ ਕਿੱਸੇ ਵਿਚ ਕੇਵਲ ਬੋਲੀ ਤੇ ਉਪਮਾਵਾਂ ਹੀ ਠੇਠ ਤੇ ਘਰੋਗੀ ਨਹੀਂ, ਸਗੋਂ ਵਲਵਲੇ ਦੀ ਸਚਿਆਈ ਭੀ ਬਾਕੀ ਰਚਨਾਵਾਂ ਨਾਲੋਂ ਅਤਿ ਤੀਖਣ ਹੈ। ਇਥੇ ਆਪ ਨੇ ਬੈਂਤ ਦੀ ਥਾਂ ਦਵੱਈਆ ਵਰਤਿਆ ਹੈ, ਜਿਸਨੂੰ ਹਾਸ਼ਮ ਨੇ ਪ੍ਰਚਲਤ ਕਰ ਦਿਤਾ ਸੀ। ਵਾਰਸ ਵਾਂਗ ਕਵੀ ਨੇ ਹੀਰ ਵਿਚ ਨੰਗੇ ਸ਼ਬਦ, ਰਿਸ਼ਤੇ ਜਾਂ ਨਜ਼ਾਰੇ ਨਹੀਂ ਚਿਤਰੇ (ਭਾਵੇਂ ਯੂਸਫ਼ ਜ਼ੁਲੈਖਾਂ ਤੇ ਹਾਤਮਤਾਈ ਵਿਚ ਅਜੇਹਾ ਕੀਤਾ ਹੈ) ਬੜੇ ਹੁਨਰੀ ਸੰਕੋਚ ਤੋਂ ਕੰਮ ਲਿਆ ਹੈ, ਬੜੀ ਸਾਦਗੀ ਹੈ ਇਸ ਕਵਿਤਾ ਵਿਚ, ਪਰ ਪਰਭਾਵ-ਭਰੀ, ਵਲਵਲੇ ਦੀ ਸੂਚਕ। ਰਾਂਝੇ ਦਾ ਸੁਰੂਪ ਬਿਆਨ ਕਰਦਿਆਂ ਹੋਇਆਂ ਲਿਖਦੇ ਹਨ :

"ਸ਼ਾਮ ਰਸੀਲਾ ਰੂਪ ਰਾਂਝੇ ਦਾ, ਸਿਰ ਝੰਡ ਭੰਭਲਿਆਲੀ ।
ਖ਼ੂਨੀ ਨੈਣ ਸੀਲੇ, ਸ਼ਰਮੀਲੇ, ਲਾਲ ਲਬਾਂ ਦੀ ਲਾਲੀ ।
ਹਥੀ ਕੰਗਨ, ਗਲ ਵਿਚ ਹਸੀ, ਮੋਢੇ ਲੋਈ ਕਾਲੀ ।
ਅਹਿਮਦ ਯਾਰ ਸੁਨਿਹਰੀ ਮੁਰਲੀ, ਖੂੰਡੀ ਸ਼ਾਮਾਂ ਵਾਲੀ ".

ਪਰ ਕਿਤੇ ਕਿਤੇ ਕਾਫ਼ੀਆ ਬੜਾ ਔਖਾ ਤੇ ਰੁਖਾ ਵਰਤਿਆ ਹੈ। ਹਾਂ ਜਿਥੇ ਉਸਦਾ ਢੁਕਾਉ ਜਜ਼ਬੇ ਨਾਲ ਠੀਕ ਬਝਾ ਹੈ, ਉਥੇ ਕਵਿਤਾ ਦਾ ਹਲੂਣਾ ਮਚ ਉਠਿਆ ਹੈ :

"ਸੁਣ ਵੇ ਵੀਰਾ, ਗੁਣੀ ਗਹੀਰਾ, ਆਖਦੀਆਂ ਭਣਜਾਈਆਂ।
ਵਾਰੋ ਵਾਰ ਇਕਠੀਆਂ ਤੇਰੀਆਂ, ਲਈਏ ਵੰਡ ਬਲਾਈਆਂ।"

ਜਾਂ ਹੀਰ ਦੇ ਸੁਤੇ ਰਾਂਝੇ ਨੂੰ ਜਗਾਉਣ ਵੇਲੇ ਦੀ ਬਿਰਥਾ :

"ਪੈਰੋਂ ਦਬ ਜਗਾਇਆ ਬੇਲੀ, ਵਰਗੀ ਹਾਇਲਤਾਈ।
ਰਸ ਗਏ ਗੂਹੜੇ ਨੈਣ ਨੈਣਾ ਵਿਚ, ਧਸ ਗਈ ਤੇਜ਼ ਹਵਾਈ।
ਰਾਂਝਾ ਹੀਰ ਵਲੇ ਪਿਆ ਵੇਖੇ, ਨਜ਼ਰ ਨਜ਼ੀਰ ਲਗਾਈ"।

ਜਾਂ ਹੀਰ ਦੇ ਮੂੰਹੋਂ ਰਾਂਝੇ ਦੀ ਸਿਫ਼ਤ-ਸਨਾ ਆਪਣੀ ਮਾਓਂ ਅਗੇ :

"ਨੇਕ ਨਸੀਬ ਹਜੂਰੋਂ ਹੋਵੇ, ਮਾਹੀ ਧੁਰੋਂ ਵਿਹਾ ਈ।
ਰਾਠ, ਠਿਕਾਹੀ ਨਹਿੜੂ, ਛੇੜੂ, ਜਿਸਦੀ ਕੱਲ ਸਵਾਈ।
ਉਮਰ ਜਵਾਨੀ, ਸ਼ਰਮ, ਹਲੀਮੀ, ਸ਼ੀਰੀਨੀ ਨਿਮਕਾਈ।
ਬਰਕਤ ਵਾਲਾ, ਭੋਲਾ ਭਾਲਾ, ਮਾਲ ਵਧਾ ਦਿਖਲਾਈ।

ਆਦਿਕ ਵਿਚ

**ਰਾਜ ਬੀਬੀ:**—ਦੇ ਕਿਸੇ ਦਾ ਪਲਾਟ ਬਾਕੀ ਪ੍ਰੇਮ ਕਹਾਣੀਆਂ ਤੋਂ ਵਖਰਾ ਨਹੀਂ। ਨਾਮਦਾਰ ਨਾਮ ਦੇ ਇਕ ਸਤਾਰ ਦੇ ਵਜੰਤਰੀ ਘਾੜੂ ਮੁੰਡੇ ਦੀ ਪ੍ਰੀਤੀ ਇਕ ਵਡੇ ਸਰਦਾਰ ਮੀਆਂ ਗੌਹਰ ਦੀ ਧੀ, ਰਾਜ ਬੀਬੀ, ਨਾਲ ਹੋ ਗਈ। ਇਕ ਦਿਨ ਰਾਜ ਬੀਬੀ ਨਾਮਦਾਰ ਨਾਲ ਉਠ ਨਠੀ, ਮਾਪਿਆਂ ਪਿਛਾ ਕੀਤਾ ਤੇ ਪਕੜ ਲਿਆ ਤੇ ਬੇੜੀ ਚੜ੍ਹ ਘਰ ਮੁੜੇ। ਰਾਹ

ਵਿਚ ਉਸਦੀ ਚਾਚੀ 'ਨਾਮੀ' ਨੇ ਨਾਮਦਾਰ ਦਾ ਸਿਰ ਵਢ ਕੇ ਨਦੀ ਵਿਚ ਸੁਟ ਦਿਤਾ, ਪਰ ਰਾਜ ਬੀਬੀ ਨੇ ਵੀ ਛਾਲ ਨਾਲ ਹੀ ਮਾਰ ਦਿਤੀ। ਕਵੀ ਨੇ ਲਿਖਿਆ ਹੈ, ਕਿ ਫਿਰ ਮਕੇ ਜਾ ਕੇ ਦੋਹਾਂ ਦਾ ਮੇਲ ਹੋਇਆ।

ਇਸ ਕਿੱਸੇ ਦੀ ਕਵਿਤਾ ਸਾਧਾਰਨ ਪਰ ਬੋਲੀ ਮਿਠੀ ਤੇ ਤੋਲ, ਤੁਕਾਂਤ ਦਾ ਮੇਲ ਰਸ ਭਰਿਆ ਹੈ। ਕਵੀ ਨੇ ਆਪਣੀ ਕਵਿਤਾ ਵਿਚ ਉਪਮਾਵਾਂ ਵਰਤਣ ਵਿਚ ਕਈ ਥਾਈਂ ਨਵੀਨਤਾ ਦਸੀ ਹੈ, ਜਾਂ ਉਨ੍ਹਾਂ ਨੂੰ ਨਿਬਾਹਿਆ ਅਜੇਹੀ ਤਰ੍ਹਾਂ ਹੈ, ਕਿ ਉਹ ਨਵੀਆਂ ਲਗਦੀਆਂ ਹਨ, ਜਿਵੇਂ :

"ਕਾਂਗਾਂ ਨਿਹੁੰ ਦੀਆਂ ਨਦੀਆਂ ਆਈਆਂ,
ਚੜ੍ਹਿਆ ਗਲ ਗਲ ਪਾਣੀ।
ਭਵਾਂ, ਕਮਾਨਾਂ, ਪਲਕਾਂ ਸਰੀਆਂ,
ਇਕ ਇਕ ਜ਼ਾਲਮ ਕਾਨੀ"।

"ਰਾਜ ਬੀਬੀ ਗੌਹਰ ਦੀ ਬੇਟੀ, ਜਿਉਂ ਸੂਰਜ ਝਿਲ ਮਿਲ ਵਿਚ
ਸੂਹਾ ਕੁਰਤਾ ਲਹਿਰਾਂ ਮਾਰੇ, ਬਿਜਲੀ ਜਿਉਂ ਸਫ਼ਰ ਵਿਚ।"

"ਜ਼ੁਲਫ਼ਾਂ ਖ਼ਮ ਦਰ ਖ਼ਮ ਵਲ ਸੰਦਲ, ਸਪ ਸਪਾਹੀ ਕਾਲੇ"। "ਕਤਰਾ ਸ਼ਬਨਮ ਦਾ ਗੁਲ ਗਿਰਦੇ, ਮੋਤੀ ਦੰਦ ਜ਼ਬਾਨੀ" "ਸੂਰਜ ਉਪਰ ਸੁਨਿਹਰੀ ਸੇਹਰਾ, ਝਿਲਮਿਲਦਾ ਅਸਮਾਨੀ" ਆਦਿਕ। ਇਕ ਥਾਂ ਬਾਰ ਦੀ ਕੁਦਰਤ ਦਾ ਨਜ਼ਾਰਾ ਚਿਤ੍ਰਿਅ ਹੈ, ਪਰ ਬੜਾ ਖਿਚ ਭਰਿਆ ਭਾਵੇਂ ਕਰਨਾ, ਕੇਵੜਾ ਤੇ ਗੁਲਾਬ ਬਾਰ ਵਿਚ ਨਹੀਂ ਹੁੰਦੇ :

"ਪਾਣੀ ਜੂਹੇਂ ਵਗਦੀਆਂ, ਪਏ ਲਹਿਰਾਂਦੇ ਸਰ।
ਘਾਹਾਂ ਉਪਰ ਤਰੇਲ ਦੇ, ਮੋਤੀ ਡੁਲ੍ਹੇ ਤਰ।
ਕਰਨਾ ਫੁਲਿਆ ਕੇਵੜਾ, ਵੇਲੀਂ ਸਦਾ ਗੁਲਾਬ।

ਫੁਲ ਲੋਹੜੇ ਥੀਂ ਚੋਂਵਦਾ, ਮਿਸਰੀਉਂ ਮਿਠਾ ਆਬ ।
ਫੁਲ ਸ਼ਿਗੂਫ਼ਾ ਫੁਲਿਆ, ਸਾਵੇ ਆਈ ਡੋਂ ।
ਕਣਕਾਂ ਤਦੋ ਘੁਲਾੜੀਆਂ, ਆਬੂ ਆਇ ਜੋਂ ।
ਹਰਮਲ, ਦੁਧਕ, ਅੰਗੂਰੀ, ਨਵੀ, ਖਵੀ, ਲੁੜਾਕ ।
ਡੋਡੀਆਂ ਬਧੀਆਂ ਪਾਪੜੇ, ਖਬਲ ਕੱਜੀ ਖ਼ਾਕ ।
ਪੰਛੀ ਹਕ ਸੁਬਾਹਨ ਹੂ, ਹਰ ਜਾ ਜ਼ਿਕਰ ਕਰੇਣ ।
ਆਂਡੇ ਦਿਤੇ ਤਿਲੀਅਰਾਂ, ਭੌਰ ਘੁਕਾਰੇ ਲੈਣ" ।

*

# ਕਵਿਤਾ, ਰੋਮਾਂਚਕ, ਧਾਰਮਕ ਤੇ ਬੀਰ ਰਸੀ

***ਕਾਦਰ ਯਾਰ:**—ਦੀ ਬਹੁਤੀ ਪ੍ਰਸਿਧੀ ਉਸਦੇ ਪਹਿਲੀ ਵੇਰ "ਪੂਰਨ ਭਗਤ" ਦਾ ਕਿੱਸਾ ਬੈਂਤਾਂ ਵਿਚ ਲਿਖਣ ਲਈ ਹੋਈ, ਕੁਝ ਸਰਦਾਰ ਹਰੀ ਸਿੰਘ ਨਲਵਾ ਦੀ ਵਾਰ ਲਿਖਣ ਕਰ ਕੇ । ਭਾਵੇਂ

---

*ਸਿਖ ਰਾਜ ਦੇ ਅੰਤਲੇ ਦਿਨਾਂ ਵਿਚ ਹੋਇਆ, ਜ਼ਾਤ ਦਾ ਸੰਧੂ ਜਟ, ਪਿੰਡ ਮਾਛੀਕੇ (ਜ਼ਿਲਾ ਸ਼ੇਖ਼ੂ ਪੂਰਾ) ਦਾ ਰਹਿਣ ਵਾਲਾ ਸੀ, ਮਾਮੂਲੀ ਵਿਦਿਆ ਪੜ੍ਹਿਆ ਹੋਇਆ ਸੀ। ਉਹ ਆਪ ਲਿਖਦਾ ਹੈ :

"ਦੇਹਕਾਂ ਬੇ-ਇਲਮ ਵਿਚਾਰਾ, ਦੋਸ਼ ਨਾ ਚਾਹੀਏ ਧਰਨਾ ।"

ਇਸ ਦੀਆਂ ਰਚਨਾਵਾਂ ਹੇਠ ਲਿਖੀਆਂ ਹਨ : ਪੂਰਨ ਭਗਤ, ਸੋਹਣੀ, ਰਾਜਾ ਰਸਾਲੂ, ਮਹਿਰਾਜ ਨਾਮਾ, ਰੋਜ਼ ਨਾਮਾ, ਵਾਰ ਹਰੀ ਸਿੰਘ ਨਲਵਾ, ਪੂਰਨ ਭਗਤ ਦੀ ਵਾਰ ।

ਬਿਆਨ ਦੋਹਾਂ ਵਿਚ ਜਜ਼ਬਾਤੀ ਹੈ, ਸਾਦਾ ਸਾਧਾਰਨ ਬਿਆਨ ਹੈ. ਕਵਿਤਾ ਦੀਆਂ ਖ਼ੂਬੀਆਂ ਤੋਂ ਸਖਣਾ। ਹਾਂ ਸਰਦਾਰ ਹਰੀ ਸਿੰਘ ਦੀ ਮੌਤ ਦਾ ਬਿਆਨ ਦਿਲ-ਚੀਰਵਾਂ ਹੈ,ਭਾਵੇਂ ਕਵੀ ਨੇ ਬਹਾਦਰਾਂ ਦੀ ਅਸਲੀ ਮੌਤ ਦਾ ਨਜ਼ਾਰਾ ਨਹੀਂ ਖਿਚਿਆ, ਤਾਂ ਵੀ ਉਹ ਜਿਸ ਵਡਿਆਈ ਤੇ ਦਰਦ ਨਾਲ ਨਲਵੇ ਸਰਦਾਰ ਨੂੰ ਯਾਦ ਕਰਦਾ ਤੇ ਸਿਖ ਰਾਜ ਦੀ ਉਸਤਤੀ ਤੇ ਉਸਦੇ ਬਹਾਦਰ ਜਰਨੈਲ ਦੀ ਮੌਤ ਦੇ ਕੀਰਨੇ ਵਿਲਕ ਵਿਲਕ ਕੇ ਪਾਉਂਦਾ ਹੈ, ਉਹ ਸਾਡਾ ਖ਼ਾਸ ਧਿਆਨ ਮੰਗਦੇ ਹਨ । ਵਡੀ ਖ਼ੂਬੀ ਇਹ ਹੈ, ਕਿ ਪੰਜਾਬੀਆਂ ਦੀ ਇਹ ਲੜਾਈ ਇਕ ਪਠਾਨ ਤਾਕਤ ਨਾਲ ਹੋਈ। ਪਰ ਇਹ ਅਣਖੀਲਾ ਕਵੀ ਆਪਣੀ ਰਚਨਾਂ ਵਿਚ ਸਰਦਾਰ ਹਰੀ ਸਿੰਘ ਜਾਂ ਸਿਖ ਰਾਜ ਨੂੰ ਕਦੀ ਪਿਠ ਨਹੀਂ ਦੇਂਦਾ । ਉਸ ਤੋਂ ਪਤਾ ਲਗਦਾ ਹੈ, ਕਿ ਕਹੀ ਸਾਂਝ ਸੀ ਉਸ ਸਾਂਝੇ ਪੰਜਾਬੀ ਰਾਜ ਵਿਚ ਲੋਕਾਂ ਦੀ, ਤੇ ਇਸ ਰਾਜ ਨਾਲ ਸਾਰੀਆਂ ਕੌਮਾਂ ਦੀ ਕਿੱਨੀ ਤਸੱਲੀ ਸੀ।

"ਸੋਹਣੀ ਮਹੀਂਵਾਲ" ਦੇ ਕਿੱਸੇ ਵਿਚ ਕਵੀ ਨੇ ਬਾਕੀ ਰਚਨਾਵਾਂ ਨਾਲੋਂ ਵਧੀਕ ਹੁਨਰਮੰਦੀ ਦੀ ਸਾਖ ਭਰੀ ਹੈ। ਸ਼ਬਦਾਂ ਵਿਚ ਚੋਣ ਸੋਚੀ ਹੋਈ, ਤੋਲ ਬਝਾ ਹੋਇਆ ਤੇ ਵਧੀਕ ਉਪਮਾਵਾਂ ਜੜ੍ਹਿਆ ਹੈ।

**"ਰਾਜੇ ਰਸਾਲੂ"** ਦੀ ਵਾਰ ਵਿਚ ਕਵੀ ਨੇ ਤੀਵੀਆਂ ਨੂੰ ਖ਼ੂਬ ਭੰਡਿਆ ਹੈ, ਤੇ ਤੋਤਿਆਂ ਮੈਨਾਂ ਨੂੰ ਇਨਸਾਨਾਂ ਨਾਲ ਗਲਾਂ ਕਰਦਾ ਦਰਸਾਇਆ ਹੈ।

## * ਅਮਾਮ ਬਖ਼ਸ਼ (੧੭੭੮ ਤੋਂ ੧੮੬੩)

ਸਿਖ ਰਾਜ ਦੇ ਮੁਕਣ ਉਤੇ ਅਤੇ ਅੰਗਰੇਜ਼ੀ ਰਾਜ ਦੇ ਸ਼ੁਰੂ ਵਿਚ ਆਪ ਨੇ ਕਵਿਤਾ ਲਿਖਣੀ ਸ਼ੁਰੂ ਕੀਤੀ। ਆਪਨੇ ਆਪਣੀਆਂ ਰਚਨਾਵਾਂ (੧) ਸ਼ਾਹ ਬਹਿਰਾਮ, (੨) ਲੈਲਾ ਮਜਨੂੰ, (੩) ਗੁਲ ਸਨੋਬਰ, (੪) ਚੰਦਰ ਬਦਨ, (੫) ਗੁਲ ਬਦਨ, (੬) ਬਦੀਹ ਅਲਮਾਲ, (੭) ਮੁਨਾਜਾਤ ਮੀਆਂ ਵਡਾ ਵਿਚ ਇਸ਼ਕ ਮਜਾਜ਼ੀ ਤੋਂ ਲੈ ਕੇ ਇਸਲਾਮੀ ਸ਼ਰ੍ਹਾ ਤਕ ਨੂੰ ਆਪਣੀ ਕਵਿਤਾ ਦਾ ਮਜ਼ਮੂਨ ਬਣਾਇਆ ਹੈ।

"ਬਹਿਰਾਮ ਗੁਰ" ਤੇ "ਚੰਦਰ ਬਦਨ" ਆਪ ਦੀਆਂ ਖ਼ਾਸ ਪ੍ਰਸਿਧ ਲਿਖਤਾਂ ਹਨ। "ਚੰਦਰ ਬਦਨ" ਜੋ ਪਹਿਲੀ ਵੇਰ ੧੮੬੯ ਈ: ਵਿਚ ਛਪੀ, ਆਪਣੇ ਨਰੋਏ ਪਲਾਟ ਕਰ ਕੇ ਮਕਬੂਲ ਹੋਈ। ਧਾਰਨਾਂ ਬੈਂਤ ਦੀ, ਬੋਲੀ ਸਾਦ ਮੁਰਾਦੀ, ਕਾਦਰ ਯਾਰ ਵਰਗਾ ਸਿਧਾ ਸਾਦਾ ਬਿਆਨ। ਇਸ ਕਿਸੇ ਦੀ ਕਹਾਣੀ ਭੀ ਮੰਨਣ-ਯੋਗ ਨਹੀਂ ਤੇ ਕਵੀ ਦੀ ਪ੍ਰੀਤ ਦੀ ਡੂੰਘ, ਇਨਸਾਨੀ ਸੁਭਾ ਜਾਂ ਰਾਜ ਨੀਤੀ ਨਾ ਸਮਝ ਸਕਣ ਦੀ ਸਾਖੀ ਭਰਦੀ ਹੈ।

ਇਸ ਵਿਚ ਇਕ ਮੁਸਲਮਾਣ ਸੌਦਾਗਰ, ਮਿਆਰ, ਦਾ ਇਸ਼ਕ ਇਕ ਹਿੰਦੂ ਸ਼ਾਹਜ਼ਾਦੀ, ਚੰਦਰ ਬਦਨ, ਲਈ ਪੱਕਦਾ ਹੈ, ਪਰ ਉਹ

---

*ਪਸੀਆਂ ਵਾਲਾ (ਜ਼ਿਲਾ ਸਿਆਲ ਕੋਟ, ਹੁਣ ਸ਼ੇਖ਼ੂ ਪੁਰਾ) ਵਿਚ ਪੈਦਾ ਹੋਇ। ਨਸਲ ਦੇ ਕੁਰੇਸ਼ੀ, ਕੰਮ ਤਰਖਾਣਾ ਦਾ ਕਰਦੇ ਸਨ। ਬਚਿਆਂ ਨੂੰ ਕੁਰਾਨ ਸ਼ਰੀਫ਼ ਭੀ ਪੜ੍ਹਾਉਂਦੇ ਸਨ। ਆਪਨੇ ਕੁਰਾਨ ਸ਼ਰੀਫ਼ ਦੀ ਤਾਲੀਮ ਲਾਹੌਰ ਦੇ ਮੀਆਂ 'ਵੱਡਾ' ਪਾਸੋਂ ਹਾਸਲ ਕੀਤੀ ਸੀ। ਕਬਰ ਇਨ੍ਹਾਂ ਦੀ ਜਨਮ ਅਸਥਾਨ ਉਤੇ ਹੀ ਬਣੀ ਹੋਈ ਸੀ ਜੋ ਹੁਣ ਦਰਿਆ ਬੁਰਦ ਹੋ ਗਈ ਹੈ।

ਅਗੋਂ ਮੋੜਵਾਂ ਉਤਰ ਨਹੀਂ ਦੇਂਦੀ। ਅੰਤ ਉਸਦੀ ਬਿਹਬਲੀ ਵੇਖ ਕੇ ਉਸ ਤੋਂ ਇਸ਼ਕ ਦਾ ਇਹ ਸਬੂਤ ਮੰਗਦੀ ਹੈ, ਕਿ ਜੇ ਉਸਦਾ ਪ੍ਰੇਮ ਸੱਚਾ ਹੈ, ਤਾਂ ਉਹ ਉਸਨੂੰ ਮਰ ਕੇ ਵਿਖਾਵੇ। ਮਿਆਰ ਆਪਣੀ ਜਾਨ ਉਥੇ ਹੀ ਢੇਰ ਕਰ ਦੇਂਦਾ ਹੈ। ਇਹ ਵੇਖ ਕੇ ਸ਼ਾਹਿਜ਼ਾਦੀ ਦੇ ਦਿਲ ਵਿਚ ਉਸ ਲਈ ਪ੍ਰੇਮ ਦਾ ਭਾਂਬੜ ਮਚ ਉਠਦਾ ਹੈ, ਪਰ ਹੁਣ ਕੀ ਹੋਵੇ ? ਅੰਤ ਸ਼ਹਿਜ਼ਾਦੀ ਮੁਸਲਮਾਣੀ ਧਰਮ ਅਖ਼ਤਿਆਰ ਕਰ ਲੈਂਦੀ ਹੈ। ਕਿੱਸੇ ਦਾ ਸਿਰ ਪੈਰ ਪਤਾ ਨਹੀਂ ਲਗਦਾ, ਕਿ ਕਿਉਂ ਇਕ ਪ੍ਰੇਮਕਾ ਨੇ ਆਪਣੇ ਪ੍ਰੇਮੀ ਨੂੰ ਅਜਾਈਂ ਮਰਵਾਇਆ ਤੇ ਪਿਛੋਂ ਆਪ ਪ੍ਰਾਨ ਤਿਆਗਣ ਦੀ ਬਜਾਏ ਆਪਣਾ ਧਰਮ ਵਟਾ ਲਿਆ।

"ਬਹਿਰਾਮ ਗੁਰ" ਵਿਚ ਕਵੀ ਨੇ ਚੰਗਾ ਰੰਗ ਬਧਾ ਹੈ। ਕਹਾਣੀ ਦਾ ਪਲਾਟ ਫ਼ਿਰਦੋਸੀ ਦੇ ਸ਼ਾਹ ਨਾਮਾ ਵਿਚੋਂ ਲਿਆ ਗਿਆ ਜਾਪਦਾ ਹੈ। "ਬਹਿਰਾਮ ਗੁਰ" ਈਰਾਨ ਦਾ ਇਕ ਬਾਦਸ਼ਾਹ ਹੋ ਗੁਜ਼ਰਿਆ ਹੈ, ਜਿਸ ਨਾਲ ਇਸ ਕਿੱਸੇ ਦਾ ਸੰਬਧ ਹੈ। ਇਸ ਵਿਚ ਮਨੁੱਖੀ ਤੇ ਪਾਰ-ਸਰੀਰਕ (Supernatural) ਤਾਕਤਾਂ, ਪਰੀਆਂ, ਦਿਉਆਂ ਆਦਿਕ ਦੇ ਰਿਸ਼ਤੇ, ਪ੍ਰੀਤਾਂ ਤੇ ਸਵਾਦ ਸੁਚੱਜ ਨਾਲ ਬਿਆਨ ਕੀਤੇ ਹਨ। ਇਹ ਇਕ ਰੋਮਾਂਚਿਕ ਕਵਿਤਾ ਹੈ ਜਿਸਦਾ ਮਨੋਰਥ ਸਾਡੇ ਦਿਲ-ਵਹਿਮਾਂ ਨੂੰ ਅਪੀਲ ਕਰਨਾ ਹੈ। ਛੰਦ ਦਵੈਈਆ, ਤੇ ਤੋਲ ਤੇ ਤੁਕਾਂਤ ਮੇਲਣ ਵਿਚ ਸਿਆਣਪ ਵਿਖਾਈ ਹੈ। ਪ੍ਰੀਤ ਵਿਚ ਉਹ ਸੋਜ਼ ਨਹੀਂ ਪੈਦਾ ਹੋ ਸਕਿਆ, ਜਿਹੜਾ ਵਾਰਸ ਸ਼ਾਹ ਨੇ ਕੀਤਾ ਹੈ ਪਰ ਨਜ਼ਾਰੇ ਬਿਆਨ ਕਰਨ ਵਿਚ ਕਾਫ਼ੀ ਮੁਹਾਰਤ ਦਸੀ ਹੈ। ਫ਼ਾਰਸੀ ਸ਼ਬਦਾਂ ਦੀ ਵਰਤੋਂ ਰਜ ਕੇ ਕੀਤੀ ਹੈ ਕਈ ਸ਼ਬਦ ਤਰੋੜ ਕੇ ਵਿਗਾੜੇ ਹਨ। ਉਪਮਾਵਾਂ ਦੇ ਢੁਕਾ ਤੇ ਸ਼ਬਦਾਂ ਦੀ ਚੋਣ ਤੇ ਬੰਨ੍ਹਣੀ ਨੇ ਕਵਿਤਾ ਵਿਚ ਕਈ ਥਾਂਈ ਚਮਕ ਲੈ ਆਂਦੀ ਹੈ।

# ਦੇਸ਼ ਪਿਆਰ ਦੀ ਕਵਿਤਾ

*

***ਸ਼ਾਹ ਮੁਹੰਮਦ :—**(੧੭੮੨ ਤੋਂ ੧੮੬੨) ਪੰਜਾਬ ਦਾ ਸ਼ਾਇਦ ਪਹਿਲਾ ਕੌਮੀ ਕਵੀ ਸੀ, ਜਿਸਨੇ ਨਿਰੋਲ ਦੇਸ਼ ਪਿਆਰ ਨੂੰ ਹੀ ਆਪਣੀ ਕਵਿਤਾ ਦਾ ਇਕੋ ਇਕ ਮਜ਼ਮੂਨ ਬਣਾਇਆ। ਕਵੀ ਨੇ ਸਿਖ ਰਾਜ ਦਾ ਚੜ੍ਹਾ ਤੇ ਸਾਂਝੇ ਪੰਜਾਬੀ ਰਾਜ ਦੇ ਨਜ਼ਾਰੇ ਅਖੀਂ ਵੇਖੇ ਸਨ, ਇਸ ਲਈ ਜਦ ਸਿਖਾਂ ਦੀ ਪਹਿਲੀ ਲੜਾਈ ਵਿਚ ਖ਼ਾਲਸਾ ਫ਼ੌਜ ਨੂੰ ਹਾਰ ਹੋਈ, ਤਾਂ ਸ਼ਾਹ ਮੁਹੰਮਦ ਨੇ ਇਸ ਜੰਗ ਉਤੇ ਦੇਸ਼ ਪਿਆਰ ਵਿਚ ਗੁਧੀ ਹੋਈ ਇਕ ਵਾਰ ਲਿਖੀ, ਜਿਸ ਵਿਚ ਸਿਖ ਰਾਜ ਦੀ ਤਬਾਹੀ ਦੇ ਕਾਰਨਾਂ ਤੇ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਪਿਛੋਂ ਦੀ ਰਾਜ-ਗਰਦੀ ਦਾ ਹਾਲ ਦੱਸਕੇ ਸਿੰਘਾਂ ਤੇ ਫ਼ਰੰਗੀਆਂ ਦੇ ਯੁਧ ਨੂੰ ਪੂਰੇ ਵੇਰਵੇ ਨਾਲ ਚਿਤ੍ਰਿਆ ਹੈ। ਰਾਣੀ ਜਿੰਦਾਂ ਦੇ ਬਾਰੇ ਫ਼ਰੰਗੀ ਤੇ ਪੂਰਬੀ ਸਰਦਾਰਾਂ ਦੀਆਂ ਉਡਾਈਆਂ ਹੋਈਆਂ ਅਵਾਈਆਂ ਨੂੰ ਕਵੀ ਨੇ ਸੱਚ ਜਾਣ ਕੇ ਰਾਣੀ ਨੂੰ ਰਾਜ ਨਾਲ ਧ੍ਰੋਹ ਕਰਨ ਉਤੇ ਕੋਸਿਆ ਹੈ। ਪਰ ਇਹ ਇਕ ਇਤਿਹਾਸਕ ਭੁਲ ਹੈ। ਆਮ ਕਰਕੇ ਕਵੀ ਨੇ ਤ੍ਵਾਰੀਖ਼ ਦੇ ਬਾਕੀ ਹਾਲ ਬੜੀ ਸੂਝ ਤੇ ਵਾਕਫ਼ੀ ਨਾਲ ਬਿਆਨੇ ਹਨ ।।

ਸ਼ਾਹ ਮੁਹੰਮਦ ਨੇ ਸਿਖਾਂ ਦੀ ਸੂਰਬੀਰਤਾ, ਹਿੰਦੂ ਮੁਸਲਮਾਣ ਦ ਉਸ ਵੇਲੇ ਦੀ ਸਾਂਝ, ਅੰਗਰੇਜ਼ਾਂ ਦੀ ਆਵੰਦ ਉਤੇ ਅਫ਼ਸੋਸ, ਘਰੋਗੀ ਫੁੱਟ ਤੇ ਪੂਰਬੀਆਂ ਤੇ ਡੋਗਰਿਆਂ ਦੀ ਸਿਖ ਰਾਜ ਨਾਲ ਕੀਤੀ ਗ਼ਦਾਰੀ

---

*ਆਪ ਵਡਾਲਾ (ਅੰਮ੍ਰਿਤਸਰ) ਦੇ ਰਹਿਣ ਵਾਲੇ ਸਨ। ਜ਼ਾਤ ਦੇ ਕੁਰੇਸ਼ੀ ਸਨ। ਆਖਿਆ ਜਾਂਦਾ ਹੈ, ਕਿ ਇਨ੍ਹਾਂ ਦੇ ਵਡੇਰੇ ਮੁਸਲਮਾਨ ਬਾਦਸ਼ਾਹਾਂ ਦੇ ਵੇਲੇ ਕਾਜ਼ੀ ਤੇ ਕਾਰਦਾਰ ਸਨ।

ਨੂੰ ਜਿਸ ਕਹਿਰ-ਵਲਵਲੇ ਨਾਲ ਬੰਨ੍ਹਿਆ ਹੈ ਉਹ ਉਸੇ ਦਾ ਹਿਸਾ ਹੈ
ਕਵੀ ਨੇ ਰਣਜੀਤ ਸਿੰਘ ਦੀ ਮੌਤ ਉਤੇ ਜੇਹੜੇ ਕੀਰਨੇ ਪਾਏ ਹਨ, ਪੜ੍ਹਕੇ
ਅੰਦਰੋਂ ਜਾਨ ਖੁਸਦੀ ਹੈ :

"ਜੰਗ ਹਿੰਦ ਪੰਜਾਬ ਦਾ ਹੋਣ ਲਗਾ,
ਦੋਵੇਂ ਬਾਦਸ਼ਾਹੀ ਫ਼ੌਜਾਂ ਭਾਰੀਆਂ ਨੇ।
ਅਜ ਹੋਵੇ ਸਰਕਾਰ ਤੇ ਮੁਲ ਪਾਵੇ,
ਜੇਹੜੀਆਂ ਖ਼ਾਲਸੇ ਨੇ ਤੇਗ਼ਾਂ ਮਾਰੀਆਂ ਨੇ।
ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ,
ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ"।

ਨਹੀਂ ਤਾਂ ਸਿੰਘ ਲੜੇ ਉਸ ਜੋਸ਼ ਤੇ ਕੜਾਕੇ ਨਾਲ, ਕਿ ਉਸ
ਨਜ਼ਾਰੇ ਨੂੰ ਖਿੱਚ ਕੇ ਕਵੀ ਨੇ ਪੰਜਾਬੀਆਂ ਦਾ ਸਿਰ ਮਾਣ ਨਾਲ ਉਚਾ
ਕਰ ਦਿਤਾ ਹੈ :

੧. "ਝੰਡੇ ਨਿਕਲੇ, ਕੂਚ ਦਾ ਹੁਕਮ ਹੋਇਆ,
ਚੜ੍ਹੇ ਸੂਰਮੇ ਸਿੰਘ ਦਲੇਰ ਮੀਆਂ।
ਚੜ੍ਹੇ ਪੁਤ ਸਰਦਾਰਾਂ ਦੇ ਛੈਲ ਬਾਂਕੇ,
ਜੈਸੇ ਬੇਲਿਉਂ ਨਿਕਲਦੇ ਸ਼ੇਰ ਮੀਆਂ।
ਚੜ੍ਹੇ ਸਭ ਮਝੈਲ, ਦਵਾਬੀਏ ਜੀ,
ਜਿਨ੍ਹਾਂ ਕਿਲ੍ਹੇ ਨਿਵਾਏ ਸੀ ਫੇਰ ਮੀਆਂ।
ਸ਼ਾਹ ਮੁਹੰਮਦਾ, ਚੜ੍ਹੇ ਜ਼ਮੂਰ ਖਾਨੇ,
ਹੋਇਆ ਹੁਕਮ ਨਾ ਲਾਉਂਦੇ ਦੇਰ ਮੀਆਂ।

੨. "ਸ਼ਾਹ ਮੁਹੰਮਦਾ, ਐਸੀਆਂ ਲੈਸ ਹੋਈਆਂ,
ਬਿਜਲੀ ਵਾਂਗ ਜਿਉਂ ਦੇਣ ਵਿਖਾਲੀਆਂ ਜੀ।

੩. "ਸਿੰਘਾਂ ਮਾਰਕੇ ਕਟਕ ਮੁਕਾਏ ਦਿਤੇ,
ਹਿੰਦੁਸਤਾਨੀ ਤੇ ਪੂਰਬੀ ਦਖਣੀ ਜੀ।
ਲੰਡਨ ਟਾਪੂਆਂ ਵਿਚ ਕੁਰਲਾਟ ਪਿਆ,
ਕੁਰਸੀ ਚਾਰ ਹਜ਼ਾਰ ਹੈ ਸਖਣੀ ਜੀ"।

੪. "ਸ਼ਾਹ ਮੁਹੰਮਦਾ ਗਲ ਤਾਂ ਸੋਈ ਹੋਣੀ,
ਜੇਹੜੀ ਕਰੇਗਾ ਖਾਲਸਾ ਪੰਥ ਮੀਆਂ"।

੫. "ਕੂੰਜਾਂ ਨਜ਼ਰ ਆਈਆਂ ਬਾਜ਼ਾਂ ਭੁਖਿਆਂ ਨੂੰ,
ਪਏ ਸਿੰਘ ਕਚੀਚੀਆਂ ਖਾਉਂਦੇ ਨੀ"।

੬. "ਸਿੰਘ ਸੂਰਮੇ ਆਣ ਮੈਦਾਨ ਲਥੇ,
ਗੰਜ ਲਾਹ ਸੁਟੇ ਇਹਨਾਂ ਗੋਰਿਆਂ ਦੇ।
ਸ਼ਾਹ ਮੁਹੰਮਦਾ ਰੰਡ ਬਿਠਾਏ ਲੰਡਨ,
ਸਿੰਘ ਨਹੀਂ ਜਾਂਦੇ ਨਾਲ ਜੋਰਿਆਂ ਦੇ"।

੭. "ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ,
ਵਾਂਗ ਨਿੰਬੂਆਂ ਲਹੂ ਨਿਚੋੜ ਸੁਟੇ"।

੮. "ਹੈਸੀ ਖ਼ੂਨ ਦੀ ਉਹ ਜ਼ਮੀਨ ਪਿਆਸੀ;
ਹੋਇਆ ਸੁਰਖ ਸ਼ਰਾਬ ਦੇ ਰੰਗ ਮੀਆਂ।
ਧਰਤੀ ਵੱਢਕੇ ਧੂੜ ਦੇ ਬਣੇ ਬਦਲ,
ਜੈਸੇ ਚੜ੍ਹੇ ਅਕਾਸ਼ ਪਤੰਗ ਮੀਆਂ"।

ਆਦਿਕ ਸਤਰਾਂ ਜਿਥੇ ਜੋਸ਼ ਨਾਲ ਛਲਕਦੀਆਂ, ਲਹੂ-ਰਤੀਆਂ ਹਨ, ਓਥੇ ਕਵੀ ਨੇ ਭਾਂਜ ਆਉਣ ਉਤੇ ਫੌਜੀਆਂ ਵਿਚ ਆਈ ਨਿਰਾ-ਸਤਾ ਨੂੰ ਬੜੀ ਤਿਖੀ ਚੋਟ ਤੇ ਮਸ਼ਕਰੀ ਨਾਲ ਚਿਤ੍ਰਿਆ

ਹੈ, ਪਰ ਜਿਨ੍ਹਾਂ ਨੂੰ ਕਵੀ ਨੇ ਦੇਸ਼ ਪਿਆਰ ਪੈਦਾ ਕਰਨ ਲਈ ਹੀ ਵਰ-ਤਿਆ ਹੈ, ਨਾ ਕਿ ਮਜ਼ਾਕ ਲਈ।

ਸ਼ਾਹ ਮੁਹੰਮਦ ਨੇ ਉਸ ਵੇਲੇ ਦੀ ਕੌਮੀ ਸਾਂਝ ਦਾ ਨਕਸ਼ਾ ਬੜੇ ਦਰਦ ਨਾਲ ਖਿਚਿਆ ਹੈ, ਆਪਣੇ ਰਾਜ ਦੀ ਤਸੱਲੀ ਨਾਲ ਪਰਦੇਸੀ ਹਕੂਮਤ ਦਾ ਟਾਕਰਾ ਕਰਕੇ ਦੋਹਾਂ ਦੇ ਚੁਭਦੇ ਵਖੇਵੇਂ ਨੂੰ ਦਰਸਾਇਆ ਹੈ :

"ਰਾਜ਼ੀ ਬਾਜ਼ੀ ਰਹਿੰਦੇ ਮੁਸਲਮਾਨ ਹਿੰਦੂ,
ਸਿਰ ਦੋਹਾਂ ਦੇ ਵੜੀ ਅਫ਼ਾਤ ਆਈ।
ਸ਼ਾਹ ਮੁਹੰਮਦਾ ਵਿਚ ਪੰਜਾਬ ਦੇ ਜੀ,
ਕਦੀ ਨਹੀਂ ਸੀ ਤੀਸਰੀ ਜ਼ਾਤ ਆਈ।"

ਅਤੇ ਸਿਖ ਯੋਧਿਆਂ ਦੇ ਨਾਲ ਨਾਲ ਮੁਸਲਮਾਣ ਯੋਧਿਆਂ ਜਿਵੇਂ ਮਾਖੇ ਖ਼ਾਨ, ਮੋਹਕਮ ਦੀਨ, ਮਜ਼ਹਰ ਅਲੀ, ਇਲਾਹੀ ਬਖਸ਼, ਸੁਲਤਾਨ ਮਹਿਮੂਦ, ਤੇ ਅਮਾਮ ਸ਼ਾਹ ਆਦਿਕ ਜਰਨੈਲਾਂ ਤੇ ਤੋਪਚੀਆਂ, ਦੀ ਬਹਾਦਰੀ ਦਾ ਜਸ ਭੀ ਬੜੇ ਮਾਣ ਨਾਲ ਗਾਂਵਿਆਂ ਹੈ।

ਕਵੀ ਨੇ ਰੁਚੀ ਨੂੰ ਇਕ ਪਾਸੀ ਨਹੀਂ ਬਣਨ ਦਿਤਾ ਤੇ ਜਿਥੇ ਕਿਧਰੇ ਲੋੜ ਪਈ ਹੈ, ਅੰਗਰੇਜ਼ ਫੌਜਾਂ ਦੀ ਵੀ ਤਾਰੀਫ਼ ਕੀਤੀ ਹੈ। ਇਹ ਰੰਗ ਉਸਦੀ ਸਿਆਣਪ ਦੀ ਗਵਾਹੀ ਭਰਦਾ ਹੈ ਤੇ ਜਜ਼ਬੇ ਵਿਚ ਟਾਕਰਾ ਲਿਆਕੇ ਸੁਆਦ ਵਿਚ ਵਾਧਾ ਕਰਦਾ ਹੈ।

ਉਸਦੀ ਬੋਲੀ ਠੇਠ ਤੇ ਕਵਿਤਾ ਅਲੰਕਾਰਾਂ ਤੋਂ ਬਹੁਤੀ ਥਾਈਂ ਸਖਣੀ ਹੈ, ਪਰ ਆਖਣ ਦੀ ਸਾਦਗੀ ਤੇ ਅੰਦਰਲੀ ਹੂਕ ਕਹਿਰ ਪਈ ਢਾਂਹਦੀ ਹੈ।

ਪੰਜਾਬੀ ਵਿਚ ਕੌਂਸਲ, ਕੰਪਨੀ, ਅਫ਼ਸਰ, ਪਲਟਨ ਆਦਿਕ ਸ਼ਬਦ ਪਹਿਲੀ ਵੇਰ ਸ਼ਾਹ ਮੁਹੰਮਦ ਨੇ ਦਾਖ਼ਲ ਕੀਤੇ।

***ਮਟੱਕ :**—ਇਕ ਹੋਰ ਕਵੀ ਹੈ, ਜਿਸਨੇ ਸਿੰਘਾਂ ਤੇ ਅੰਗਰੇਜ਼ਾਂ ਦੀ ਲੜਾਈ ਨੂੰ "ਜੰਗ ਸਿੰਘਾਂ ਤੇ ਫ਼ਰੰਗੀਆਂ" ਦੇ ਨਾਂ ਹੇਠ ਡਾਢੀ ਜੋਸ਼ ਭਰੀ, ਠੇਠ ਤੇ ਤਿਖੀ ਬੋਲੀ ਵਿਚ ਬੰਨ੍ਹਿਆ ਹੈ। ਕਵੀ ਦਾ ਬਿਆਨ ਸ਼ਾਹ ਮੁਹੰਮਦ ਵਾਂਗ ਲਮੇਰਾ ਜਾਂ ਜੰਗ ਤੋਂ ਪਹਿਲਾਂ ਦੇ ਹਾਲਾਤ ਦਰਸਾਉਣ ਵਾਲਾ ਨਹੀਂ। ਨਿਰੋਲ ਯੁਧ ਦਾ ਬਿਆਨ ਹੈ ਤੇ ਇਤਿਹਾਸਕ ਨੁਕਤੇ ਤੋਂ ਇਸ ਦੀ ਮਹਾਨਤਾ ਹੋਰ ਵੀ ਵਧੀਕ ਹੈ। ਕਿਉਂਕਿ ਇਹ ਕਵੀ ਇਸ ਜੰਗ ਦਾ ਕਾਰਨ ਫ਼ਰੰਗੀਆਂ ਦੇ ਖਾਲਸਾ ਰਾਜ ਦੇ ਸਤਲੁਜੋਂ ਪਾਰ ਦੇ ਇਲਾਕੇ ਉਤੇ ਵਧੀਕੀਆਂ ਤੇ ਪੂਰਬੀ ਤੇ ਡੋਗਰੇ ਸਰਦਾਰਾਂ ਦੀ ਗ਼ੱਦਾਰੀ ਨੂੰ ਇਸ ਜੰਗ ਦਾ ਕਾਰਨ ਦਸਦਾ ਹੈ, ਜੋ ਨਵੀਂ ਇਤਿਹਾਸਕ ਖੋਜ ਦੇ ਐਨ ਮੁਤਾਬਕ ਹੈ।

ਕਵੀ ਦਾ ਬਿਆਨ ਡੇਉਢ ਵਿਚ ਹੈ : ਰਵਾਂ ਰਵੀਂ, ਸਾਹੋ ਸਾਹੀ ਤੁਰਦਾ ਹੈ। ਵਿਸਥਾਰ ਨੂੰ ਬੜੀ ਸੂਝ ਨਾਲ ਕਟਦਾ ਛਾਂਟਦਾ, ਢੁਕਦੇ ਸ਼ਬਦ ਚੁਣਦਾ ਤੇ ਉਨ੍ਹਾਂ ਨੂੰ ਠੁਕ ਨਾਲ ਬੰਨ੍ਹਦਾ ਹੈ। ਅਲੰਕਾਰਕ ਖ਼ੂਬੀਆਂ ਕੋਈ ਨਹੀਂ, ਪਰ ਬਿਆਨ ਵਿਚ ਅੰਦਰੋਂ ਉਠੀ ਪੀੜ ਦਾ ਦਰਦ ਜ਼ਰੂਰ ਲਭਦਾ ਹੈ, ਜਿਵੇਂ ਕੋਈ ਅਖ਼ਲਾਕੀ ਗੁਸੇ ਨਾਲ ਭਰਿਆ ਬੰਦਾ ਬੇਇਨਸਾਫ਼ੀ ਤੇ ਧ੍ਰੋਹ ਵਿਰੁਧ ਕਾਹਲੀ ਨਾਲ ਆਪਣਾ ਗਿਲਾ ਗੁਜ਼ਾਰ ਰਿਹਾ ਹੋਵੇ, ਜਿਵੇਂ ਲਾਲ ਸਿੰਘ ਤੇ ਉਸਦੀ ਫ਼ੌਜ ਦੇ ਨਠ ਜਾਉਣ ਉਤੇ :

ਦੌੜਦਿਆਂ ਨੂੰ ਸ਼ਰਮ ਨਾ ਆਈ,
ਕੀਤੀ ਜਾਨ ਪਿਆਰੀ, ਇਹੋ ਵਿਚਾਰੀ।

---

* ਪ੍ਰੋ: ਗੰਡਾ ਸਿੰਘ ਦੀ ਪੁਸਤਕ, "ਪੰਜਾਬ ਦੀਆਂ ਵਾਰਾਂ" ਵਿਚ ਇਸਦਾ ਇਕ ਅਪੂਰਨ ਨੁਸਖ਼ਾ ਦਿਤਾ ਹੋਇਆ ਹੈ। ਮਟਕ ਕਵੀ ਦਾ ਨਾਮ ਹੈ, ਜਾਂ ਉਪਨਾਮ, ਇਸਦਾ ਨਿਰਣਾ ਕਵਿਤਾ ਤੋਂ ਨਹੀਂ ਹੋ ਸਕਦਾ। ਹਾਂ, ਕਵਿਤਾ ਵਿਚ ਦਿਤੇ ਕਈ ਇਸ਼ਾਰਿਆਂ ਤੋਂ ਇਹ ਪਤਾ ਲਗਦਾ ਹੈ; ਕਿ ਕਵੀ ਹਿੰਦੂ ਹੈ।

ਤੋਲ ਤਕੜੀ ਲੈਣ ਰੁਪਈਏ,
ਅਸੀ ਬੰਦੂਕਚੀ ਭਾਰੀ, ਪੰਜ ਹਜ਼ਾਰੀ।
ਘਰ ਵਿਚ ਬੈਠ ਇਨਾਮ ਵਧਾਉਣ,
ਰੱਣ ਵਿਚ ਪਿਠ ਦਿਖਾਰੀ, ਲਾਜ ਵਿਸਾਰੀ।
ਕਹਿਤ ਮਟਕ ਲੜ ਮਰਨ ਸੂਰਮੇਂ,
ਜ਼ਰਾ ਨਾ ਹਟਣ ਪਿਛਾੜੀ, ਹੋਣ ਅਗਾੜੀ।

ਪਰ ਜਿਸ ਵੇਲੇ ਕਵੀ ਨੇ ਲੜਾਕੇ ਸਿੰਘਾਂ ਦਾ ਯੁਧ ਵਿਚ ਉਤਰਨਾ ਦਸਿਆ ਹੈ, ਤਾਂ ਬੀਰ ਰਸ ਛਲਕ ਉਠਿਆ ਹੈ :

ਦੋਵੇਂ ਧਿਰੀਂ ਤੰਬੂਰ ਖੜਕਦੇ,
ਜੁਧ ਕੀ ਭਈ ਤਿਆਰੀ, ਲਸ਼ਕਰ ਭਾਰੀ।
ਵਜਣ ਤੁਰਮਜ਼ਨ, ਔਰ ਮੁਰਲੀਆਂ,
ਸੁਥਰੀ ਰਣ ਕੇ ਸਾਰੀ, ਅਧਕ ਪਿਆਰੀ।
ਚੜ੍ਹੇ ਰਸਾਲੇ ਔਰ ਪੜਤਲਾਂ,
ਗੋਰਾ ਬੇਸ਼ੁਮਾਰੀ, ਗਰਦ ਗ਼ੁਬਾਰੀ।
ਕਹਿਤ ਮਟਕ, ਅਬ ਪੰਥ ਕੇ ਉਪਰ,
ਝੁਕ ਰਹੀ ਲੰਦਨ ਸਾਰੀ, ਲਸ਼ਕਰ ਭਾਰੀ।
ਚਲਣ ਬੰਦੂਕਾਂ ਔਰ ਰਹਿਕਲੇ,
ਤੇਗੇ ਚਮਕਣ ਭਾਰੇ, ਬਣੇ ਦੁਧਾਰੇ।
ਗਜਣ ਸੂਰਮੇਂ ਸਨਮੁਖ ਹੋ ਕੇ,
ਰਣ ਦੇ ਵਿਚ ਪੁਕਾਰੇ, ਲੈਣ ਹੁਲਾਰੇ।

**ਕਾਹਨ ਸਿੰਘ** ਬੰਗਿਆਂ ਵਾਲੇ ਨੇ ਵੀ ਇਕ 'ਜੰਗ ਨਾਮਾ ਲਾਹੌਰ' ਲਿਖਿਆ ਹੈ ਤੇ ਕਵੀ ਨਿਹਾਲ ਸਿੰਘ ਨੇ "ਬੈਂਤਾਂ ਸ਼ੇਰ ਸਿੰਘ ਕੀਆਂ", ਪਰ ਇਨ੍ਹਾਂ ਦੀ ਸਾਹਿਤਕ ਕੀਮਤ ਬੜੀ ਘਟ ਹੈ।

**ਭਾਈ ਬੀਰ ਸਿੰਘ:-** ਨੇ ਇਕ ਬਾਰਾ ਮਾਂਹ ਗੁਰੂ ਗੋਬਿੰਦ ਸਿੰਘ ਜੀ ਦੀ ਉਸਤਤੀ ਵਿਚ ਲਿਖਿਆ, ਜਿਸ ਵਿਚ ਭਾਵੇਂ ਹਿੰਦੀ ਸ਼ਬਦਾਂ ਦੀ ਵਰਤੋਂ ਵੀ ਰਜ ਕੇ ਕੀਤੀ ਹੈ, ਪਰ ਬੀਰ ਰਸ ਨੂੰ ਚਮਕਾਣ ਵਿਚ ਇਹ ਬਾਰਾ ਮਾਂਹ ਬੜਾ ਸਫਲ ਰਿਹਾ ਹੈ। ਅਲੰਕਾਰਾਂ ਜੜ੍ਹਿਆ ਹੈ, ਖ਼ਾਸਕਰ ਸ਼ਸਤਰਾਂ ਦੀ ਉਪਮਾਂ ਕਰਨ ਲਗਿਆਂ ਕਵੀ ਜੋਸ਼ ਵਿਚ ਰੱਤਾ ਹੋ ਹੋ ਪੈਂਦਾ ਹੈ। ਗੁਰੂ ਸਾਹਿਬ ਦਾ ਹਾਲ ਦੇਣ ਲਗਿਆਂ ਕਿਤੇ ਕਿਤੇ ਸ਼ਬਦ ਅਜੇਹੇ ਕੜਕਦੇ ਗੂੰਜਦੇ ਵਰਤਦਾ ਹੈ ਕਿ ਲਹੂ ਖੌਲ ਪੈਂਦਾ ਹੈ। ਜਿਵੇ:

"ਚਮਕੀ ਚੰਡੀ ਰੋਹ ਰੁਹੇਲੀ,<br>
ਦੋ ਧੜ ਕਰ ਗਈ ਮਹਾਂ ਗੁਸੈਲੀ, ਸਿਰ ਤੇ ਖੱਲ ਨੂੰ।<br>
ਜਿਉਂ ਬਣ ਭੜਕ ਬਸੰਤਰ ਭੜਕੀ, ਲਗੀ ਝਲ ਨੂੰ"।

"ਚੜ੍ਹੀਆਂ ਫ਼ੌਜਾਂ ਜਿਉਂ ਘਟ ਕਾਲੀ।<br>
ਭਖਦਾ ਸਾਰ ਜਿਉਂ ਅਹਿਰਣ ਹਾਲੀ।<br>
ਕਾਇਰ ਜ਼ਰਦੀ, ਸੂਰਿਆਂ ਲਾਲੀ।<br>
ਮਾਰਨ ਸ਼ਸਤਰ ਸਿੰਘ ਅਕਾਲੀ,<br>
ਭੁਜਾਂ ਉਲਾਰ ਕੇ"।

ਧੌਂਸਾ ਘਨੀਅਰ ਜਿਉਂ ਘੁਕਰਾਨਾ।<br>
ਐਸੇ ਛੁਟੇ ਤੀਰ ਕਮਾਨੋਂ।<br>
ਵਰਸੇ ਵਰਖਾ ਜਿਉਂ ਅਸਮਾਨੋਂ।

ਸਤਗੁਰ ਖਿਚੀ ਤੇਗ ਮਿਆਨੋਂ ।

ਘਟ ਵਿਚ ਬਿਜਲੀ ਚਮਕੀ ਮਾਨੋਂ ।" ਆਦਿਕ

ਇਸ ਸਮੇਂ ਪੀਰ ਮੁਹੰਮਦ ਨੇ "ਚਠਿਆਂ ਦੀ ਵਾਰ" ਨਾਮ ਦੀ ਇਕ ਬੀਰ ਰਸੀ ਰਚਨਾਂ ਵੀ ਲਿਖੀ।

## ਹੋਰ ਕਵੀ

ਇਸ ਵੇਲੇ ਦੇ ਕੁਝ ਹੋਰ ਵਰਨਣ ਯੋਗ ਕਵੀ ਇਹ ਹੋ ਗੁਜ਼ਰੇ ਹਨ :—

**ਮੀਆਂ ਨੌ ਰੋਜ਼:**—ਮੁਲਤਾਨੀ ਵਿਚ ਕਾਫ਼ੀਆਂ ਰਚੀਆਂ, ਕਿਤੇ ਕਿਤੇ ਬੜਾ ਸੋਜ਼ ਤੇ ਹੂਕ ਹੈ. ਇਨ੍ਹਾਂ ਦੀ ਕਵਿਤਾ ਵਿਚ। (ਵੇਖੋ. ਕੋਇਲ ਕੂ)

**ਕਰਮ ਅਲੀ ਸ਼ਾਹ:**—ਕਿਸੇ ਪੀਰ ਹੁਸੈਨ ਦਾ ਸ਼ਾਗਿਰਦ ਸੀ, ਜਿਸ ਦੀਆਂ ਕੁਝ ਇਕ ਕਾਫ਼ੀਆਂ ਵਿਚ ਸ਼ਾਹ ਹੁਸੈਨ ਵਰਗਾ ਰੰਗ ਹੈ। (ਵੇਖੋ ਸੂਫ਼ੀਆਂ ਦੇ ਕਲਾਮ)

**ਰੰਗਾ ਰਾਮ:**--ਕਰਤਾ ਗੋਪੀ ਚੰਦ, ਮੈਨਾ ਵੰਤੀ, (ਵੇਖੋ ਪੰਜਾਬ ਯੂਨੀਵਰਸਟੀ ਲਾਇਬਰੇਰੀ ਦੀ ਹਥ-ਲਿਖੀ ਨੰਬਰ ੧੯੬੫)।

**ਗ਼ੁਲਾਮ:**--ਦੋਹੜੇ ਤੇ ਸੀਹਰਫ਼ੀਆਂ ਲਿਖੀਆਂ (ਪੰਜਾਬ ਯੂਨੀ-ਵਰਸਟੀ ਦਾ ਖਰੜਾ ਨੰ: ੪੫੯)

**ਦਿਆਲ ਸਿੰਘ:**--ਸੀ ਹਰਫ਼ੀਆਂ ਲਿਖੀਆਂ (ਪੰਜਾਬ ਪਬਲਕ ਲਾਇਬਰੇਰੀ ਦੀ ਹਥ ਲਿਖੀ ਨੰਬਰ ੧੯੬੫)

**ਮੀਆਂ ਅਸ਼ਰਫ਼:**-ਸੀਹਰਫ਼ੀ ਲਿਖੀ।

**ਸਾਈਂ ਦਾਸ:**-ਸੀਹਰਫ਼ੀ ਲਿਖੀ (ਪੰਜਾਬ ਯੂਨੀਵਰਸਟੀ ਲਾਇਬਰੇਰੀ ਦੀ ਹਥ ਲਿਖੀ ਨੰਬਰ ੧੨੬)।

**ਸੁਲਤਾਨ ਅਹਿਮਦ:**-ਸਸੀ ਪੁਨੂੰ ਦਾ ਕਿੱਸਾ ਲਿਖਿਆ (ਪੰਜਾਬ ਯੂਨੀਵਰਸਟੀ ਲਾਇਬ੍ਰੇਰੀ ਦੀ ਹਥ ਲਿਖੀ ਨੰਬਰ ੪੧)

**ਮੀਰਾਂ:**—ਪ੍ਰੀਤ ਦੇ ਦੋਹੜੇ ਲਿਖੇ।

**ਗ਼ੁਲਾਮ ਜੈਲਾਨੀ ਰੋਹਤਕੀ:**-ਛਪੇ ਲਿਖੇ।

**ਗੋਪਾਲ ਸਿੰਘ:**-ਸੀਹਰਫ਼ੀਆਂ ਲਿਖੀਆਂ

**ਅਲ੍ਹਾ ਬਖ਼ਸ਼ ਪਿਆਰਾ:**-ਫੁਟਕਲ ਬੈਂਤ ਲਿਖੇ, ਇਨ੍ਹਾਂ ਦੀ ਸ਼ਰੇਣੀ ਦੇ ਸ਼ਾਗਿਰਦ ਹੁਣ ਤਾਈਂ ਮਿਲਦੇ ਹਨ।

**ਅਲਾਹੀ ਬਖ਼ਸ਼:**-ਨੂਰ ਨਾਮਾ ਲਿਖਿਆ। ਮੁਸਲਮਣਾਂ ਲਈ ਅਖਲਾਕੀ ਤੇ ਧਾਰਮਕ ਸਿਖਿਆ ਦੀ ਪੁਸਤਕ ਹੈ।

**ਨਿਹਾਲਾ :**-ਸਖ਼ੀ ਸਰਵਰ ਦਾ ਵਿਆਹ ਤੇ ਸਖ਼ੀ ਸਰਵਰ ਤੇ ਜਤੀ ਦੇ ਕਿੱਸੇ ਲਿਖੇ, ਪਰ ਇਨ੍ਹਾਂ ਦੀ ਸਾਹਿਤਕ ਕੀਮਤ ਲਗ ਭਗ ਕੋਈ ਨਹੀਂ।

**ਸੁਹੇਲ :**-"ਹੀਰ ਰਾਂਝਾ" ਤੇ ਸਸੀ ਪੁਨੂੰ ਦਾ ਲਿਖਾਰੀ, ਸਸੀ ੧੧੫੨ ਹਿਜਰੀ ਵਿਚ ਲਿਖੀ, ਜਿਸਦੇ ੫੦੦ ਬੈਂਤ ਹਨ (ਵੇਖੋ ਪੰਜਾਬ ਦੇ ਹੀਰੇ)

**ਮੌਲਵੀ ਨੂਰ ਮੁਹੰਮਦ :**—੧੨੧੫ ਹਿਜਰੀ ਵਿਚ ਕਿੱਸਾ ਚੰਦਰ ਬਦਨ ਲਿਖਿਆ (ਪੰਜਾਬ ਦੇ ਹੀਰੇ)।

**ਮੀਆਂ ਕਰੀਮ ਬਖ਼ਸ਼ :**—੧੮੦੦ ਤੋਂ ੧੮੭੦ ਫੁਟਕਲ ਬੈਂਤ ਤੇ ਬੁਝਾਰਤਾਂ ਲਿਖੀਆਂ (ਪੰਜਾਬ ਦੇ ਹੀਰੇ)

**ਮੌਲਵੀ ਗ਼ੁਲਾਮ ਮੁਸਤਫ਼ਾ :**—(੧੭੫੧ ਤੋਂ ੧੮੨੦) ਸੀਹਰਫ਼ੀਆਂ, ਆਬਿਆਤ ਤੇ ਜੰਗ ਨਾਮਾਂ ਅਮਾਮ ਹਕ ਲਿਖਿਆ। (ਪੰਜਾਬ ਦੇ ਹੀਰੇ)

*

## ਵਾਰਤਕ

ਵਾਰਤਕ ਦੀ ਚਾਲ ਉਹੋ ਪੁਰਾਣੀ ਰਹੀ। ਕਚਹਿਰੀਆਂ ਦੀ ਬੋਲੀ ਤੇ ਵਿਦਿਆ ਦੇਣ ਦਾ ਸਾਧਨ ਅਜੇ ਵੀ ਫ਼ਾਰਸੀ ਹੋਣ ਕਰਕੇ ਪੰਜਾਬੀ ਵਾਰਤਕ ਨੂੰ ਨਿਖਰਨ ਦਾ ਮੌਕਾ ਨਾ ਮਿਲ ਸਕਿਆ। ਇਸ ਲਈ ਕੋਈ ਵਧੀਆ ਚੀਜ਼ ਇਸ ਸਮੇਂ ਨਹੀਂ ਲਿਖੀ ਗਈ। ਹਾਂ, ੧੮੧੫ ਈਸਵੀ ਵਿਚ ਪਾਦਰੀਆਂ ਦੀ ਕੋਸ਼ਸ਼ ਨਾਲ ਅੰਜੀਲ ਦਾ ਪੰਜਾਬੀ ਤਰਜਮਾ ਹੋਇਆ। ਗੁਰਬਾਣੀ ਦੇ ਕਈ ਟੀਕੇ ਵੀ ਲਿਖੇ ਗਏ। ਕਿਸ਼ੋਰ ਦਾਸ ਨੇ ਭਾਗਵਤ ਗੀਤਾ ਤੇ ਉਸਦਾ ਮਹਾਤਮ ਲਿਖਿਆ (ਪੰਜਾਬ ਯੂਨੀਵਰਸਟੀ ਲਾਇਬਰੇਰੀ ਨੰਬਰ ੫੪੨) (ਇਸ ਤਰ੍ਹਾਂ ਨੂਰ ਹੁਸੈਨ ਨੇ ਭਾਗਵਤ ਗੀਤਾ ਸਬੰਧੀ ਲਿਖਿਆ (ਪੰ: ਯੂ: ਲਾ: ਨੰਬਰ ੯੪੩)। ਡਾਇਰੀ ਮਹਾਰਾਜਾ ਰਣਜੀਤ ਸਿੰਘ (ਪੰ: ਯੂ: ਲਾ: ਨੰਬਰ ੪੦੮)

ਵੀ ਇਸ ਸਮੇਂ ਲਿਖੀ ਗਈ। ਇਸਦੀ ਬੋਲੀ ਅਜ ਦੀ ਬੋਲੀ ਦੇ ਬੜੀ ਨੇੜੇ ਹੈ, ਭਾਵੇਂ ਬਿਆਨ ਸਧਾਰਨ ਹੈ। ਸਿਖ ਰਾਜ ਜਾਣ ਤੋਂ ਪਿਛੋਂ ਤੇ ਅੰਗਰੇਜ਼ਾਂ ਦੀ ਆਵੰਦ ਦੇ ਨਾਲ ਹੀ ੧੮੫੪ ਵਿਚ ਲੁਧਿਆਣਾ ਮਿਸ਼ਨ ਵਾਲਿਆਂ ਨੇ ਪੰਜਾਬੀ ਦਾ ਕੋਸ਼ ਤਿਆਰ ਕੀਤਾ ।

ਇਸ ਸਮੇਂ ਅਕਬਰ ..ਾਮਾ (ਪੰ: ਯੂ: ਲਾ: ਦਾ ਖਰੜਾ ਨੰਬਰ ੩੪੦) ਤੇ ਅਦਲੇ ਅਕਬਰੀ (ਪੰ: ਯੂ: ਲਾ: ਦਾ ਖਰੜਾ ਨੰਬਰ ੩੩੯) ਵੀ ਤਰਜਮਾਏ ਗਏ। ਅਦਲਿ ਅਕਬਰੀ ੬੧੬ ਸਫ਼ੇ ਦੀ ਇਕ ਵਡੀ ਪੁਸਤਕ ਹੈ, ਜਿਸਨੂੰ ਸੰਮਤ ੧੮੯੫ ਵਿਚ ਭਾਈ ਮਹਿਤਾਬ ਸਿੰਘ ਸ਼ੇਰੂਵਾਲਾ ਨੇ ਲਿਖਿਆ। ਪਹਿਲੀ ਪੁਸਤਕ ਵਿਚ ਅਕਬਰ ਦੀ ਜੀਵਨੀ ਤੇ ਦੂਜੀ ਵਿਚ ਉਸਦੇ ਰਾਜ ਪਰਬੰਧ ਦਾ ਹਾਲ ਦੇ ਕੇ ਅੰਤ ਵਿਚ ਕੁਝ ਸ਼ਾਹੀ ਫ਼ਰਮਾਨ ਦਰਜ ਕੀਤੇ ਹਨ, ਤੇ ਰਾਜ ਪਰਬੰਧ ਦੇ ਲਗ ਭਗ ਹਰ ਮਸਲੇ ਨੂੰ ਛੋਹਿਆ ਹੈ, ਚੂੰਗੀ, ਜਨੌਰ, ਹਥਿਆਰ, ਕਾਨੂੰਨ, ਫ਼ੌਜ ਆਦਿਕ। ਇਸਦੀ ਬੋਲੀ ਵੀ ਸਿਵਾਇ ਫ਼ਾਰਸੀ ਸ਼ਬਦਾਂ ਦੀ ਕਦਰੇ ਵਧੀਕ ਵਰਤੋਂ ਦੇ (ਜੋ ਤਰਜਮਾਂ ਹੋਣ ਕਰਕੇ ਜ਼ਰੂਰੀ ਸੀ) ਲਗ ਭਗ ਅਜ ਦੀ ਬੋਲੀ ਹੈ। ਨਮੂਨਾ :

"ਖ਼ਾਸ ਕਾਰਖ਼ਾਨੇ ਵਿਚ ਬੰਦੂਕਾਂ ਜਾਂ ਤਾਂ ਆਪਣੀਆਂ ਬਨਵਾਈਆਂ ਹੁੰਦੀਆਂ ਹਨ. ਅਰ ਜਾਂ ਖ਼ਰੀਦੀਆਂ ਹੋਈਆਂ ਹੁੰਦੀਆਂ ਹਨ ਜਾਂ ਪੇਸ਼ਕਸ਼ ਯਾਨੇ ਨਜ਼ਰਾਂ ਆਈਆਂ ਹੋਈਆਂ। ਅਰ ਹਰ ਇਕ ਦਰਾਜ਼ ਹੁੰਦੀ ਹੈ, ਯਾ ਰੰਗੀਨ, ਯਾ ਕੋਫ਼ਤਕਾਰ ਹੁੰਦੀ ਹੈ। ਜਹਾਨ ਦੇ ਬਾਦਸ਼ਾਹ ਨੇ ਹਜ਼ਾਰਾਂ ਬੰਦੂਕਾਂ ਵਿਚੋਂ ਇਕ ਸੌ ਪੱਡੀ ਪਾਸ ਕੀਤੀਆਂ ਹੈਨ । ਬਾਰਾਂ ਤਾਂ ਬਾਰਾਂ ਮਹੀਨਿਆਂ ਦੇ ਨਾਉਂ ਦੀਆਂ, ਔਰ (?) ਸ਼ਮਸੀ ਦਿਨਾਂ ਦੀਆਂ। ਹਰ ਰੋਜ਼ ਇਹਨਾਂ ਵਿਚੋਂ ਇਕ ਇਕ ਹਜ਼ੂਰ ਜਾਂਦੀ ਹੈ । ਅਰ ਇਕੱਤੀ ਕੋਤਲਾਂ ।"

# ਦਸਵਾਂ ਕਾਂਡ

## ਅੰਗਰੇਜ਼ੀ ਰਾਜ ਦਾ ਜ਼ਮਾਨਾ

ਪੰਜਾਬ ਹਿੰਦੁਸਤਾਨ ਦਾ ਸਭ ਤੋਂ ਆਖ਼ਰੀ ਤੇ ਬਲਵਾਨ ਰਾਜ ਸੀ, ਜੋ ਅੰਗਰੇਜ਼ਾਂ ਦੇ ਕਬਜ਼ੇ ਵਿਚ ਆਇਆ। ਕੁਝ ਚਿਰ ਤਾਂਈ ਤਾਂ ਪੰਜਾਬੀਆਂ ਦੇ ਇਸ ਸਾਂਝ ਰਾਜ ਦੇ ਝਾਂਵਲੇ ਲੋਕਾਂ ਦੀਆਂ ਅਖਾਂ ਅਗੇ ਫਿਰਦੇ ਰਹੇ ਤੇ ਆਸ ਬਝੀ ਰਹੀ ਕਿ ਸ਼ਾਇਦ ਪੰਜਾਬ ਨੂੰ ਮੁੜ ਆਜ਼ਾਦੀ ਮਿਲੇ। ਪਰ ੧੮੫੭ ਦੇ ਗ਼ਦਰ ਵਿਚ ਅੰਗਰੇਜ਼ਾਂ ਦੀ ਜਿਤ ਨੇ ਸਾਰੀਆਂ ਆਸਾਂ ਮੇਟ ਦਿਤੀਆਂ, ਸਾਰੇ ਪਾਸੇ ਅੰਗਰੇਜ਼ਾਂ ਦੀ ਤਾਕਤ ਦਾ ਕੋਈ ਸਹਿਮ ਜੇਹਾ ਛਾ ਗਿਆ, ਲੋਕਾਂ ਵਿਚ ਕੋਈ ਉਦਾਸੀ ਜੇਹੀ ਆ ਗਈ। ਉਚੇਰੇ ਸੋਚਣ ਤੇ ਹਵਾਈਂ ਵਿਚ ਉਡਣ ਦਾ ਖ਼ਿਆਲ ਜਾਂਦਾ ਰਿਹਾ। ਕੁਝ ਸਰਦਾਰ ਤਾਂ ਆਜ਼ਾਦੀ ਤੇ ਹੌਕਿਆਂ ਹਾਵਿਆਂ ਵਿਚ ਹੀ ਮੁਕ ਗਏ। ਬਾਕੀ ਸਾਧਾਰਨ ਰੋਜ਼ਾਨਾ ਜੀਵਨ ਨਾਲ ਸਮਝੌਤਾ ਕਰਨ ਦੇ ਆਹਰ ਵਿਚ ਜੁਟ ਪਏ। ਇਹੀ ਕਾਰਨ ਹੈ, ਕਿ ਉਨੀਵੀਂ ਸਦੀ ਦੇ ਆਖ਼ਰੀ ਅੱਧ ਦੀ

ਕਵਿਤਾ ਵਿਚ ਮੁਰਦਿਹਾਣੀ ਜੇਹੀ ਛਾ ਗਈ। ਕੋਈ ਨਿਰਾਲਾ ਤੋਲ ਨਾ, ਕੋਈ ਗਾਉਂਦੀ ਹੇਕ ਨਾ, ਕੋਈ ਛਣਕਦਾ ਰਾਗ ਤੇ ਕੂਕਦਾ ਵਲਵਲਾ ਨਾ।

੧੮੭੨ ਵਿਚ ਨਾਮਧਾਰੀ ਲਹਿਰ ਚਲੀ, ਜਿਸਦਾ ਮਨੋਰਥ ਸਿਖਾਂ ਵਿਚ ਗਵਾਚੀ ਸਾਦਗੀ, ਸੇਵਾ ਭਾਵ, ਗੁਰੋਬਾਣੀ-ਪਰਚਾਰ, ਆਦਿਕ ਲਈ ਤੜਪ ਪੈਦਾ ਕਰਨਾ ਸੀ, ਪਰ ਇਸ ਨੇ ਹੌਲੀ ਹੌਲੀ ਰਾਜਸੀ ਰੰਗਤ ਪਕੜ ਲਈ। ਬਦੇਸ਼ੀ ਸਰਕਾਰ, ਬਦੇਸ਼ੀ ਵਿਦਿਆ, ਬਦੇਸ਼ੀ ਕਪੜਾ, ਤੇ ਸਰਕਾਰੀ ਮਸ਼ੀਨ ਦੇ ਹਰ ਪੁਰਜ਼ੇ ਨਾਲ ਬਾਈਕਾਟ ਇਸ ਲਹਿਰ ਦਾ 'ਰੋਜ਼ਾਨਾ ਜੀਵਨ' ਬਣ ਗਿਆ। ਇਹ ਅੰਗਰੇਜ਼ੀ ਰਾਜ ਵਿਰੁਧ ਸਿਖ ਜਨਤਾ ਦੇ ਇਕ ਹਿਸੇ ਦਾ ਪਹਿਲਾ ਪ੍ਰਤੀਕਰਮ ਸੀ, ਪਰ ਬਾਬਾ ਰਾਮ ਸਿੰਘ ਜੀ, ਨਾਮਧਾਰੀ ਆਗੂ, ਦੇ ਜਲਾਵਤਨ ਹੋਣ ਨਾਲ ਇਸ ਲਹਿਰ ਦੀ ਤੇਜ਼ੀ ਮੱਠੀ ਪੈ ਗਈ, ਜਿਸ ਕਰਕੇ ਸਾਹਿਤ ਉਤੇ ਇਸਦਾ ਕੋਈ ਖ਼ਾਸ ਅਸਰ ਨਹੀਂ ਪੈ ਸਕਿਆ।

ਅੰਗਰੇਜ਼ੀ ਵਿਦਿਆ ਨੇ ਵੀ ਅਜੇ ਆਪਣਾ ਚਾਨਣ ਨਹੀਂ ਸੀ ਖਿਲਾਰਿਆ। ਸੋ ਇਸਦਾ ਅਸਰ ਵੀ ਉਨੀਵੀਂ ਸਦੀ ਦੇ ਅੰਤ ਤਕ ਮਹਿਸੂਸ ਨਹੀਂ ਕੀਤਾ ਜਾ ਸਕਦਾ। ਅੰਗਰੇਜ਼ਾਂ ਨੇ ਪੰਜਾਬ ਵਿਚ ਆਉਣ ਸਮੇਂ ਹਕੂਮਤ ਦੀ ਦਫ਼ਤਰੀ ਕਾਰਵਾਈ ਚਲਾਉਣ ਲਈ, ਯੂ. ਪੀ. ਤੋਂ ਕਲਰਕ ਨਾਲ ਲਿਆਂਦੇ ਸਨ, ਜਿਨ੍ਹਾਂ ਦੀ ਮਾਦਰੀ ਬੋਲੀ ਉਰਦੂ ਸੀ। ਫ਼ਾਰਸੀ ਅੱਖਰ ਤਾਂ ਅੱਗੇ ਹੀ ਪ੍ਰਚਲਤ ਸਨ, ਕਿਉਂਕਿ ਅੰਗਰੇਜ਼ਾਂ ਦੇ ਆਉਣ ਤਕ ਪੰਜਾਬ ਦੀ ਸਰਕਾਰੀ ਬੋਲੀ ਫ਼ਾਰਸੀ ਹੀ ਸੀ। ਸੋ ਇਨ੍ਹਾਂ ਹਿੰਦੁਸਤਾਨੀ ਕਲਰਕਾਂ ਦੀ ਸਹਾਇਤਾ ਲਈ ਉਰਦੂ ਨੂੰ ਹੀ ਕਚਹਿਰੀਆਂ ਦੀ ਬੋਲੀ ਬਣਾ ਦਿਤਾ ਗਿਆ। ਅਗੋਂ ਲਈ ਕਲਰਕਾਂ ਦੀ ਲੋੜ ਪੰਜਾਬ ਵਿਚੋਂ ਹੀ ਪੂਰੀ ਕਰਨ ਲਈ ਵਿਦਿਆ ਦੇਣ ਦੀ ਬੋਲੀ ਵੀ ਉਰਦੂ ਰਖੀ ਗਈ। ਬੰਗਾਲੀ ਬਾਬੂ ਵੀ ਪੰਜਾਬ ਦੇ ਦਫ਼ਤਰਾਂ ਵਿਚ

ਆਮ ਆ ਰਹੇ ਸਨ। ਅੰਗਰੇਜ਼ਾਂ ਨਾਲ ਉਨ੍ਹਾਂ ਦਾ ਸਬੰਧ ਪੁਰਾਣਾ ਹੋਣ ਕਰਕੇ ਉਹ ਅੰਗਰੇਜ਼ੀ ਵਿਚ ਨਿਪੁੰਨ ਸਨ। ਸੋ ਦਫ਼ਤਰਾਂ ਦਾ ਅੰਗਰੇਜ਼ੀ ਕੰਮ ਉਹਨਾਂ ਦੇ ਹਵਾਲੇ ਕੀਤਾ ਗਿਆ। ਇਹ ਬੰਗਾਲੀ ਬਾਬੂ ਪੰਜਾਬੀ ਦੇ ਸਰਕਾਰੀ ਬੋਲੀ ਬਣਾਉਣ ਵਿਰੁਧ ਆਵਾਜ਼ ਉਠਾਂਦੇ ਰਹੇ।

ਇਨ੍ਹਾਂ ਦਿਨਾਂ ਵਿਚ ਮੌਲਾਨਾ ਮੁਹੰਮਦ ਹੁਸੈਨ "ਆਜ਼ਾਦ" ਲਾਹੌਰ ਵਿਚ ਡਾਇਰੈਕਟਰ, ਮਹਿਕਮਾ ਤਾਲੀਮ, ਦੇ ਦਫਤਰ ਵਿਚ ਆ ਮੁਲਾਜ਼ਮ ਹੋਏ। ਇਨ੍ਹਾਂ ਨੇ ਉਰਦੂ ਦੇ ਪਰਚਾਰ ਲਈ ਡਾਇਰੈਕਟਰ ਦੀ ਸਰਪਰ-ਸਤੀ ਲਈ ਤੇ ਪੰਜਾਬ ਵਿਚ ਉਰਦੂ ਕਵੀ-ਦਰਬਾਰਾਂ ਦੀ ਨੀਂਹ ਬੱਧੀ। "ਆਬਿ ਹਯਾਤ" ਨਾਮੀ ਪੁਸਤਕ ਵਿਚ ਆਪ ਨੇ ਉਰਦੂ ਦੀ ਪੁਰਾਣੀ ਇਸ਼ਕੀਆ ਗ਼ਜ਼ਲ ਨੂੰ ਛੁਟਿਆ ਕੇ ਅੰਗਰੇਜ਼ੀ ਅਸਰ ਨੂੰ ਕਬੂਲਣ ਤੇ ਕੁਦਰਤ ਕਵਿਤਾ (Nature Poetry) ਨੂੰ ਰਵਾਜ ਦੇਣ ਲਈ ਉਪਰਾਲਾ ਕੀਤਾ। ਪੰਜਾਬੀ ਮੁਸਲਮਾਣਾ ਦੀ ਰੁਚੀ ਉਰਦੂ ਵਲ ਮੋੜਨ ਦੇ ਆਪ ਕਾਫ਼ੀ ਹਦ ਤਕ ਜ਼ਿੰਮੇਵਾਰ ਸਨ। ਉਰਦੂ ਕਵੀ-ਦਰਬਾਰਾਂ ਦੇ ਅਸਰ ਤੋਂ ਸ਼ਹਿਰਾਂ ਦੇ ਪੰਜਾਬੀ ਕਵੀ ਵੀ ਬਚ ਨਾ ਸਕੇ। ਪੰਜਾਬੀ ਵਿਚ ਵੀ ਗ਼ਜ਼ਲ, ਫਾਰਸੀ ਉਪਮਾਵਾਂ, ਸ਼ਬਦਾਂ ਤੇ ਅਲੰਕਾਰਾਂ ਦੀ ਐਨੀ ਭਰਮਾਰ ਹੋ ਗਈ ਕਿ ਪੰਜਾਬੀ ਦਾ ਮੂੰਹ ਮੱਥਾ ਕਜਿਆ ਗਿਆ। ਇਸ ਸ਼ਾਹਿਰੀ ਦੇ ਸਿਰ-ਕਢ ਕਵੀ ਮੀਆਂ ਹਦਾਇਤ ਉਲਾ, ਮੁਹੰਮਦ ਬੂਟਾ, ਮੌਲਾ ਬਖਸ਼ ਕੁਸ਼ਤਾ, ਆਦਿਕ ਸਨ। "ਪੰਜਾਬ ਦੇ ਹੀਰੇ" ਵਿਚ ਕੁਸ਼ਤਾ ਜੀ ਨੇ ਇਨ੍ਹਾਂ ਕਵੀ ਦਰਬਾਰਾਂ ਸਬੰਧੀ ਜ਼ਾਤੀ ਤਜਰਬੇ ਤੋਂ ਚਾਨਣਾ ਪਾਇਆ ਹੈ।

ਇਨ੍ਹਾਂ ਹੀ ਦਿਨਾਂ ਵਿਚ ਆਰੀਆ ਸਮਾਜ ਦੇ ਬਾਨੀ, ਸਵਾਮੀ ਦਿਆ ਨੰਦ, ਨੇ ਹਿੰਦੂਆਂ ਦੀ ਰੁਚੀ ਸੰਸਕ੍ਰਿਤ ਤੇ ਹਿੰਦੀ ਵਲ ਮੋੜਨ ਲਈ ਤ੍ਰਾਣ ਲਾਇਆ ਤੇ ਅੰਗਰੇਜ਼ੀ ਵਿਦਿਆ ਦੇ ਵਿਰੁਧ ਪ੍ਰਚਾਰ ਕੀਤਾ। ਪੰਜਾਬ ਹੀ ਇਨ੍ਹਾਂ ਦੇ ਪਰਚਾਰ ਦਾ ਗੜ੍ਹ ਸੀ। ਪਰ ਬੰਗਾਲ ਤੋਂ ਆਏ

ਸਕਦਾ ਹੈ ਜੇ ਅਸੀਂ ਦਿਸਦੀ ਅਸਲੀਅਤ ਨੂੰ ਅਣ-ਦਿਸਦੀ ਅਸਲੀ-ਅਤ ਦਾ ਚਮਤਕਾਰ ਜਾਣ ਕੇ ਪੂਜੀਏ ਪਰ ਇਸ ਵਿਚ ਬਝੀਏ ਨਾ, ਟੇਕ ਅਣਡਿੱਠ ਦੀ ਰਖੀਏ, ਪਰ ਦਿਸਦੇ ਨੂੰ ਵਧੀਕ ਚਾਉ ਵਿਚ ਲਿਆਉਣ ਲਈ, ਅਪਣੀ ਜ਼ਾਤੀ ਮੁਕਤੀ ਜਾਂ ਸ਼ਾਂਤੀ ਲਈ ਨਾ, ਜਿਵੇਂ ਚੰਨ ਦੀ ਚਾਨਣੀ ਕਰਦੀ ਹੈ , ਹਰ ਇਕ ਥਾਂ ਚਾਨਣਾ ਖਲੇਰਦੀ ਹੋਈ ਵੀ ਅਪਣੀ ਲਿਵ ਸਦਾ ਚੰਨ ਨਾਲ ਜੋੜੀ ਰਖਦੀ ਹੈ। ਅਸਾਂ ਇਸ ਧਰਤੀ ਤੇ ਸੁਖ ਦੇਣਾ ਹੈ ਪਰ ਇਸ ਰਸ ਵਿਚ ਖਚਤ ਨਹੀਂ ਹੋਣਾ, ਰਸ ਵੰਡਣਾ ਹੈ।

"ਮਟਕ ਹੁਲਾਰੇ" ਵਿਚ ਕਸ਼ਮੀਰ ਦਾ ਕੁਦਰਤ-ਚਿਤ੍ਰਨ ਹੈ, ਤੇ ਪਹਿਲੀ ਵੇਰ ਅਰਸ਼ਾਂ ਤੋਂ ਲਹਿ ਫ਼ਰਸ਼ਾਂ ਦੀ ਕੁਦਰਤ ਨਾਲ ਸਾਂਝ ਪਾਈ ਹੈ, ਨਿਰੋਲ ਇਸਨੂੰ ਮਾਣਨ ਦੇ ਚਾਉ ਲਈ। ਪਰ ਇਹ ਲਹਿਰ ਬਹੁਤਾ ਚਿਰ ਨਹੀਂ ਰਹੀ, ਕੇਵਲ ਕੁਝ ਇਕ ਕਵਿਤਾਵਾਂ ਵਿਚ ਹੀ ਇਹ ਰੰਗ ਨਿਖਰਿਆ ਹੈ, ਮੁੜ ਦਰਿਆ ਤੇ ਪਹਾੜ ਰਬ ਦੇ ਸੁਨੇਹੇ ਦੇਣ ਲਗ ਪਏ ਹਨ। ਕੁਦਰਤ ਦੀ ਹਰੇਕ ਚੀਜ਼ ਦੂਜੇ ਦੀ ਪ੍ਰੀਤ-ਜਫੀ ਵਿਚ ਘੁਟੀਣ ਲਈ ਤਾਂਘ ਰਹੀ ਹੈ। ਤਦੇ ਤਾਂ ਚੰਨ ਦੀਆਂ ਕਿਰਨਾਂ ਸਮੁੰਦਰ ਵਿਚ ਜਵਾਰ-ਭਾਟੇ ਲਿਆ ਰਹੀਆਂ ਹਨ ਤੇ ਲਹਿਰਾਂ ਚੰਨ ਨੂੰ ਆਪਣੇ ਕਲਾਵੇ ਵਿਚ ਲੈਣ ਲਈ ਉਤਾਹਾਂ ਹੁੰਦੀਆਂ ਹਨ। ਗਾਂ ਆਪਣੇ ਬਛੜੇ ਨੂੰ ਮਿਲਣ ਲਈ ਤਾਂਘਦੀ ਹੈ, ਬਛੜਾ ਉਸਦਾ ਪਿੰਡਾ ਚਟਣ ਲਈ। ਇਹ ਖਿੱਚ ਦੁਪਾਸੀ ਹੈ, ਨਿਰੋਲ ਆਦਮੀ ਦੀ ਹੀ ਤਰਫ਼ੋਂ ਨਹੀਂ। ਰਬ ਵੀ ਬੰਦੇ ਲਈ ਓਨਾਂ ਹੀ ਬਿਹਬਲ ਹੈ, ਜਿੰਨਾਂ ਬੰਦਾ ਰਬ ਲਈ।

"ਬਿਜਲੀਆਂ ਦੇ ਹਾਰ" ਵਿਚ ਤਾਂ ਮਨੁਖ-ਪਿਆਰ ਨੂੰ ਰਬੀ ਪਿਆਰ ਦਾ ਝਾਂਵਲਾ ਦਸਿਆ ਹੈ ਤੇ ਲੈਲਾ ਦੀ ਮਜਨੂੰ ਲਈ ਤੜਪ ਜਾਂ ਹੀਰ ਦੀ ਰਾਂਝੇ ਪਿਛੇ ਘਾਬਰ ਉਸੇ ਰਬੀ ਪਿਆਰ ਦੇ ਚਿੰਨ੍ਹ ਦਰਸਾਏ ਹਨ, ਜੋ ਕਰਤੇ ਨੇ ਮਾਨੁਖਤਾ ਦੀ ਪੈਦਾਇਸ਼ ਉਤੇ ਉਸਦੀ ਜ਼ਮੀਰ ਵਿਚ

ਆਪਣੇ ਲਈ ਪੈਦਾ ਕਰ ਦਿਤੇ ਸਨ । ਇਨ੍ਹਾਂ ਪ੍ਰੀਤ ਕਹਾਣੀਆਂ ਦੀ ਮਿਸਾਲ ਦੇ, ਕਵੀ ਰਬ ਨੂੰ ਆਖਦਾ ਹੈ :

"ਮਿਲਣ ਤੁਹਾਨੂੰ ਦੀ ਇਹ ਲੋਚਾ, ਇਹ ਹੈ ਖਿੱਚ ਤੁਸਾਡੀ।
ਜਿਥੇ ਰਮਜ਼ ਪਵੇ ਕੋਈ ਕਟਕੀ, ਇਹ ਕਮਲੀ ਹੋ ਜਾਏ।"

ਕਵੀ ਦੇ ਖ਼ਿਆਲ ਵਿਚ ਸੁਨ੍ਹਪ ਕੋਈ ਮਨੁਖੀ ਸਿਫ਼ਤ ਨਹੀਂ, ਇਕ ਅਰਸ਼ੀ ਕਰਾਮਾਤ ਹੈ। ਜਿਸ ਕਿਸੇ ਉਤੇ ਰਬ ਦੀ ਮੇਹਰ ਝਾਕਦੀ ਹੈ, ਉਹ ਚੀਜ਼ ਨਿਖਾਰ ਵਿਚ ਆ ਆ ਚਮਕਦੀ ਹੈ।

ਜਿਵੇਂ ਹਨੇਰੇ ਵਿਚ ਸ਼ੀਸ਼ਾ ਮੂੰਹ ਨਹੀਂ ਦਸਦਾ, ਪਰ ਚਾਨਣਾ ਪੈਣ ਤੇ ਉਸਦਾ ਸਾਰਾ ਕੁਝ ਲਿਸ਼ਕ ਪੈਂਦਾ ਤੇ ਸਾਡੇ ਪਰਤੌ ਨੂੰ ਨਿਖਾਰ ਨਿਖਾਰ ਦਸਦਾ ਹੈ :—

"ਚਾਨਣ ਜਿਵੇਂ ਅਕਾਸ਼ੋਂ ਆਵੇ, ਸ਼ੀਸ਼ਿਆਂ ਤੇ ਪੈ ਦਮਕੇ।
ਤਿਵੇਂ ਸੁੰਦਰਤਾ ਅਰਸ਼ੋਂ ਆਵੇ, ਸੋਹਣਿਆਂ ਤੇ ਪੈ ਚਮਕੇ।"

ਇਸ ਤਰ੍ਹਾਂ ਇਸ ਕਵਿਤਾ ਵਿਚ ਖ਼ਿਆਲ ਪ੍ਰਧਾਨ ਹੈ, ਰਹੱਸਵਾਦੀ ਖ਼ਿਆਲ। ਗੁਰੂ ਗ੍ਰੰਥ ਸਾਹਿਬ ਤੋਂ ਪਿਛੋਂ ਇਹ ਪਹਿਲੀ ਕਵਿਤਾ ਹੈ, ਜੋ ਵਿਹਲ ਵਿਚ ਬਹਿ ਕੇ ਪੜ੍ਹਨ ਤੇ ਸੋਚਣ ਲਈ ਲਿਖੀ ਗਈ ਹੈ।

ਭਾਈ ਵੀਰ ਸਿੰਘ ਨੇ ਸਿਵਾਏ ਰਾਣਾ ਸੂਰਤ ਸਿੰਘ ਦੇ ਬਾਕੀ ਕਾਵਿ-ਰਚਨਾ ਆਮ ਕਰਕੇ ਨਿਕੀ ਕਵਿਤਾ ਰਾਹੀਂ ਕੀਤੀ ਹੈ । ਤੁਰਿਆਈ ਛੰਦ, ਜੋ ਰੁਬਾਈ ਦੀ ਚਾਲ ਚਲਦਾ ਹੈ, ਵਿਚ ਆਪ ਨੇ ਆਪਣੇ ਸਭ ਤੋਂ ਚੰਗੇ ਖ਼ਿਆਲ ਬੰਨ੍ਹੇ ਹਨ। ਇਨ੍ਹਾਂ ਕਵਿਤਾਵਾਂ ਵਿਚ ਹੁਨਰ ਦੀ ਪ੍ਰਬੀਨਤਾ ਸਿਖਰ ਦੀ ਹੈ, ਬੋਲੀ ਮਾਂਜੀ ਹੋਈ ਤੇ ਠੇਠ ਹੈ, ਪਰ ਫ਼ਾਰਸੀ, ਸੰਸਕ੍ਰਿਤ ਤੇ ਪੁਰਾਣੀ ਪੰਜਾਬੀ ਦੇ ਸ਼ਬਦ ਵੀ ਲੋੜ ਪੈਣ ਤੇ ਰੱਜ ਕੇ ਵਰਤੇ ਹਨ। ਕਈ ਸ਼ਬਦ ਭੰਨੇ ਹਨ, ਤਾਂ ਜੋ ਤੋਲ ਨਾ ਟੁਟੇ, ਕਈ ਨਵੇਂ

ਘੜੇ ਜਾਂ ਬਾਹਰੋਂ ਲਿਆਂਦੇ ਹਨ। ਖ਼ਿਆਲ ਦੀ ਉਸਾਰੀ ਬੱਝਵੀਂ ਹੈ, ਆਪ ਨੇ ਵੀ ਬਾਕੀ ਸਭ ਰਹੱਸਵਾਦੀ ਕਵੀਆਂ ਵਾਂਗ ਕਵਿਤਾ ਚਿੰਨ੍ਹ-ਰੂਪ ਵਿਚ ਕੀਤੀ ਹੈ। ਜੇਹੜੇ ਚਿੰਨ੍ਹ ਉਨ੍ਹਾਂ ਵਰਤੇ ਹਨ, ਉਨ੍ਹਾਂ ਵਿਚੋਂ ਕੁਝ ਕੁ ਇਹ ਹਨ:—ਅੱਖਾਂ, ਅੰਗੂਰ, ਹੀਰ-ਰਾਂਝਾ, ਸ਼ਰਾਬ, ਆਦਮ, ਪਿੰਜਰੇ ਪਿਆ ਪੰਛੀ, ਕੰਵਲ ਫੁੱਲ, ਕਿਕਰ, ਕੋਇਲਾ, ਰਾਗ, ਬ੍ਰਿਛ, ਬਿਨਫ਼ਸ਼ਾ, ਪਦਮ ਬ੍ਰਿਛ, ਬੁਲਬੁਲ ਤੇ ਗੁਲਾਬ, ਚੰਨ ਤੇ ਚਾਨਣੀ, ਸੰਗਤਰਾ, ਗੁਲਦਾਊਦੀ, ਤਰੇਲ ਤੇ ਸੂਰਜ, ਫਵਾਰਾ, ਗੁਲਾਬ ਤੇ ਕੰਡਾ, ਕਸ਼ਮੀਰ ਨਜ਼ਾਰੇ, ਵੇਲਾਂ, ਗੰਗਾ, ਅਟਕ, ਮਛਲੀ, ਮੀਂਹ ਦੇ ਤੁਪਕੇ, ਬਾਗ਼, ਸੁੰਢੀ, ਤੋਤਾ,ਮੈਨਾਂ, ਮਹਿੰਦੀ,ਤਾਰੇ, ਕੁਤਬ-ਮੀਨਾਰ, ਗੁਡੀ, ਸਿਤਾਰ ਦੀ ਤਰਬ, ਸੁਪਨਾ, ਛੰਭ, ਕੁਤਾ, ਬੈਂਤ ਦਾ ਬੂਟਾ, ਆਦਿਕ ਆਦਿਕ।

ਆਪ ਨੇ ਸਭ ਤੋਂ ਪਹਿਲਾਂ ਅੰਗਰੇਜ਼ੀ ਅਸਰ ਦੇ ਹੇਠ ਨਿਕੀ ਕਵਿਤਾ ਨੂੰ ਰਿਵਾਜ ਦਿਤਾ। ਨਿਕੀ ਕਵਿਤਾ ਤਾਂ ਅਗੇ ਸਰੋਦੀ (ਸ਼ਬਦ ਜਾਂ ਕਾਫ਼ੀਆਂ ਦੇ) ਰੂਪ ਵਿਚ ਪੰਜਾਬੀ ਵਿਚ ਢੇਰ ਮੌਜੂਦ ਸੀ, ਪਰ ਅਡੋ ਅਡ ਮਜ਼ਮੂਨਾਂ ਨੂੰ ਸਿਰਲੇਖ ਮਿਥ ਕੇ ਉਨ੍ਹਾਂ ਵਿਚੋਂ ਇਸ਼ਾਰੇ ਇਸ ਤਰ੍ਹਾਂ ਨਹੀਂ ਸਨ ਸਮਝਾਏ ਜਾਂਦੇ, ਜਿਸ ਤਰ੍ਹਾਂ ਭਾਈ ਵੀਰ ਸਿੰਘ ਵਿਚ। ਨਾਲੇ ਭਾਈ ਵੀਰ ਸਿੰਘ ਜੀ ਨੇ ਚਿੰਨ੍ਹ ਵਧੀਕ ਹੁਨਰ ਨਾਲ ਕਜ ਕੇ ਵਰਤੇ ਹਨ। ਪੁਰਾਣੀ ਕਵਿਤਾ ਦੇ ਇਸ਼ਾਰੇ ਆਮ ਕਰਕੇ ਪ੍ਰਗਟ ਹਨ, ਭਾਈ ਸਾਹਿਬ ਦੇ ਲੁਕਵੇਂ ਜੋ ਵਧੀਕ ਸੋਚ-ਉਡਾਰੀ ਤੇ ਹੁਨਰੀ ਕਾਰੀਗਰੀ ਮੰਗਦੇ ਹਨ। ਭਾਈ ਸਾਹਿਬ ਪੂਰੀ ਸੋਝੀ ਨਾਲ ਕਵਿਤਾ ਨੂੰ ਹੁਨਰ ਜਾਣ ਕੇ ਵਰਤਦੇ ਹਨ ਤੇ ਖ਼ਿਆਲ ਨੂੰ ਪਰਚਾਰਨ ਲਈ ਹੁਨਰੀ ਕਚਿਆਈ ਨੂੰ (ਖ਼ਾਸ ਕਰ ਨਿਕੀਆਂ ਕਵਿਤਾਵਾਂ ਵਿਚ) ਕੋਈ ਥਾਂ ਨਹੀਂ ਦੇਂਦੇ। ਪੁਰਾਣੇ ਕਵੀਆਂ ਨੇ ਆਸ਼ੇ ਨੂੰ ਪਰਚਾਰਨਾ ਪਹਿਲਾ ਮਨੋਰਥ ਰਖਿਆ ਸੀ ਤੇ ਹੁਨਰ ਅਚੇਤ ਪਹਿਰਾਵਾ। ਪਰ ਉਨ੍ਹਾਂ ਦੀ ਅੰਦਰਲੀ ਸੋਝੀ ਕਈ ਹਾਲਤਾਂ ਵਿਚ

ਇੰਨੀ ਤਕੜੀ ਹੁੰਦੀ ਸੀ ਕਿ ਉਨ੍ਹਾਂ ਵਿਚੋਂ ਸੁਤੇ ਸਿਧ ਹੀ ਕਲਾ ਦਾ ਪ੍ਰਭਾਵ ਫੁਟ ਫੁਟ ਪਿਆ ਨਿਕਲਦਾ ਹੈ ।

## ਡਾਕਟਰ ਮੋਹਨ ਸਿੰਘ :— (੧੯੯੯–)

ਪੰਜਾਬੀ ਦੇ ਇਕੋ ਇਕ ਕਵੀ ਹਨ, ਜਿਨ੍ਹਾਂ ਭਾਈ ਵੀਰ ਸਿੰਘ ਤੋਂ ਪਿਛੋਂ ਰਹੱਸਵਾਦ ਨੂੰ ਆਪਣੀ ਕਵਿਤਾ ਦਾ ਮਜ਼ਮੂਨ ਬਣਾਇਆ ਹੈ । "ਮਸਤੀ" ਵਿਚ ਇਹ ਰੁਚੀ ਪਰਧਾਨ ਹੈ। ਇਸ ਪੁਸਤਕ ਵਿਚ ਤਿੰਨ ਸੌ ਦੇ ਲਗ ਭਗ ਰੁਬਾਈਆਂ ਹਨ, ਜਿਨ੍ਹਾਂ ਵਿਚ ਜ਼ਿੰਦਗੀ ਦੇ ਗੁਝੇ ਭੇਦਾਂ ਦਾ ਰਹੱਸ-ਵਾਦੀ ਨਿਰਣਾ ਕੀਤਾ ਗਿਆ ਹੈ। ਆਮ ਨਜ਼ਰਾਂ ਨੂੰ ਇਹ ਸੁਨੇਹਾ ਨਿਰੋਲ ਪੁਰਾਣਾ ਜਾਪਦਾ ਹੈ, ਪਰ ਨਹੀਂ, ਇਸ ਵਿਚ ਕਵੀ ਦੀ ਆਪਣੀ ਸ਼ਖ਼-ਸੀਅਤ ਦਾ ਰੰਗ ਵੀ ਝਲਕਦਾ ਹੈ। ਕਵੀ ਹਰ ਖੱਟੇ ਮਿਠੇ ਤਜਰਬੇ ਨੂੰ ਪਰਤਾ ਕੇ ਉਨ੍ਹਾਂ ਨਾਲ ਆਪਣੀ ਰੂਹ ਨੂੰ ਭਰਦਾ, ਬਕਾਂਦਾ ਹੈ, ਐਵੇਂ ਪੁਰਾਣਾ ਸੁਨੇਹਾ ਉਧਾਰਾ ਲੈ ਕੇ ਉਸਨੂੰ ਕਵਿਤਾ ਦੇ ਜਾਮੇ ਵਿਚ ਨਹੀਂ ਸਜਾਂਦਾ :

"ਬੇਖ਼ਬਰੀ, ਬਾਖ਼ਬਰੀ ਦੋਵੇਂ, ਸਾਡੇ ਦਿਲ ਵਿਚ ਰਲੀਆਂ ।
ਹੰਝੂ-ਹਾਸੇ ਦੋਹਾਂ ਉਤੇ, ਸਾਡੀਆਂ ਰੀਝਾਂ ਪਲੀਆਂ" ।
"ਤੇਰੇ ਉਤੇ ਦਾਈਆਂ ਮੈਨੂੰ ਪਾਪ ਕਰਾਂ ਮੈਂ ਰਜ ਰਜ ਕੇ ।
ਪਾਪ ਕਰੇਂਦਿਆਂ ਮੈਨੂੰ ਖ਼ੁਸ਼ੀਆਂ, ਤੈਨੂੰ ਪਰਦੇ ਕਜ ਕਜਕੇ" ।

ਕਵੀ ਤਜਰਬੇ ਦੀ ਕਸਵਟੀ ਤੇ ਪਰਖ ਕੇ ਦਸਦਾ ਹੈ, ਕਿ ਰਚਨਾਂ ਬੇ-ਅੰਤ ਹੈ, ਇਸਦਾ ਭੇਦ ਪਾਉਣਾ ਕਠਨ ਹੀ ਨਹੀਂ, ਮੂਰਖਤਾ ਹੈ :

"ਜੀਵਨ ਦਾਤ ਇਲਾਹੀ ਹੈ, ਅਣ-ਮੁਲੀ ਇਸਦਾ ਮੁਲ ਨਾ ਪਾ ।
ਦੁਖ ਸੁਖ, ਪੁੰਨ ਪਾਪ ਦੇ ਪਿਛੇ, ਇਹਨੂੰ ਨਾ ਬੇ-ਫ਼ੈਜ਼ ਗੰਵਾ" ।

ਇਸ ਲਈ ਸਾਨੂੰ ਜੋ ਕੁਝ ਜਿਵੇਂ ਦਿਸਦਾ ਹੈ। ਸਿਦਕ ਨਾਲ, ਉਸੇ ਤਰ੍ਹਾਂ ਲੈ ਲੈਣਾ ਚਾਹੀਦਾ ਹੈ। ਦੁਖ ਸੁਖ, ਇਕ ਸਮਾਨ ਜਾਣ ਕੇ ਸਹਿਜ ਅਵਸਥਾ ਵਿਚ ਵਿਚਰਨਾ ਚਾਹੀਦਾ ਹੈ, ਕਿਉਂਕਿ :

"ਕੁਝ ਨਾ ਸਹੀ ਫਕੀਰੀ ਦੇ ਵਿਚ,
ਦਿਲ ਦਾ ਇਤਮੀਨਾਨ ਤੇ ਹੈ।
ਤਕੀਏ ਉਤੇ ਬੈਠਾ ਸਾਂਈਂ,
ਸ਼ਾਹਾਂ ਵਰਗੀ ਸ਼ਾਨ ਤੇ ਹੈ।"

ਸਾਡੀ ਅਕਲ ਸਾਨੂੰ ਬਹੁਤਾ ਕੰਮ ਨਹੀਂ ਦੇ ਸਕਦੀ। ਅੰਤ ਦਿਲ ਨੂੰ ਹਾਰਨਾ ਪੈਂਦਾ ਹੈ, ਹਲੀਮੀ, ਰਜ਼ਾ ਤੇ ਸਿਦਕ ਨਾਲ ਹੀ ਜੀਵਨ ਦੀ ਜੋਤ ਲਟ ਲਟ ਜਗ ਸਕਦੀ ਹੈ :

"ਅਕਲ ਕਲੱਬ ਆਪੋ ਵਿਚ ਲੜਦੇ, ਕੀਹਦਾ ਆਖਾ ਮੰਨਾਂ।
ਭੰਨਾਂ ਸਿਰ ਦੁਸ਼ਮਨ ਦਾ ਜਾਂ ਮੈਂ, ਆਪਣਾ ਮੱਥਾ ਭੰਨਾ।
ਠੇਕੇ ਵਾਲੇ ਬਾਬੇ ਪਾਸੋਂ ਲੈਣ ਮਸ਼ਵਰਾ ਆਇਆ।
ਕਹਿੰਦਾ ਇਕੋ ਪੁਰਖ ਜਗਤ ਵਿਚ, ਬਾਕੀ ਸਾਰੀਆਂ ਰੰਨਾਂ"।

ਇਸ ਤਰ੍ਹਾਂ ਡਾਕਟਰ ਮੋਹਣ ਸਿੰਘ ਇਕ ਸੰਤ ਕਵੀ ਹੈ, ਪਰ ਹਰ ਹੋਣੀ-ਅਣਹੋਣੀ ਨੂੰ ਪਰਖਣ ਵਾਲਾ ਸੰਤ। ਭਾਈ ਵੀਰ ਸਿੰਘ ਜੀ ਦਾ ਰਹੱਸਵਾਦ ਗੁਰਮਤ ਤੋਂ ਵਲਵਲਾ ਲੈਂਦਾ ਤੇ ਉਸਨੂੰ ਸੁਲਝਾਂਦਾ, ਨਿਖਾਰਦਾ ਹੈ। ਪਰ ਡਾਕਟਰ ਮੋਹਣ ਸਿੰਘ ਦਾ ਰਹੱਸਵਾਦ, ਸੂਫ਼ੀ ਮਤ ਗੁਰਮਤ ਤੇ ਸ੍ਵੈ-ਤਜਰਬੇ ਦਾ ਨਚੋੜ ਹੈ, ਜਿਸ ਵਿਚੋਂ ਕਵੀ ਦੀ ਸ਼ਖ਼ਸੀਅਤ ਵੀ ਪਰਦੇ ਪਾੜ ਪਾੜ ਬਾਹਰ ਝਾਕ ਰਹੀ ਦਿਸਦੀ ਹੈ।

ਇਨ੍ਹਾਂ ਰੁਬਾਈਆਂ ਦੀ ਬੋਲੀ ਮਾਂਜੀ ਹੋਈ ਤੇ ਬਨਾਵਟ ਕਲਾ-ਭਰਪੂਰ ਹੈ।

"ਜਗਤ ਤਮਾਸ਼ਾ" ਵਿਚ ਕਵੀ ਨੇ ਕੁਝ ਇਕ ਗੀਤ ਵੀ ਲਿਖੇ ਹਨ, ਜਿਨ੍ਹਾਂ ਦਾ ਜਜ਼ਬਾ, ਸ਼ਬਦਾਵਲੀ, ਤੇ ਲੈ ਪੁਰਾਣੀ ਸਰੋਦੀ ਹੂਕ ਨੂੰ ਮੁੜ ਸੁਰਜੀਤ ਕਰਦੇ ਹਨ। ਡਾਕਟਰ ਮੋਹਣ ਸਿੰਘ ਨੇ ਕਈ ਕਿਸਮਾਂ ਦੇ ਵਜ਼ਨਾਂ ਉਤੇ ਆਪਣੇ ਹਥ ਅਜ਼ਮਾਏ ਹਨ, ਤੇ ਖੁਲ੍ਹੀ ਕਵਿਤਾ ਵੀ ਲਿਖੀ ਹੈ।

*

# ਕਵਿਤਾ (ਰੋਮਾਂਚਿਕ)

## ਪ੍ਰੋਫ਼ੈਸਰ ਪੂਰਣ ਸਿੰਘ :—(੧੮੮੧–੧੯੩੧)

ਦੀ ਰੋਮਾਂਚਕ ਕਵਿਤਾ "ਖੁਲ੍ਹੇ ਮੈਦਾਨ" ਵਿਚ ਮਿਲਦੀ ਹੈ। ਆਪ ਨੇ ਅਮ੍ਰੀਕਨ ਕਵੀ "ਵਾਲਟ ਵਿਟਮੈਨ" ਤੋਂ ਖੁਲ੍ਹੀ ਕਵਿਤਾ ਦਾ ਰਿਵਾਜ ਲਿਆ, ਤੇ ਪੰਜਾਬੀ ਵਿਚ ਇਕ ਨਵੀਂ ਲੀਹ ਤੋਰ ਦਿੱਤੀ। ਇਸ ਕਵਿਤਾ ਵਿਚ ਨਾ ਤੁਕਾਂਤ ਹੀ ਮਿਲਦਾ ਹੈ, ਨਾ ਤੋਲ ਹੀ ਕਿਸੇ ਨੇਮ ਵਿਚ ਬਝਾ ਹੈ। ਇਸ ਤਰ੍ਹਾਂ ਇਸਦੀ ਬਣਤਰ ਵਾਰਤਕ ਵਰਗੀ ਹੈ, ਪਰ ਇਸ ਵਿਚ ਬਹੁਤੀ ਥਾਂਈਂ ਉਹ ਸਾਰੇ ਗੁਣ ਮਜੂਦ ਹਨ ਜੋ ਕਿਸੇ ਰਚਨਾ ਨੂੰ ਕਵਿਤਾ ਬਣਾਂਉਂਦੇ ਹਨ, ਜਿਵੇਂ (੧) ਲੈ ਜਾਂ ਕੁਦਰਤੀ ਵਹਾਉ, (੨) ਵਲਵਲਾ, (੩) ਬਿਆਨ ਦਾ ਆਪ-ਮੁਹਾਰਾਪਨ, (੪) ਨਿੱਜ-ਮਹਿਸੂਸੇ ਅਲੰਕਾਰ, (੫) ਅਜੇਹੇ ਸ਼ਬਦਾਂ ਦੀ ਚੋਣ ਜੇਹੜੇ ਰੂਹ ਨੂੰ ਜਜ਼ਬੇ ਦੀ ਤ੍ਰਿਖੀ ਕਾਹਲੀ ਨਾਲ ਹਲੂਣ ਦੇਣ ਤੇ ਦਲੀਲ ਨਾਲੋਂ ਦਿਲਾਂ ਨੂੰ ਵਧੀਕ ਅਪੀਲ ਕਰਨ। ਅਜੇਹੀ ਕਵਿਤਾ ਦਾ ਬੰਨ੍ਹਣਾ ਕੋਈ ਸੌਖਾ ਤਜਰਬਾ ਨਹੀਂ, ਨਹੀਂ ਤਾਂ ਕਵਿਤਾ ਨਿਰਜਿੰਦ ਹੋ ਜਾਂਦੀ ਹੈ, ਦਿਲਾਂ ਤੇ ਕੋਈ ਪ੍ਰਭਾਵ ਨਹੀਂ ਉਕਰਦੀ, ਖ਼ਿਆਲ ਸੁਕੇ ਸੁਕੇ ਜਾਂ ਵਲਵਲਾ-ਹੀਣ ਲਗਣ ਲਗ ਪੈਂਦੇ ਹਨ। ਪਰ ਪੂਰਣ ਸਿੰਘ ਨੇ

ਆਮ ਕਰਕੇ ਅਜੇਹਾ ਨਹੀਂ ਹੋਣ ਦਿਤਾ। ਉਸਦੇ ਸ਼ਬਦਾਂ ਦੀ ਅਨੋਖੀ ਤਰਤੀਬ, ਸ਼ਬਦਾਂ ਦੀ ਬਹੁਲਤਾ, ਵਿਚਾਰ ਦਾ ਨਵਾਂ-ਪਨ ਤੇ ਗਰਮੀ, ਜਜ਼ਬੇ ਦੀ ਤ੍ਰਿਖ ਤੇ ਰਚਨਾਂ ਦੇ ਤਿਖੇ ਵਲਵਲੇ ਨੇ ਇਸ ਕਵਿਤਾ ਵਿਚ ਇਕ ਅਨੋਖੀ "ਤਾਜ਼ਗੀ, ਲਹਿਰ ਤੇ ਜ਼ੋਰ" ਭਰ ਦਿਤਾ ਹੈ, ਪਰ ਕਵੀ ਨੇ ਕਿਉਂਕਿ ਜ਼ਬਾਨ ਨੂੰ ਕੁਦਰਤੀ ਉਚਾਰਣ, ਤੋਂ ਵਖਰਾ ਕਰਕੇ ਸਾਹਿਤਕ ਘਾੜਤ ਦੇਣ ਦੀ ਕੋਸ਼ਸ਼ ਕਿਧਰੇ ਕਿਧਰੇ ਨਹੀਂ ਵੀ ਕੀਤੀ, ਨਾ ਜਜ਼ਬੇ ਨੂੰ ਹੀ ਕਾਬੂ ਵਿਚ ਰਖ ਕੇ ਬੰਨ੍ਹਿਆ ਹੈ, ਇਸ ਲਈ ਕਿਧਰੇ ੨ ਕਵਿਤਾ "ਬੜੀ ਰੁਕਵੀਂ, ਬੇਸੋਜ਼, ਢੇਰ ਦਾ ਢੇਰ" ਹੋ ਗਈ ਜਾਪਦੀ ਹੈ।

ਭਾਵੇਂ ਕਵੀ ਦੇ ਮਜ਼ਮੂਨ ਪੁਰਾਣੇ ਹਨ, ਜਿਵੇਂ ਪੂਰਨਨਾਥ ਜੋਗੀ, ਸੋਹਣੀ ਦਾ ਬੁਤ, ਹੀਰ ਤੇ ਰਾਂਝਾ, ਸਸੀ, ਗਾਰਗੀ, ਪੰਜਾਬ ਦੇ ਮਜ਼ੂਰ, ਪੰਜਾਬ ਦੇ ਦਰਿਆ, ਪੰਜਾਬ ਦੀ ਅਹੀਰਣ ਇਕ ਗੋਹੇ ਥਪਦੀ, ਰੌਣਕ ਬਾਜ਼ਾਰ ਦੀ, ਪੁਰਾਣੇ ਪੰਜਾਬ ਨੂੰ ਆਵਾਜ਼ਾਂ, ਬਸੰਤ, ਦਰਿਆ ਕਿਨਾਰੇ, ਖੂਹ ਉਤੇ, ਆਦਿਕ, ਜਿਸਤੋਂ ਕਈ ਪਾਰਖੂਆਂ ਨੂੰ ਭੁਲੇਖਾ ਲਗਾ ਹੈ, ਕਿ ਉਹ ਕਵਿਤਾ ਅਸਲੋਂ ਰਵਾਇਤੀ ਹੈ ਪਰ ਜਿਵੇਂ ਕਿ ਪ੍ਰਸਿਧ ਅੰਗਰੇਜ਼ ਪਾਰਖੂ ਐਬਰਕਰਾਂਬੀ ਨੇ ਆਖਿਆ ਹੈ, ਰੋਮਾਂਚਵਾਦ ਕਵਿਤਾ ਦੇ ਸਿਰਲੇਖ ਤੋਂ ਨਹੀਂ, ਸਗੋਂ ਉਸਦੇ ਨਿਭਾਉ ਤੋਂ, ਉਸਦੀ ਕਲਾ ਤੋਂ, ਵਾਯੂ ਮੰਡਲ ਤੋਂ ਤੇ ਵਿਚਲੇ ਭਾਵਾਂ ਤੋਂ (ਜਿਨ੍ਹਾਂ ਸਭਨਾਂ ਦਾ ਅਨੋਖਾਪਨ ਤੇ ਸਜਰਾਪਨ, ਇਕ ਹੈਰਾਨੀ ਤੇ ਵਿਸਮਾਦ ਦਾ ਚੌਗਿਰਦਾ ਰੋਮਾਂਚਿਕ ਕਵਿਤਾ ਵਿਚ ਖ਼ਿਆਲਾਂ ਦੁਆਲੇ ਬੰਨ੍ਹ ਬਹਾਲਦੇ ਹਨ) ਪਰਖਿਆ ਜਾਣਾ ਚਾਹੀਦਾ ਹੈ।

ਇਹ ਅੰਸ਼ ਪ੍ਰੋਫ਼ੈਸਰ ਪੂਰਣ ਸਿੰਘ ਦੀ ਕਵਿਤਾ ਵਿਚ ਸਭ ਤੋਂ ਵਧੀਕ ਹੈ। ਉਹ ਦਿਸਦੀਆਂ ਸਰਬ-ਸਾਧਾਰਨ ਚੀਜ਼ਾਂ ਨੂੰ ਕੋਈ ਰੂਹ ਦੇ ਦੇਸ਼ ਦੀਆਂ, ਪਰਾ-ਸਰੀਰਕ, ਅਗੰਮੀ ਤੇ ਅਸਾਧਾਰਣ ਚੀਜ਼ਾਂ ਵਿਚ ਪਲਟ ਦੇਂਦਾ ਹੈ ਤੇ ਅਣਦਿਸਦੀਆਂ ਰੱਬੀ ਕਰਾਮਾਤਾਂ ਨੂੰ ਦਿਸਦੇ ਠੋਸ

ਰੂਪ ਵਿਚ। ਘਰ ਦੀ ਗਹਿਲ (ਜ਼ਨਾਨੀ) ਵਿਚੋਂ ਜਿਥੇ ਉਸਨੂੰ ਕਿਸੇ ਅਨੋਖੀ ਕਾਰੀਗਰੀ ਦੇ ਦੀਦਾਰ ਹੁੰਦੇ ਹਨ :

"ਮੈਂ ਐਵੇਂ ਪਿਆ ਗਹਿਲ ਗਹਿਲ ਆਖਾਂ,
ਇਹ ਤਾਂ ਪਰਭਾਤ ਸਾਰੀ ਦੀ ਸਾਰੀ,
ਮੇਰੀ ਛਤ ਹੇਠ ਫੁਟਦੀ।"

ਉਥੇ ਕਵੀ ਰਬ ਦੀ ਅਣਦਿਸਦੀ, ਅਣਪਛਾਤੀ ਹਸਤੀ ਨੂੰ ਵੀ ਧਰਤੀ ਉਤੇ ਲਿਆ ਉਤਾਰ ਜਫੀਆਂ ਪਾਣਾ ਲੋਚਦਾ ਹੈ :

"ਮੈਂ ਤਾਂ ਉਹ ਰਬ ਟੋਲਦੀ,
ਜਿਨੂੰ ਪੀਵਾਂ, ਖਾਵਾਂ, ਸੁੰਘਾਂ ਹਥ ਲਾਵਾਂ।
ਜੀਵਾਂ, ਥੀਵਾਂ, ਜਿਸਦੇ ਨਾਲ ਨਾਲ।"

ਇਹੀ ਗੁਣ ਇਸ ਕਵਿਤਾ ਨੂੰ ਰੋਮਾਂਚਿਕ ਬਣਾਉਂਦੇ ਹਨ। ਨਾਲੇ ਇਸ ਕਵਿਤਾ ਵਿਚ ਇਕ ਖ਼ਾਸ ਦਾ ਰੰਗ ਹੈ, ਅਪਣੱਤ ਦਾ, ਜਿਹੜਾ ਇਸਨੂੰ ਰਵਾਇਤੀ ਕਵਿਤਾ ਤੋਂ ਨਖੇੜਦਾ ਹੈ। ਰਵਾਇਤੀ ਕਵਿਤਾ ਵਿਚ ਕਵੀ ਦੀ ਆਪਣੀ ਰੂਹ, ਉਸਦੀਆਂ ਆਪਣੀਆਂ ਸਾਂਝਾਂ, ਤੇ ਦੋ-ਦਲੀਲੀਆਂ ਨਹੀਂ ਹੁੰਦੀਆਂ। ਉਹ ਸਿਰਫ਼ ਪੁਰਾਣੇ ਖ਼ਿਆਲਾਂ ਨੂੰ ਨਵੇਂ ਸ਼ਬਦਾਂ ਤੇ ਅਲੰਕਾਰਾਂ ਰਾਹੀਂ ਠੁਕ ਨਾਲ ਬੰਨ੍ਹਣ ਉਤੇ ਜ਼ੋਰ ਦੇਂਦਾ ਹੈ। ਪਰ ਪੂਰਣ ਸਿੰਘ ਦੀ ਕਵਿਤਾ ਵਿਚ ਜੀਵਨ ਦਾ ਨਸ਼ਾ, ਹੋਣ ਥੀਣ ਦਾ ਮਾਣ ਤੇ ਜ਼ਿੰਦਗੀ ਦੇ ਸਾਰੇ ਪਰਦੇ ਖੋਲ੍ਹ ਖੋਲ੍ਹ ਵੇਖਣ, ਪਰਖਣ ਦੀ ਤੀਬਰਤਾ ਏਨੀ ਡੂੰਘੀ ਹੈ, ਕਿ ਪਿਛਲੇ ਕਿਸੇ ਲਿਖਾਰੀ ਵਿਚ ਨਹੀਂ ਮਿਲਦੀ। ਤਦੇ ਤਾਂ ਉਹ ਆਖਦਾ ਹੈ :

"ਜੀਉਂਦਾ ਜ਼ਾਲਮ ਚੰਗਾ, ਜੀਉਂਦਾ ਦੁਸ਼ਮਨ ਚੰਗਾ,
ਪਰ ਖ਼ੁਦਗਰਜ਼ੀ ਵਿਚ ਲਿਬੜਿਆ, ਅਪਣੀਆਂ ਚੰਮ-ਖ਼ੁਸ਼ੀਆਂ ਵਿਚ ਗ਼ਲ

ਤਾਨ ਆਦਮੀ, ਇਕ ਲਾਸ਼ ਹੈ"(ਖੁਲ੍ਹੇ ਲੇਖ)।ਉਸਦਾ ਰਾਂਝਾ ਜੋਗ ਧਾਰਦਾ ਹੈ ਪਿਆਰ ਲਈ, ਉਸਦੀ ਸੁੰਦਰਾਂ ਟੋਲਦੀ ਹੈ, ਰੱਬ ਜਿਹੜਾ ਦਿਸੇ, ਕਲਾਵੇ ਵਿਚ ਆਵੇ। ਉਸਦੀ ਗਾਰਗੀ ਜੀਵਨ ਦੇ ਸਾਰੇ ਕਜਣ ਲਾਹ ਲਾਹ ਸੁਟਦੀ ਹੈ ਕੰਵਲ ਵਾਂਗ, ਧੁਪ ਵਾਂਗ, ਰੂਹ ਵਾਂਗ, ਨੰਗੀ ਹੋ ਹੋ ਵਿਚਰਦੀ ਹੈ, ਧੁਰ ਅੰਦਰੋ ਵਿਚ ਭਾਵੇਂ ਉਹ ਬੇਲਾਗ ਹੈ। ਪਰ ਦਿਸਦੇ ਨਾਲ ਉਸਦੀ ਪ੍ਰੀਤ ਕਵੀ ਨੂੰ ਸਦੀਵੀ ਇਸ ਵਲ ਖਿਚਦੀ ਰਹਿੰਦੀ ਹੈ ਤੇ ਉਹ ਖ਼ੁਸ਼ੀ ਖ਼ੁਸ਼ੀ ਉਸ ਨਾਲ ਖਿਚੀਂਦਾ, ਸਵਾਦ ਮਾਣਦਾ ਹੈ :

"ਰੂਪ ਵੰਨ ਵੰਨ ਦਾ ਮੈਨੂੰ ਹਲਾਲ ਪਿਆ ਕਰਦਾ,<br>
ਮਿਠੀ ਮਿਠੀ ਗਲ ਮੈਨੂੰ ਰਸੇ ਪਈ ਪਾਉਂਦੀ,<br>
ਨਿਕੀ ਨਿਕੀ ਰੁਮਕਦੀ ਹਸੀ ਕਿਸੇ ਦੀ ਜ਼ੰਜੀਰਾਂ ਪਈ ਸੁਟਦੀ,<br>
ਸਚੀ ਉਹ ਜ਼ੰਜੀਰਾਂ ਦਾ ਖੜਾਕ ਪਿਆ ਆਉਂਦਾ,<br>
ਮੇਰੇ ਬੰਨ੍ਹਣ ਦਾ ਸਾਮਾਨ ਹੈ"।

ਤੇ ਜਿਥੇ ਜਿਥੇ ਪੂਰਣ ਸਿੰਘ ਕਿਧਰੇ ਪੁਰਾਣੇ ਪੰਜਾਬ ਨੂੰ ਯਾਦ ਕਰਦਾ ਹੈ ਤਾਂ ਉਸਦੀ ਰੋਮਾਂਚਿਕ ਵੇਹਲ, ਉਸਦੇ ਅਨੋਖੇ ਪ੍ਰੇਰਦੇ ਰਿਵਾਜ, ਉਸਦੀ ਅਖੜਖਾਂਦੀ ਤੇ ਜਵਾਨੀ ਦੇ ਉਭਾਰ, ਉਸਦੇ ਮਜੂਰੀ ਲਈ ਚਾਉ, ਨਚਣ, ਹਸ ਮਿਲਣ, ਤੇ ਗਠੀਲੇ ਭਾਈਚਾਰੇ ਲਈ ਯਾਦ ਕਰਦਾ ਹੈ। ਉਸਦੇ :—

"ਪਿਪਲਾਂ ਦੇ ਪਤਿਆਂ ਦੀ ਝੂਮ ਝੂਮ।<br>
ਜੇਹੜੀ ਸਾਡੇ ਗੂੰਗੇ ਦਿਲਾਂ ਨੂੰ ਵਿਲੂੰਧਰਦੀ ਸੀ,"

ਲਈ, ਜਾਂ :

"ਉਹੋ ਗਿਧੇ, ਉਹ ਧੂੜਾਂ ਦਾ ਉਠਾਉਣਾ ਰਲ ਮਿਲ।

ਉਪਰ ਚੰਨ ਹੇਠ ਚੰਨੀਆਂ, ਬੰਨੇ ਤੇ ਬੰਨੀਆਂ।
ਨਚ ਨਚ, ਧਮ ਧਮ, ਥਮ ਥਮ"........ਲਈ

ਉਸਦੇ ਭਗਤੀ-ਭਾਵ, ਜਾਂ ਤਿਆਗ ਲਈ ਨਹੀਂ। ਪੂਰਣ ਸਿੰਘ ਨੂੰ ਤਾਂ ਰਬ ਵੀ ਕਿਤੇ ਕਿਤੇ ਦਿਸਦਾ ਹੈ, ਕਦੀ ਕਦੀ, ਕਿਸੇ ਕਿਸੇ ਵਿਚ, ਜਦ ਉਸਦਾ ਸੁਣੱਪ ਰੂਪ ਵਿਚ ਵਿਚਰਦਾ ਉਸਨੂੰ ਤਣਾਵਾਂ ਪਾ ਖਿਚਦਾ ਹੈ। ਕਿਸੇ ਰਹੱਸਵਾਦੀ ਕਵੀ ਵਾਂਗ, ਹਰ ਥਾਈਂ, ਹਰ ਵੇਲੇ ਨਹੀਂ :

"ਕਦੀ ਕਦੀ ਕੋਈ ਬਿਜਲੀ, ਜ਼ਰਾ ਕਿਨਾਰਾ ਕੋਈ ਚੁਕਦੀ,
ਕਦੀ ਕੋਈ ਲਿਸ਼ਕ ਬਾਰੀ ਜੇਹੀ ਖੋਲ੍ਹਦੀ,
ਮੈਨੂੰ ਤਾਂ ਰਬ, ਕਦੀ ਕਦੀ, ਦਿਸਦਾ।"

ਕਵੀ ਦੀ ਕਵਿਤਾ ਇਸ ਤਰ੍ਹਾਂ ਸੁਣੱਪ ਪਿਛੇ ਵਿਲਕਦੇ ਪਿਆਰ ਦੀ ਕਵਿਤਾ ਹੈ। ਜਿਥੇ ਕਿਧਰੇ ਵੀ ਕਵੀ ਨੂੰ ਰੂਪ ਦਾ ਨੰਗਾ ਦੀਦਾਰ ਹੋਇਆ ਹੈ, ਜਾਂ ਪਿਆਰ ਦਾ, ਜਿਹੜਾ ਰੂਪ ਪਿਛੇ ਮਰਨ ਜਾਣਦਾ ਹੈ,ਕਵੀ ਦੀ ਕਵਿਤਾ ਚਮਕ ਉਠੀ ਹੈ, ਜਿਵੇਂ ਮਾਂ ਦੇ ਪੁਤਰ-ਪਿਆਰ ਵਿਚ, ਜਾਂ ਕਿਸੇ ਅਖੜੀ ਦੇ ਕੁਦਰਤ ਦੀ ਖਿੜੀ ਕਾਰੀਗਰੀ ਲਈ ਬਿਹਬਲਤਾ ਵਿਚ। ਪੂਰਣ ਸਿੰਘ ਦੀ ਕਵਿਤਾ ਅਹਿਸਾਸ ਦੀ (Sensuous) ਕਵਿਤਾ ਹੈ ਜਿਸ ਵਿਚ ਬਿਆਨ ਦਾ ਵੇਰਵਾ ਏਨਾਂ ਬ੍ਰੀਕ ਤੇ ਛੋਹ-ਭਰਿਆ ਹੈ, ਕਿ ਤਸਵੀਰ ਅੱਖਾਂ ਅਗੇ ਲਟਕ ਜਾਂਦੀ ਹੈ, ਉਹ ਤਸਵੀਰ ਜਿਸਨੂੰ ਅਸੀਂ ਮਹਿਸੂਸਦੇ, ਹੱਥ ਲਾਂਦੇ, ਪੀਂਦੇ, ਤੱਕਦੇ, ਤੇ ਮੁੜ ਮੁੜ ਤਕਦੇ ਹਾਂ, (ਜਿਵੇਂ "ਦਰਿਆ ਕਿਨਾਰੇ" ਆਦਿਕ ਵਿਚ)। ਕਵੀ ਨੇ ਉਪਮਾਵਾਂ ਵੀ ਅਜੇਹੀਆਂ ਦਿਤੀਆਂ ਹਨ, ਜਾਣੀਦਾ ਕਵੀ ਨੇ ਅਸਲੋਂ ਹੀ ਉਨ੍ਹਾਂ ਨੂੰ ਨੇੜੇ ਹੋ ਹੋ ਕੇ ਪਰਖਿਆ, ਦੇਖਿਆ, ਸੁੰਘਿਆ ਹੈ। ਇਸੇ ਲਈ ਉਸਨੇ, ਕੁਦਰਤ ਦਾ ਬਿਆਨ ਕਰਨ ਲਗਿਆਂ ਬਹੁਤੀ ਵੇਰ ਉਸਨੂੰ ਰੂਪ-ਮਾਨ ਕਰ ਦਿਤਾ ਹੈ (ਜਿਵੇਂ "ਪ੍ਰਭਾਤ" ਵਿਚ) ਜਾਂ "ਬਸੰਤ" ਵਿਚ:—

"ਹਵਾਵਾਂ ਨਸ਼ੇ ਪੀਤੇ, ਭਰ ਭਰ ਪਿਆਲੀਆਂ,
ਝੂਮਦੀਆਂ, ਨਸ਼ੀਲੀਆਂ,
ਟੰਗਾਂ ਉਨ੍ਹਾਂ ਦੀਆਂ ਲੜਖੜਾਉਂਦੀਆਂ,
ਫੁਲਾਂ ਨੂੰ ਚੁਮ ਚੁਮ, ਛੋਹ ਛੋਹ ਸੁਟਣ,
ਇਧਰ ਉਧਰ, ਆਪ-ਮੁਹਾਰੀ ਅਲਬੇਲੀਆਂ,
ਤੇ ਪਿਆਰ ਦੀ ਕਚੀਚ ਵਿਚ,
ਉਹ ਫੁਲਾਂ ਦੀਆਂ ਪੰਖੜੀਆਂ ਨੂੰ ਖੋਹ ਖੋਹ,
ਭਰ ਭਰ ਝੋਲੀਆਂ,
ਇਧਰ ਉਧਰ ਬਿਨ ਮਤਲਬ ਖਲੇਰਦੀਆਂ।
"ਅੰਬਾਂ ਦੇ ਬੂਰ, ਜੁਝੂ, ਜੁਝੂ ਲਟਕਣ ਤੇ ਝੂਮਣ,
ਜਿਵੇਂ ਸੋਹਣੀਆਂ ਸਵਾਣੀਆਂ ਦੇ ਕੰਨਾਂ ਦੇ ਬੁੰਦੇ,
ਸਿਰ ਦੇ ਨਾਜ਼ ਨਾਲ ਹਿਲਣ ਵਾਲੇ,
ਤੇ ਆੜੂ ਦੇ ਸ਼ਿਗੂਫ਼ਿਆਂ ਦੀ।
ਮਧਮ ਖ਼ੁਸ਼ਬੂ ਦੀਆਂ ਸੁਰਾਂ ਨਾਲ ਮਿਲਦੀਆਂ।
ਮਖੋਰੀਆਂ, ਫੁਲਾਂ ਤੇ ਬੈਠਦੀਆਂ,
ਤੇ ਪਰਸਦੀਆਂ ਸ਼ਹਿਦ ਪਈਆਂ,
ਨਾਲ ਨਾਲ ਸੁਗੰਧੀਆਂ ਤਾਲ ਦੇਂਦੀਆਂ।
ਮਖੋਰੀਆਂ ਤੇ ਭੌਰਿਆਂ ਦਾ ਪਿਆਰ ਡਾਢਾ,
ਬੂਰਾਂ ਤੇ ਫੁਲਾਂ ਤੇ ਉਹ ਸਾਰਾ ਭਾਰ,
ਆਪਣੀ ਜਫੀ ਦਾ ਪਾਂਦੇ,
ਲਿਪਟ ਲਿਪਟ, ਕੋਮਲ ਅੰਗੇ ਫੁਲਾਂ ਨੂੰ ਤੰਗ ਪਏ ਕਰਦੇ,
ਪੀੜ ਦੇਂਦੇ ਉਹ ਅਕਿਹ ਜੇਹੇ ਪਿਆਰ ਦੀ",

ਇਸੇ ਤਰ੍ਹਾਂ :—

"ਫਟੇ ਫੁਲਾਂ ਤੇ ਪਾਵਾਂ ਤ੍ਰੇਲ ਦੀਆਂ ਡੱਲੀਆਂ"।

[ਮੇਰਾ ਟੁਟਾ ਜੇਹਾ ਗੀਤ

"ਆਪਣਾ ਆਪ ਮੈਨੂੰ ਮਿਠਾ ਖੰਡ ਲਗਦਾ"।

[ਦਿਲ ਮੇਰਾ ਖਿਚੀਂਦਾ

"ਟੰਨ, ਦਿਲ ਮੇਰੇ ਦੀ ਆਵਾਜ਼ ਹੁੰਦੀ"।

[ਤੜਫਦੀ ਘੁਗੀ

"ਸੁਪਨੇ ਨੂੰ ਠੋਕਰ ਲਗੀ" [ਸਸੀ ਦੀ ਨੀਂਦ

"ਇਕ ਖਿਟੀ ਨੂਰ ਦੀ, ਇਹ ਸੋਹਣੀ ਦਾ ਦਿਲ ਹੈ"

ਸੋਹਣੀ ਦਾ ਦਿਲ

"ਨਿਕੇ ਨਿਕੇ, ਚਿਟੇ ਚਿਟੇ, ਧੋਤੇ ਧਾਤੇ ਪਥਰਾਂ ਨੂੰ ਪੂਜਣਾ,
ਪਥਰਾਂ ਨੂੰ ਲੋਚਣਾ, ਚੁਮਣਾ।
ਲੰਮੇ ਲੰਮੇ ਘਾਹਾਂ ਦੇ ਚਿਟੇ ਚਿਟੇ ਬੂੰਬਲਾਂ ਨੂੰ ਖੋਹ ਕੇ ਆਪਣੀ
ਪਗੜੀ ਵਿਚ ਟੁੰਗਣਾ,
ਕਦੀ ਤੂਤਾਂ ਦੀਆਂ ਟਾਹਣੀਆਂ ਨੂੰ ਵਾਜ ਦੇ ਬੁਲਾਉਣਾ।
ਉਨ੍ਹਾਂ ਨੂੰ ਝੂਣਨਾਂ, ਜਗਾਉਣਾ।
ਮੁੜ ਮੁੜ ਖ਼ੁਸ਼ੀਆਂ ਦੇ ਮੂੰਹ ਚੁੰਮਣੇ।
ਚੁਮ ਚੁਮ ਘੁਟ ਜੇਹੇ ਭਰਨੇ।
"ਇਹ ਖੱਟਾ" "ਇਹ ਮਿਠਾ" ਇਹੋ ਪਏ ਕਰਨਾ

[ਦਰਿਆ ਕਿਨਾਰੇ

"ਚਿਟੀ ਦੁਧ ਮੇਰੀ ਪਿੰਨੀਆਂ"। (ਘਰ ਕੀ ਗਹਿਲ)

"ਪਥਰਾਂ ਥੀਂ ਪਾੜੇ ਇਹ ਜਵਾਲਾ।
ਠੰਢੇ ਠਾਰ ਚਸ਼ਮੇ ਬੂੰਬ ਦੇ ਦੇ ਉਛਲਣ ਬਾਹਰ ਨੂੰ"।
[ਹਿਮਾਲਾ ਦੀਆਂ ਬਲਦੀਆਂ ਜੋਤਾਂ

"ਮੈਂ ਉਹ ਪਰਕਾਸ਼ ਹਾਂ, ਜਿਸਦਾ ਟੁੱਟਾ ਜਿਹਾ ਖੰਭ ਇਹ
ਪ੍ਰਭਾਤ ਹੈ"।

"ਲੀਰਾਂ ਲੀਰਾਂ ਛਜ ਛਜ ਨੂਰ ਦੀਆਂ ਲਮਕਦੀਆਂ।

ਤੇ ਬਿਜਲੀ ਦੇ ਢੀਤਿਆਂ ਦੇ ਫਟੇ ਜਿਹੇ ਕਪੜੇ।" (ਹੀਰ ਤੇ ਰਾਂਝਾ) ਆਦਕ ਵਿਚ ਕਵੀ ਨੇ ਅਜੇਹੇ ਅਹਿਸਾਸ-ਭਰੇ ਨਕਸ਼ੇ ਚਿਤਰੇ ਹਨ, ਜਿਨ੍ਹਾਂ ਨੂੰ ਅਸੀਂ ਹਥਾਂ ਨਾਲ ਛੋਹ ਸਕਦੇ ਹਾਂ, ਬੁਲ੍ਹੀਆਂ ਨਾਲ ਚੁਮ ਚਟ ਸਕਦੇ ਹਾਂ, ਅਖਾਂ ਰਾਹੀਂ ਸਵਾਦ ਅੰਦਰ ਸਿੰਜਰ ਸਕਦੇ, ਵਾਸ਼ਨਾ ਹਡੀਂ ਰਚਾ ਸਕਦੇ ਹਾਂ। ਇਸੇ ਲਈ ਪੂਰਣ ਸਿੰਘ ਦੇ ਬਿਆਨ ਦਾ ਵੇਰਵਾ ਕਈ ਵੇਰ ਬੜਾ ਤ੍ਰੀਕ ਤੇ ਨੰਗਾ ਹੋ ਜਾਂਦਾ ਹੈ। ਪੂਰਣ ਸਿੰਘ ਨੇ ਜਿਹੜਾ ਆਪਣੇ ਦੇਸ਼ ਦੀ ਕੁਦਰਤ, ਏਥੋਂ ਦੀ ਮਿਟੀ, ਦਰਿਆਵਾਂ, ਬੰਦਿਆਂ ਤੇ ਸਭਿਆਚਾਰ, ਪਹਾੜਾਂ, ਨਾਲ ਸਾਡੀ ਹੋਰ ਸਾਂਝ ਪੁਆਈ ਹੈ, ਇਹ ਕਿਨੀ ਠੰਢ ਪਾਉਂਦੀ ਹੈ। ਇਸ ਵਿਚ ਕਿਸੇ ਲਈ ਘਿਰਣਾ ਦਾ ਅੰਸ਼ ਨਹੀਂ। ਸੱਚਾ ਦੇਸ਼ ਪਿਆਰ ਇਹੀ ਹੈ, ਕਿਉਂਕਿ ਇਸ ਵਿਚ ਮੁਕਾਬਲੇ ਦਾ ਜਜ਼ਬਾ ਉਕਾ ਹੀ ਨਹੀਂ।

**ਧਨੀ ਰਾਮ ਚਾਤ੍ਰਿਕ** (੧੮੭੬–) ਨੇ ਚੰਦਨ ਵਾੜੀ, (੧੯੩੨) ਤੇ ਕੇਸਰ ਕਿਆਰੀ (੧੯੪੧) ਵਿਚ ਦੋ ਤਰ੍ਹਾਂ ਦੀ ਰਚਨਾਂ ਕੀਤੀ ਹੈ, (੧) ਬਿਆਨੀਆਂ ਕਵਿਤਾ, ਜਿਸ ਵਿਚ ਕੁਦਰਤੀ ਨਜ਼ਾਰਿਆਂ ਅਤੇ ਸਮਾਜਕ ਤੇ ਰਾਜਸੀ ਵਿਚਾਰਾਂ ਨੂੰ ਠੇਠ ਤੇ ਅਲੰਕਾਰਾਂ ਨਾਲ ਜੜ੍ਹੀ

ਬੋਲੀ ਵਿਚ ਖੋਲ੍ਹਿਆ ਹੈ ।(੨) ਰੋਮਾਂਟਿਕ ਕਵਿਤਾ, ਪ੍ਰੀਤ ਦੀ, ਜਿਸ ਵਿਚ ਨਿਰੋਲ ਰੂਹ ਦੀਆਂ ਪੀੜਾਂ ਹਨ, ਵਲਵਲਾ ਤੇ ਰਾਗ ਹੈ, ਜੀਣ ਥੀਣ ਦੀ ਸਧਰ ਤੇ ਬਿਹਬਲਤਾ ਹੈ। ਧਨੀ ਰਾਮ ਨੇ ਸਾਨੂੰ ਹਰ ਤੋਲ ਉਤੇ ਕਾਮਯਾਬੀ ਨਾਲ ਹਥ ਅਜ਼ਮਾ ਕੇ ਦਸੇ ਹਨ. ਤੇ ਇਨ੍ਹਾਂ ਦੇ ਗੀਤ ਬੜੀਆਂ ਮਿਠੀਆਂ, ਪਿਆਰੀਆਂ ਯਾਦਾਂ ਦੇ ਸੂਚਕ ਹਨ ।

ਪੰਜਾਬੀ ਨੂੰ ਜਿਸ ਟਕਸਾਲੀ ਰੂਪ ਵਿਚ ਇਨ੍ਹਾਂ ਨੇ ਵਰਤਿਆ ਹੈ. ਬੋਲੀ ਮਾਂਜੀ ਹੋਈ. ਛਿਲੀ ਤਰਾਸ਼ੀ ਤੇ ਹੁਨਰ-ਭਰੀ ਹੈ, ਕਿਧਰੇ ਫਿਕ ਨਹੀਂ ਪੈਂਦੀ, ਕਿਧਰੇ ਕਚੀ ਸਤਰ ਨਹੀਂ ਦਿਸਦੀ, ਕਿਧਰੇ ਵਹਿਣ ਨਹੀਂ ਰੁਕਦਾ । ਚਾਤ੍ਰਿਕ ਦਾ ਘੋਲ ਜ਼ਿੰਦਗੀ ਦੇ ਹਰ ਤੱਤੇ ਠੰਢੇ, ਕੌੜੇ ਕੁਸੈਲੇ ਤਜਰਬੇ ਨਾਲ ਹੋਇਆ ਹੈ । ਇਸਲਈ ਜ਼ਿੰਦਗੀ ਨੂੰ ਇਹ ਬਹੁਤ ਨੇੜਉਂ ਹੋ ਕੇ ਵੇਖ ਸਕੇ ਹਨ ਤੇ ਇਸਦੇ ਹਰ ਪਾਸੇ ਨੂੰ ਬਹੁਤ ਖ਼ੂਬੀ ਨਾਲ ਬਿਆਨ ਸਕਦੇ ਹਨ । ਇਹੋ ਕਾਰਨ ਹੈ, ਕਿ ਇਨ੍ਹਾਂ ਜ਼ਿੰਦਗੀ ਦੇ ਕਿਸੇ ਇਕ ਪੱਖ ਉਤੇ ਕਵਿਤਾ ਨਹੀਂ ਲਿਖੀ, ਸਗੋਂ ਹਰ ਪੱਖ ਉਤੇ ਤੇ ਇਕ ਸੁਚੱਜਾ, ਸਾਰਥਕ ਜੀਵਨ ਬਿਤਾਣ ਦੀ ਜਾਚ ਦਸੀ ਹੈ, ਜੋ ਹਰ ਕਿਸੇ ਨੂੰ ਪਿਆਰਦਾ ਹੈ. ਵਹਿਮੀ ਨਹੀਂ. ਹਿੰਮਤ ਨਾਲ ਦਲਿੱਦਰ ਤੇ ਗ਼ੁਲਾਮੀ ਦੂਰ ਕਰਦਾਂ ਹੈ. ਕੁਦਰਤ ਨੂੰ ਮਾਣਨ ਲਈ ਅਖੜੀ ਰਖਦਾ ਹੈ, ਰਬ ਨੂੰ ਅਸਮਾਨਾਂ ਤੋਂ ਉਤਾਰ ਧਰਤੀ ਵਿਚ ਲਿਆਉਣ ਲਈ ਤਾਂਘਦਾ ਹੈ, ਤਾਂ ਜੋ ਇਥੋਂ ਦੀ ਮਾਰਾਮਾਰੀ, ਅਣਹੋਂਦ ਤੇ ਬੇਚੈਨੀ ਦੂਰ ਹੋਵੇ । ਇਸ ਤਰ੍ਹਾਂ ਚਾਤ੍ਰਿਕ ਦੀ ਕਵਿਤਾ ਜੀਵਨ ਨੂੰ ਆਸ਼ਾਵਾਦੀ, ਭਰਪੂਰ ਤੇ ਵਧੀਕ ਸੋਹਣਾ ਬਣਾਉਣ ਲਈ ਤਾਂਘਦੀ ਹੈ ਤੇ ਉਸਦਾ ਹੁਨਰ ਸਾਨੂੰ ਅਤੁੱਟ ਪਰਸੰਨਤਾ ਦੇਂਦਾ ਹੈ ਜੋ ਉਸਦੇ ਸ਼ਬਦਾਂ ਦੀ ਮਜ਼ਮੂਨ ਨਾਲ ਢੁਕਦੀ ਚੋਣ, ਬੰਦਸ਼, ਸਤਰਾਂ ਦੇ ਤਾਲ ਮੇਲ, ਸਜਰੇ ਮਜ਼ਮੂਨ ਤੇ ਅਲੰਕਾਰ, ਕਾਫ਼ੀਏ ਤੇ ਵਜ਼ਨ ਦੀ ਸੁਚੱਜਤਾ, ਆਦਿਕ ਵਿਚੋਂ ਪਰਖਿਆ ਜਾ ਸਕਦਾ ਹੈ, ਭਾਵੇਂ "ਕਵੀ ਮੇਲੇ ਵਿਚ ਜਟ" ਉਤੇ ਰਚਨਾਂ ਰਚ ਰਿਹਾ ਹੋਵੇ ਜਾਂ "ਹਿਮਾਲਾ" ਜਾਂ

ਰਾਗ ਉਤੇ, ਰਬ ਨੂੰ ਮੇਹਣੇ ਮਾਰ ਰਿਹਾ ਹੋਵੇ (ਜਿਵੇਂ 'ਕੋਰਾ ਕਾਦਰ' ਵਿਚ) ਜਾਂ ਉਸਦਾ ਜਲਵਾ ਹਰ ਥਾਈਂ ਵੇਖ ਰਿਹਾ ਹੋਵੇ (ਜਿਵੇਂ 'ਜੀਊਂਦਾ ਰਬ') ਹੁਨਰ ਦੀ ਪਰਬੀਨਤਾ ਹਰ ਥਾਈਂ ਇਕੋ ਜਹੀ ਹੈ।

## ਕਿਰਪਾ ਸਾਗਰ:— (੧੮੭੯–੧੯੩੧)

ਨੇ "ਲਖਸ਼ਮੀ ਦੇਵੀ" ਵਿਚ ਸਰ ਵਾਲਟਰ ਸਕਾਟ ਦੀ "ਲੇਡੀ ਔਫ਼ ਦੀ ਲੀਕ" ਤੋਂ ਪ੍ਰੇਰਣਾ ਲੈ ਕੇ ਇਕ ਅਤਿ ਵਧੀਆ ਰੋਮਾਂਚਿਕ ਰਚਨਾਂ ਕੀਤੀ ਹੈ, ਜਿਸ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਬੰਦਹਾਲ ਦੇਸ਼ ਨੂੰ ਜਿੱਤਣ ਦੀ ਵਾਰਤਾ ਨੂੰ ਕਹਾਣੀ ਦਾ ਮੂਲ ਰਖਕੇ ਇਸਦੇ ਦੁਆਲੇ ਉਸਦੀਆਂ ਪ੍ਰੀਤਾਂ, ਇਕੱਲੀਆਂ ਸੋਚਾਂ, ਫ਼ਿਕਰਾਂ, ਯੁਧਾਂ ਤੇ ਭੈ ਭੀਤ ਕਰਨ ਵਾਲੇ ਆਲੇ ਦੁਆਲੇ ਦਾ (ਜੋ ਕਹਾਣੀ ਦੇ ਲਹਾਉ ਚੜ੍ਹਾਉ ਨਾਲ ਰੰਗ ਪਲਟਦਾ ਰਹਿੰਦਾ ਹੈ) ਅਜੇਹਾ ਤਾਣਾ ਤਣਿਆ ਹੈ ਕਿ "ਲਖਸ਼ਮੀ ਦੇਵੀ" ਸਾਡੇ ਰੋਮਾਂਚਿਕ ਸਾਹਿਤ ਵਿਚ ਇਕ ਅਮਰ ਕ੍ਰਿਤ ਬਣਨ ਦਾ ਦਮ ਰਖਦੀ ਹੈ। ਕਵੀ ਨੇ ਪੰਜਾਬ ਦੀ ਕੁਦਰਤ, ਏਥੋਂ ਦੇ ਸਭਿਆਚਾਰ, ਪੰਜਾਬੀਆਂ ਦੇ ਦਿਲ-ਵਹਿਮਾਂ ਤੇ ਉਨ੍ਹਾਂ ਦੇ ਜੀਵਨ ਦੇ ਤੱਤੇ ਘੋਲਾਂ ਨੂੰ ਅਜੇਹੀ ਤਰ੍ਹਾਂ ਚਿਤ੍ਰਿਆ ਹੈ, ਕਿ ਇਹ ਕਵਿਤਾ ਸਾਨੂੰ ਦੇਸ਼ ਪਿਆਰ ਦੇ ਅਮੁੱਕ ਜਜ਼ਬੇ ਨਾਲ ਭਰ ਦੇਂਦੀ ਹੈ।

ਭਾਵੇਂ ਕਵੀ ਨੇ ਆਮ ਕਰਕੇ ਇਕੋ ਤੋਲ, ਦੋਹਿਰੇ, ਵਿਚ ਇਹ ਰਚਨਾਂ ਕੀਤੀ ਹੈ, ਤਾਂ ਵੀ ਘਟਨਾਵਾਂ ਜਾਂ ਨਜ਼ਾਰਿਆਂ ਨੂੰ ਏਨੀ ਛੇਤੀ ਛੇਤੀ ਬਦਲਿਆ ਹੈ; ਕਿ ਤੋਲ ਦੀ ਇਕ-ਸਾਰਤਾ ਨੇ ਫਿੱਕ ਕਿਤੇ ਨਹੀਂ ਪੈਣ ਦਿਤੀ। ਕਵੀ ਨੇ ਜਿਹੜੇ ਗੀਤ ਪੁਰਾਣੇ ਲੋਕ-ਗੀਤਾਂ ਦੇ ਵਜ਼ਨਾਂ ਉਤੇ ਇਸ ਰਚਨਾਂ ਵਿਚ ਥਾਉਂ ਥਾਈਂ, ਜੜ੍ਹੇ ਹਨ, ਉਹ ਆਪਣੀ ਘਰੋਗੀ ਲੈ ਤੇ ਢੁਕਦੇ ਵਾਯੂਮੰਡਲ ਕਰਕੇ ਕਵੀ ਦੀ ਹੁਨਰੀ ਪ੍ਰਬੀਨਤਾਂ ਨੂੰ ਦਰਸਾਉਂਦੇ ਹਨ।

# ਦੇਸ਼-ਪਿਆਰ ਦੀ ਕਵਿਤਾ

ਦੇਸ਼ ਦੀਆਂ ਰਾਜਸੀ ਲਹਿਰਾਂ ਨੇ ਗਿਆਨੀ ਹੀਰਾ ਸਿੰਘ 'ਦਰਦ' (ਕਰਤਾ 'ਦਰਦ ਸੁਨੇਹੇ') ਗਿਆਨੀ ਗੁਰਮਖ ਸਿੰਘ (ਕਰਤਾ 'ਜੀਵਨ ਪੰਧ' ਤੇ 'ਸਬਰ ਦੇ ਬਾਣ') ਦਰਸ਼ਨ ਸਿੰਘ 'ਆਵਾਰਾ' (ਕਰਤਾ 'ਬਗ਼ਾਵਤ' ਤੇ 'ਮੈਂ ਬਾਗ਼ੀ ਹਾਂ') ਨੂੰ ਦੇਸ਼ ਪਿਆਰ ਦੀ ਕਵਿਤਾ ਲਿਖਣ ਲਈ ਪ੍ਰੇਰਿਆ ਹੈ। ਪਹਿਲੇ ਦੋ ਕਵੀ ਸਿੱਧਾ ਗ਼ੁਲਾਮੀ ਵਿਰੁਧ ਲਿਖਦੇ ਜਾਂ ਆਜ਼ਾਦੀ ਦੇ ਗੀਤ ਗਾਉਂਦੇ ਹਨ,ਜਿਸ ਵਿਚ ਬੋਲੀ, ਖ਼ਿਆਲਾਂ ਤੇ ਬਿਆਨ ਦੀ ਸਾਦਗੀ ਸਿਧਾ ਅਸਰ ਪਾਉਂਦੇ ਹਨ। ਦਰਸ਼ਨ ਸਿੰਘ ਨੇ ਉਨ੍ਹਾਂ ਵਹਿਮਾਂ, ਰਸਮਾਂ, ਰਿਵਾਜਾਂ ਤੇ ਕੌਮੀ ਆਦਤਾਂ ਵਿਰੁਧ ਲਿਖਿਆ ਹੈ, ਜਿਹੜੀਆਂ ਗ਼ੁਲਾਮੀ ਦਾ ਵਸੀਲਾ ਬਣਦੀਆਂ ਹਨ। ਇਨ੍ਹਾਂ ਦੇ ਬਿਆਨ ਵਿਚ ਜ਼ੋਰ ਤੇ ਅਲੰਕਾਰਕ ਖ਼ੂਬੀਆਂ ਵਧੀਕ ਹਨ। ਪਰ ਲੋਕ-ਗੀਤਾਂ ਦੀ ਤਰਜ਼ ਉਤੇ ਲਿਖਣ ਵਾਲੀ ਇਕ ਕਾਵਿਤ੍ਰੀ—ਸ਼ੀਲਾ ਭਾਟੀਆ—ਨੇ ਜਿਥੇ ਗ਼ੁਲਾਮੀ ਵਿਰੁਧ ਵੰਗਾਰ ਪਾਈ ਹੈ, ਉਥੇ ਦੇਸ਼ ਦੇ ਕਿਸਾਨਾਂ, ਮਜ਼ੂਰਾਂ, ਦੀਆਂ ਲੋੜਾਂ, ਥੁੜ੍ਹਾਂ ਨੂੰ ਵੀ ਜਜ਼ਬੇ ਵਿਚ ਗੁੰਨ੍ਹ ਕੇ ਉਜਾਗਰ ਕੀਤਾ ਹੈ। ਇਸਦੀ ਰਚਨਾਂ ਲੌਕਿਕ ਹੋਣ ਕਰਕੇ ਜਨ-ਸਾਧਾਰਨ ਵਿਚ ਉਸ ਦੀ ਪ੍ਰਸਿਧੀ ਆਮ ਹੈ।

# ਹਾਸ-ਰਸ ਦੀ ਕਵਿਤਾ

ਹਾਸ ਰਸ ਦੀ ਕਵਿਤਾ ਵਿਚ ਐਸ. ਐਸ. ਚਰਨ ਸਿੰਘ (੧੮੯੧ ਤੋਂ ੧੯੩੫) ਕਰਤਾ 'ਬਾਦਸ਼ਾਹੀਆਂ' ਨੇ ਖ਼ਾਸ ਉਘ ਪ੍ਰਾਪਤ ਕੀਤੀ ਹੈ। ਇਨ੍ਹਾਂ ਦੀ ਕਵਿਤਾ ਵਿਚ ਬਿਆਨ ਦੀ ਤਾਜ਼ਗੀ ਹੈ, ਠੇਠ ਤੇ ਢੁਕਦੀ

ਬਾਬੂਆਂ ਨੇ ਬ੍ਰਹਮੋ ਸਮਾਜ ਦੇ ਪ੍ਰਚਾਰ ਰਾਹੀਂ ਅੰਗਰੇਜ਼ੀ ਵਿਦਿਆ ਦੇ ਪਰਚਾਰ ਤੇ ਨਵੀਂ ਰੋਸ਼ਨੀ ਤੋਂ ਪਰਭਾਵਤ ਹੋਣ ਲਈ ਆਪਣੀ ਵਾਹ ਵੀ ਪੂਰੀ ਲਾਈ। ਜਿਸਦਾ ਨਤੀਜਾ ਇਹ ਹੋਇਆ, ਕਿ ਹਿੰਦੂਆਂ ਵਿਚ ਸੰਸਕ੍ਰਿਤ ਤੇ ਹਿੰਦੀ ਪ੍ਰਚਾਰ ਦੇ ਨਾਲ ਨਾਲ ਅੰਗਰੇਜ਼ੀ ਵਿਦਿਆ ਦਾ ਪਰਚਾਰ ਵੀ ਵਧਦਾ ਗਿਆ।

ਸਵਾਮੀ ਦਿਆ ਨੰਦ ਦੀ ਮ੍ਰਿਤੂ ਤੋਂ ਛੇਤੀ ਹੀ ਪਿਛੋਂ ਆਰੀਆ ਸਮਾਜ ਦੇ ਇਕ ਧੜੇ ਨੇ ਜਿਸਨੂੰ "ਕਾਲਜ ਵਿਭਾਗ" ਕਿਹਾ ਜਾਂਦਾ ਸੀ, ਅੰਗਰੇਜ਼ੀ ਵਿਦਿਆ ਫੈਲਾਣ ਨੂੰ ਆਪਣਾ ਇਕ ਸਮਾਜਕ ਮਨੋਰਥ ਮਿਥ ਲਿਆ, ਜਿਥੇ ਉਨ੍ਹਾਂ ਹਿੰਦੀ ਤੇ ਸੰਸਕ੍ਰਿਤ ਦੇ ਪਰਚਾਰ ਲਈ ਵੀ ਯਤਨ ਜਾਰੀ ਰਖੇ। 'ਲਾਲੂ ਜੀ ਲਾਲ' ਵਰਗੇ ਲਿਖਾਰੀਆਂ ਨੇ ਹਿੰਦੀ ਬੋਲੀ ਵਿਚੋਂ ਫ਼ਾਰਸੀ ਤੇ ਅਰਬੀ ਦੇ ਔਖੇਰੇ ਸ਼ਬਦ (ਜੋ ਮੁਸਲਮਾਨਾਂ ਦੀ ਸਾਂਝ ਕਰਕੇ ਸਾਡੀ ਸਭਿਅਤਾ ਦਾ ਅੰਗ ਬਣ ਚੁਕੇ ਸਨ) ਕਢ ਕੇ ਉਨ੍ਹਾਂ ਦੀ ਥਾਂ ਸੰਸਕ੍ਰਿਤ ਦੇ ਸ਼ਬਦ ਵਰਤਣੇ ਸ਼ੁਰੂ ਕਰ ਦਿਤੇ ਤੇ ਇਸ ਬੋਲੀ ਨੂੰ "ਖੜੀ ਬੋਲੀ" ਦਾ ਨਾਮ ਦਿਤਾ ਗਿਆ। ਇਸਦਾ ਪਿੰਡਾ ਨਿਰੋਲ ਦਿਲੀ ਤੇ ਮੇਰਠ ਦੀ ਜ਼ਬਾਨ ਸੀ, ਪਰ ਇਸ ਨੂੰ ਗਹਿਣੇ ਸੰਸਕ੍ਰਿਤ ਦੇ ਪੁਆਏ ਗਏ।

ਉਧਰ ਮੁਸਲਮਾਣਾਂ ਨੇ ਵੀ ਇਸ ਪਾਸੇ ਕਦਮ ਚੁਕਣਾ ਸ਼ੁਰ ਕੀਤਾ ਤੇ ਸਰ ਸੱਯਦ ਅਹਿਮਦ ਖ਼ਾਨ ਦੀਆਂ ਕੋਸ਼ਸ਼ਾਂ ਨੇ ਮੁਸਲਮਾਨਾਂ ਵਿਚ ਅੰਗਰੇਜ਼ੀ ਵਿਦਿਆ ਦੇ ਨਾਲ ਨਾਲ ਉਰਦੂ ਨੂੰ ਉਨ੍ਹਾਂ ਦੀ ਕੌਮੀ ਜ਼ਬਾਨ ਬਨਾਉਣ ਲਈ ਰਾਹ ਤਿਆਰ ਕਰਨ ਲਈ ਇਕ ਤਕੜਾ ਹੱਲਾ ਮਾਰਿਆ। ਹੁਣ ਹਿੰਦੂ ਮੁਸਲਮਾਣਾਂ ਦੀ ਸਾਂਝੀ ਸਭਿਅਤਾ ਦਾ ਖ਼ਿਆਲ ਹੌਲੀ ਹੌਲੀ ਬੰਦ ਹੋਣ ਲਗਾ ਅੰਗਰੇਜ਼ਾਂ ਨੇ ਗ਼ਦਰ ਤੋਂ ਛੇਤੀ ਪਿਛੋਂ ਮੁਸਲਮਾਨਾਂ ਦੇ ਉਸ ਵਿਚ ਲਏ ਹਿਸੇ ਦੇ ਕਾਰਨ ਪਹਿਲੇ ਪਹਿਲ ਉਨ੍ਹਾਂ ਨਾਲ ਐਨਾ ਰਿਆਇਤੀ ਸਲੂਕ ਨਹੀਂ ਕੀਤਾ, ਜਿੰਨਾਂ ਹਿੰਦੂਆਂ

ਨਾਲ। ਪਰ ਜਦ ਉਪਰਲੇ ਤਬਕੇ ਦੇ ਹਿੰਦੂਆਂ ਨੇ ਕਾਂਗਰਸ ਦੀ ਰਾਹੀਂ ਵਧੀਕ ਤੱਤਾ ਹੋਣਾ ਸ਼ੁਰੂ ਕੀਤਾ ਤਾਂ ਸਰਕਾਰ ਨੇ ਆਪਣੀ ਨਜ਼ਰ ਉਨ੍ਹਾਂ ਵਲੋਂ ਭਵਾਂ ਕੇ ਮੁਸਲਮਾਨਾਂ ਵਲ ਕਰ ਲਈ ਤੇ ਆਪੋ ਵਿਚ ਦੀ ਕੌਮੀ ਦੁਫੇੜ ਵਧਦੀ ਗਈ। ਹਰ ਇਕ ਕੌਮ ਆਪਣੇ ਲਈ ਦੂਜਿਆਂ ਨਾਲੋਂ ਵਧੀਕ ਰਿਆਇਤਾਂ ਮੰਗਣ ਦੀ ਦੌੜ ਵਿਚ ਰੁਝ ਗਈ ਤੇ ਆਪਣੀ ਵਖਰੀ ਸਭਿਅਤਾ ਦੀ ਹੋਂਦ, ਅਡਰੇ ਧਰਮ, ਬੋਲੀ, ਆਦਿਕ ਉਤੇ ਵਧੀਕ ਜ਼ੋਰ ਦਿਤਾ ਜਾਣ ਲਗ ਪਿਆ। ੧੯੧੪—੧੮ ਦੀ ਵੱਡੀ ਲੜਾਈ ਤੋਂ ਪਿਛੋਂ ਖ਼ਿਲਾਫ਼ਤ ਲਹਿਰ ਦੇ ਦਿਨਾਂ ਵਿਚ ਹਿੰਦੂ-ਮੁਸਲਮਾਨ ਏਕਤਾ ਕੁਝ ਚਿਰ, ਸਿਖਰ ਤੇ ਰਹੀ ਪਰ ਛੇਤੀ ਹੀ ਉਸਦਾ ਜਾਦੂ ਵੀ ਝੜ ਗਿਆ ਤੇ ਅਡਰਤਾ ਵਧੀਕ ਹੋ ਗਈ।

ਇਸ ਦੁਵੱਲੀ ਦੌੜ ਨੇ ਮੁਸਲਮਾਣਾਂ ਨੂੰ ਉਰਦੂ ਤੇ ਹਿੰਦੂਆਂ ਨੂੰ ਹਿੰਦੀ ਦੇ ਪੱਲੇ ਪਾ ਦਿਤਾ, ਤੇ ਪੰਜਾਬੀ ਕੁਦਰਤੀ ਤੌਰ ਤੇ ਸਿਖਾਂ ਲਈ ਰਹਿ ਗਈ। ਪੂਰੀਆਂ ਚਾਰ ਸਦੀਆਂ ਤੋਂ ਪਿਛੋਂ ਪੰਜਾਬੀ ਸਾਹਿਤ ਵਿਚ ਆਪਣੀ ਥਾਂ ਬਣਾ ਕੇ ਮੁਸਲਮਾਨ ਲਿਖਾਰੀਆਂ ਦਾ ਰਸ੍ਤਿਆਂ ਦਾ ਇਹ ਨਖੇੜ ਢਾਢਾ ਦੁਖਦਾਈ ਲਗਦਾ ਹੈ। ਗੁਰੂ ਸਾਹਿਬਾਨ ਦੇ ਜ਼ਮਾਨੇ ਤੋਂ ਲੈ ਕੇ ਸਿਖਾਂ ਨੇ ਪੰਜਾਬੀ ਨੂੰ ਨਹੀਂ ਸੀ ਅਪਣਾਇਆ, ਇਨ੍ਹਾਂ ਦੇ ਵਿਦਵਾਨ ਇਸ ਨੂੰ ਗਰਾਮੀਨ ਭਾਸ਼ਾ (ਜਟਕੀ ਬੋਲੀ) ਆਖਦੇ ਸਨ ਤੇ ਆਪਣੀ ਵਿਦਿਆ ਬਹੁਤੀ ਕਾਂਸ਼ੀ ਜਾਂ ਹਿੰਦੂ ਵਿਦਵਾਨਾਂ ਦੀ ਸਹਾਇਤਾ ਨਾਲ ਲੈਂਦੇ ਸਨ। ਇਸ ਲਈ ਪਹਿਲੇ ਪਹਿਲ ਉਨ੍ਹਾਂ ਵਲੋਂ ਇਸਦੇ ਉਚਿਆਣ ਲਈ ਕੋਈ ਖ਼ਾਸ ਯਤਨ ਨਹੀਂ ਕੀਤੇ ਗਏ।

ਇਸ ਵੇਲੇ ਜੇ ਕੋਈ ਪੰਜਾਬੀ ਲਿਖਣ ਵਾਲਾ ਸੀ, ਤਾਂ ਉਹ ਪਿੰਡਾਂ ਦੇ ਕਿੱਸਾ ਲਿਖਾਰੀ ਹੀ ਸਨ, ਜਿਨ੍ਹਾਂ ਪਾਸ ਨਾ ਅੰਗਰੇਜ਼ੀ ਵਿਦਿਆ ਸੀ, ਨਾ ਕੋਈ ਹੋਰ ਗਿਆਨ ਤੇ ਜਿਨ੍ਹਾਂ ਦਾ ਨਿਸ਼ਾਨਾ ਪੁਰਾਣੀ ਕਵਿਤਾ ਦੇ ਨਮੂਨੇ ਮੁੜ ਮੁੜ ਦੁਹਰਾਣ ਤੋਂ ਅਗੇ ਨਹੀਂ ਸੀ ਲੰਘਦਾ। ਬੇਂਤ

ਬਾਜ਼ੀ ਦਾ ਬਾਜ਼ਾਰ ਗਰਮ ਸੀ, ਕਈਆਂ ਦੀ ਬੋਲੀ ਕਾਫ਼ੀ ਮਾਂਜੀ ਹੋਈ ਸੀ। ਤੁਕਾਂਤ ਤੇ ਤੋਲ ਪੂਰਾ ਜਚਦਾ ਮਿਚਦਾ ਸੀ, ਅਲੰਕਾਰ ਸਨ, ਭਾਵੇਂ ਹੈਸਨ ਸਭ ਪੁਰਾਣੇ ਤੇ ਬਹੇ। ਬਨਾਵਟ ਸੀ, ਪਰ ਕਵਿਤਾ ਨਹੀਂ ਸੀ। ਇਨ੍ਹਾਂ ਵਿਚੋਂ ਖ਼ਾਸ ਖ਼ਾਸ ਕਵੀ ਇਹ ਸਨ : ਗ਼ੁਲਾਮ ਰਸੂਲ, ਹਦਾ-ਇਤ ਉਲਾ, ਫ਼ਜ਼ਲ ਸ਼ਾਹ, ਕਾਲੀ ਦਾਸ, ਕਿਸ਼ਨ ਸਿੰਘ ਆਰਫ਼, ਮੌਲਾ ਸ਼ਾਹ ਮਜੀਠਵੀ। ਇਨ੍ਹਾਂ ਵਿਚੋਂ ਹਦਾਇਤਉਲ੍ਹਾ ਤੇ ਗ਼ੁਲਾਮ ਰਸੂਲ ਦੀਆਂ ਸੀਹਰਫੀਆਂ ਵਿਚ ਕੁਝ ਰਸ ਹੈ, ਦਰਦ ਤੇ ਵਲਵਲੇ ਦੀ ਟੋਹ ਕਿਤੇ ਕਿਤੇ ਲਭਦੀ ਹੈ। ਫ਼ਜ਼ਲ ਸ਼ਾਹ ਨੇ 'ਸੋਹਣੀ' ਵਿਚ ਕਰੁਣਾ ਰਸ ਨੂੰ ਚੰਗਾ ਨਿਬਾਹਿਆ ਹੈ। ਕਾਲੀ ਦਾਸ ਨੇ (ਪੂਰਨ, ਗੋਪੀ ਚੰਦ, ਹਕੀਕਤ, ਰੂਪ ਬਸੰਤ, ਆਦਿਕ ਵਿਚ) ਵੇਦਾਂਤ, ਭਗਤੀ, ਸਿਖ ਮਤ, ਅਦਿਕ ਸਭ ਵਿਚ ਉਤੇ ਆਪਣੀ ਕਲਮ ਚਲਾਈ ਹੈ ਤੇ ਕਿਸ਼ਨ ਸਿੰਘ ਆਰਫ਼ ਨੇ ਕਾਫ਼ੀਆਂ ਬੁਲ੍ਹੇ ਸ਼ਾਹ ਦੇ ਤਰਜ਼-ਤਰੀਕੇ ਨੂੰ ਮੁੜ ਸੁਰਜੀਤ ਕਰਨ ਦਾ ਯਤਨ ਕੀਤਾ ਹੈ, ਆਖ਼ਰੀ ਦੋ ਕਵੀਆਂ ਦੀ ਬੋਲੀ ਬਹੁਤ ਠੇਠ ਤੇ ਮਾਂਜੀ ਹੋਈ ਹੈ, ਤੋਲ ਪੂਰਾ ਤੇ ਤੁਕਾਂਤ ਢੁਕਦਾ ਫਬਦਾ ਹੈ, ਪਰ ਅਲੰਕਾਰਕ ਖ਼ੂਬੀਆਂ ਲਗ ਭਗ ਸਾਰੀਆਂ ਪੁਰਾਣੀਆਂ ਹਨ। ਮੌਲਾ ਸ਼ਾਹ ਮਜੀਠਵੀ ਦੀ ਹੀਰ ਦੀ ਬੋਲੀ ਟੇਠ ਤੇ ਕਵਿਤਾ ਦੀ ਰਵਾਨੀ ਦੇ ਕਾਰਨ ਮਾਣ ਦੀ ਹਕਦਾਰ ਹੈ।

ਇਹਨਾਂ ਤੋਂ ਬਿਨਾਂ ਹੇਠ ਲਿਖੇ ਰਵਾਇਤੀ ਕਵੀਆਂ ਦੀ ਰਚਨਾਂ ਵਰਨਨ ਯੋਗ ਹੈ :

ਮੁਹੰਮਦ ਬੂਟਾ:—ਪੰਜ ਗੰਜ।

ਗਿਆਨ ਦਾਸ:—ਕਾਫ਼ੀਆਂ ਤੇ ਸੀਹਰਫ਼ੀ।

ਭਗਵਾਨ ਸਿੰਘ:— ਹੀਰ ਲਿਖੀ।

ਗਿਆਨ ਚੰਦ ਧਵਨ:—ਜੈਮਲ ਰੱਤਾ ਤੇ ਹਕੀਕਤ ਰਾਏ ਦੇ ਕਿੱਸੇ ਲਿਖੇ।

ਹਮਦਮ:— 'ਹੀਰਿਆਂ ਦੀ ਖਾਣ' ਦਾ ਕਰਤਾ ਹੈ।
ਜੋਗ ਸਿੰਘ:—ਹੀਰ ਲਿਖੀ।
ਈਸ਼ਰ ਸਿੰਘ:—ਕਾਫੀਆਂ।
ਜਮਾਲ ਦੀਨ:—ਕੁਲਆਤਿ ਜਮਾਲ।
ਆਕਲ ਮੁਹੰਮਦ ਜੋਗੀ:— ਮਜਮੂਹਾ ਕਾਫ਼ੀਆਂ ਹਿੰਦੀ।
ਮੌਲਾ ਬਖ਼ਸ਼ ਕੁਸ਼ਤਾ:—ਹੀਰ ਤੇ ਦੀਵਾਨਿ ਗ਼ਜ਼ਲੀਆਤ।

ਇਨ੍ਹਾਂ ਸਭਨਾਂ ਵਿਚੋਂ ਆਕਲ ਮੁਹੰਮਦ ਜੋਗੀ ਦੀ ਲਿਖਤ ਬੋਲੀ, ਵਲਵਲਾ ਤੇ ਵਿਚਲੇ ਰਾਗ ਕਰਕੇ ਬੜੀ ਕਦਰ-ਯੋਗ ਲਿਖਤ ਹੈ। ਪਰ ਪੰਜਾਬੀ ਦੇ ਨਵੇਂ ਸਾਹਿਤ ਨੂੰ ਜਨਮ ਦੇਣ ਵਾਲੀਆਂ ਲਹਿਰਾਂ ਦੋ ਸਨ:

੧. ਅੰਗਰੇਜ਼ੀ ਰਾਜ ਦਾ ਅਸਰ, (੨) ਸਿੰਘ ਸਭਾ ਲਹਿਰ, ਅੰਗਰੇਜ਼ੀ ਦੇ ਆਉਣ ਨਾਲ ਹੇਠ ਲਿਖੀਆਂ ਤਬਦੀਲੀਆਂ ਹੋਈਆਂ:—

(੧) ੧੮੬੦ਈ: ਵਿਚ ਮਹਿਕਮਾ ਤਾਲੀਮ ਦਾ ਦਫ਼ਤਰ ਲਾਹੌਰ ਖੁਲ੍ਹਿਆ, ਜਿਸਦੇ ਪ੍ਰਬੰਧ ਹੇਠ ਮਿਡਲ ਤਕ ਵਿਦਿਆ ਦਿਤੀ ਜਾਣੀ ਸੀ। ਵਿਦਿਆ ਲੈਣ ਦੀ ਬੋਲੀ ਉਰਦੂ ਸੀ ਪਰ ਲੜਕੀਆਂ ਲਈ ਪੰਜਾਬੀ ਵਿਚ ਵਿਦਿਆ ਲੈਣ ਦੀ ਖੁਲ੍ਹ ਦਿਤੀ ਗਈ। ਇਨ੍ਹਾਂ ਦੀ ਲੋੜ ਪੂਰੀ ਕਰਨ ਲਈ ਲਾਲਾ ਬਿਹਾਰੀ ਲਾਲ ਪੁਰੀ ਆਦਿਕ ਨੇ ਵਿਦਿਅਕ ਪੁਸਤਕਾਂ ਰਚੀਆਂ ਤੇ ਨਵੀਨ ਪੰਜਾਬੀ ਵਾਰਤਕ ਦਾ ਮੁਢ ਬੰਨ੍ਹਿਆ।

(੨) ੧੮੬੪ ਵਿਚ ਓਰੀਐਂਟਲ ਕਾਲਜ, ਲਾਹੌਰ ਖੋਲ੍ਹਿਆ ਗਿਆ। ਇਸਦੇ ਪ੍ਰਿੰਸੀਪਲ, ਡਾਕਟਰ ਲੈਂਟੀਨਰ, ਦੇਸੀ ਜ਼ਬਾਨਾਂ ਦੇ ਪਰਚਾਰ ਦੇ ਪਕੇ ਹਮਾਇਤੀ ਸਨ। ਇਸ ਕਾਲਜ ਦਾ ਮਨੋਰਥ ਹੀ ਦੇਸੀ ਜ਼ਬਾਨਾਂ ਦਾ (ਜਿਸ ਵਿਚ ਪੰਜਾਬੀ ਨੂੰ ਪਹਿਲਾ ਦਰਜਾ ਦਿਤਾ ਗਿਆ) ਪਰਚਾਰ ਸੀ। ਪੰਜਾਬੀ ਦੀਆਂ ਪਹਿਲੀਆਂ ਜਮਾਤਾਂ ੧੮੭੭

ਈ: ਵਿਚ ਖੋਲ੍ਹੀਆਂ ਗਈਆਂ ਤੇ ਪੰਜਾਬੀ ਦੇ ਪਹਿਲੇ ਲੈਕਚਰਾਰ ਭਾਈ ਗੁਰਮੁਖ ਸਿੰਘ ਜੀ ਨੀਅਤ ਕੀਤੇ ਗਏ।

(੩) ਅੰਗਰੇਜ਼ਾਂ ਲਈ ਪੰਜਾਬੀਆਂ ਦੇ ਮੇਲ ਜੋਲ ਤੇ ਉਨ੍ਹਾਂ ਉਤੇ ਹਕੂਮਤ ਕਰਨ ਲਈ ਪੰਜਾਬੀ ਬੋਲੀ ਤੇ ਸਿਖ ਇਤਿਹਾਸ ਦੀ ਵਾਕਫ਼ੀਅਤ ਜ਼ਰੂਰੀ ਸੀ। ਸੋ ਪੰਜਾਬੀ-ਅੰਗਰੇਜ਼ੀ ਸ਼ਬਦ ਕੋਸ਼ ਤਿਆਰ ਕਰਵਾਏ ਗਏ। ਭਾਈ ਮਈਆ ਸਿੰਘ ਦਾ ਕੋਸ਼ ਬੜੀ ਖੋਜ ਤੇ ਵਾਕਫ਼ੀਅਤ ਦਸਦਾ ਹੈ ਤੇ ਇਸ ਵਿਚ ਪਹਿਲੀ ਵੇਰ ਪੰਜਾਬੀ ਦੇ ਸਭ ਹਿੱਸਿਆਂ ਦੀਆਂ ਉਪ-ਭਾਖਾਵਾਂ ਨੂੰ ਪਰਚਲਤ ਕਰਨ ਦਾ ਨਿਸਫਲ ਯਤਨ ਕੀਤਾ ਗਿਆ ਹੈ, ਭਾਵੇਂ ਇਹ ਮੁਕੰਮਲ ਨਹੀਂ ਆਖਿਆ ਜਾ ਸਕਦਾ। ਇਹ ਕੋਸ਼ ੧੮੯੪ ਈ: ਵਿਚ ਛਪਿਆ।

(੪) ਈਸਾਈ ਪਾਦਰੀ ਪੰਜਾਬ ਵਿਚ ਆਪਣੇ ਮਤ ਦੇ ਪ੍ਰਚਾਰ ਲਈ ਆਇ। ਇਹਨਾਂ ਨੇ ਲਧਿਆਨਵੀ ਉਪ-ਭਾਖਾ ਨੂੰ ਪ੍ਰਚਲਤ ਕਰਨ ਦਾ ਨਿਸਫਲ ਯਤਨ ਕੀਤਾ। ਗੁਰਮੁਖੀ ਟਾਈਪ ਪਹਿਲਾਂ ਪਹਿਲ ਇਨ੍ਹਾਂ ਨੇ ੧੮੪੬ ਵਿਚ ਬਣਵਾਇਆ।

(੫) ੧੮੮੨ ਵਿਚ ਲਾਹੌਰ ਵਿਚ ਪੰਜਾਬ ਯੂਨੀਵਰਸਟੀ ਖੋਲ੍ਹੀ ਗਈ। ਇਸ ਸਾਲ ਤੋਂ ਆਮ ਕਰਕੇ ਪੰਜਾਬੀਆਂ ਦੀ ਅੰਗਰੇਜ਼ੀ ਸਾਹਿਤ ਨਾਲ ਜਾਣ ਪਛਾਣ ਪੈਦਾ ਹੋਣੀ ਸ਼ੁਰੂ ਹੋਈ। ਨਾਲੇ ਇਸਦੇ ਪੰਜਾਬੀ ਦੇ ਇਮਤਿਹਾਨਾਂ ਨੇ (ਜੋ ਫ਼ਾਰਸੀ ਤੇ ਗੁਰਮੁਖੀ ਅਖਰਾਂ ਵਿਚ ਦੇਣੇ ਪ੍ਰਵਾਨ ਹੋਏ) ਪੰਜਾਬੀ ਸਾਹਿਤ ਦੇ ਪੜ੍ਹਨ ਲਈ ਪਾਠਕ ਪੈਦਾ ਕਰਨ ਲਈ ਕਾਫ਼ੀ ਸਹਾਇਤਾ ਕੀਤੀ, ਭਾਵੇਂ ਅੰਗਰੇਜ਼ੀ ਦੇ ਵਿਦਿਆ ਦੇਣ ਦੇ ਸਾਧਨ ਬਣਾਏ ਜਾਣ ਨੇ ਪੰਜਾਬੀ ਦੇ ਰਾਹ ਵਿਚ ਬੇ-ਅੰਤ ਔਕੜਾਂ ਵੀ ਲਿਆ ਖਲ੍ਹਾਰੀਆਂ।

(੬) ਓਰੀਐਂਟਲ ਕਾਲਜ ਕੌਂਸਲ ਨੂੰ ਪੰਜਾਬੀ, ਉਰਦੂ, ਹਿੰਦੀ ਦੀਆਂ ਚੋਣਲੀਆਂ ਰਚਨਾਵਾਂ ਲਈ ਇਨਾਮ ਦੇਣ ਦਾ ਅਖ਼ਤਿਆਰ

ਦਿਤਾ ਗਿਆ ।

(੭) ਪੰਜਾਬ ਟੈਕਸਟ ਬੁਕ ਕਮੇਟੀ ਨੇ ਪੰਜਾਬ ਵਿਚ ਪ੍ਰਦੇਸੀ ਬੋਲੀਆਂ ਵਿਚ ਲਿਖੀਆਂ ਪੁਸਤਕਾਂ ਦੇ ਉਲੱਥੇ ਕਰਵਾਏ ਤੇ ਮੌਲਿਕ ਰਚਨਾਵਾਂ ਲਈ ਇਨਾਮ ਦਿਤੇ ।

ਦੂਜਾ ਵਡਾ ਅਸਰ ਸਿੰਘ ਸਭਾ ਲਹਿਰ ਦਾ ਸੀ। ਕੁਝ ਹਿੰਦੂ ਮੁਸਲਿਮ ਲਹਿਰਾਂ ਦੇ ਮੋੜਵੇਂ ਅਸਰ ਕਰਕੇ, ਕੁਝ ਸਿਖਾਂ ਦੀ ਗਈ ਗਵਾਚੀ ਸ਼ਾਨ ਪੈਦਾ ਕਰਨ ਲਈ (ਜਿਸ ਕੰਮ ਲਈ ਅੰਗਰੇਜ਼ੀ ਰਾਜ ਨਾਲ ਮਿਲਵਰਤਣ ਜ਼ਰੂਰੀ ਸਮਝੀ ਗਈ) ਕੁਝ ਧਾਰਮਕ ਭਾਵਾਂ ਦੀ ਵਧ ਰਹੀ ਅਣਹੋਂਦ ਤੋਂ ਛਿਥਿਆਂ ਪੈ ਕੇ ਭਾਈ ਗੁਰਮੁਖ ਸਿੰਘ, ਜਵਾਹਰ ਸਿੰਘ ਆਦਿਕ ਨੇ ਲਾਹੌਰ ਵਿਚ "ਖ਼ਾਲਸਾ ਦੀਵਾਨ" ਦੀ ਨੀਂਹ ਰਖੀ। ਇਕ ਸਿੰਘ ਸਭਾ ਤਾਂ ਅੰਮ੍ਰਿਤਸਰ ਵਿਚ ੧੮੭੩ ਈ: ਵਿਚ ਹੀ ਬਣ ਚੁਕੀ ਸੀ ਤੇ ੧੮੭੯ ਵਿਚ ਲਾਹੌਰ ਵਿਚ; ਪਰ ਸਾਰੇ ਸੂਬੇ ਵਿਚ ਸਿੰਘ ਸਭਾਵਾਂ ਦਾ ਜਾਲ ਵਿਛਾਣ ਤੇ ਉਨ੍ਹਾਂ ਨੂੰ ਇਕ ਮੁਠ ਕਰਨ ਲਈ ਖ਼ਾਲਸਾ ਦੀਵਾਨ ਲਾਹੌਰ ਹੀ ਜ਼ਿਮੇਂਵਾਰ ਸੀ। ਦੋ ਵਰ੍ਹੇ ਵਿਚ ਲਗ ਭਗ ਡੇਢ ਸੌ ਸਿੰਘ ਸਭਾਵਾਂ ਕਾਇਮ ਹੋਈਆਂ, ਜਿਨ੍ਹਾਂ ਵਿਚੋਂ ਉਘੀਆਂ ਇਹ ਸਨ : ਅੰਮ੍ਰਿਤਸਰ, ਲਾਹੌਰ, ਰਾਵਲ ਪਿੰਡੀ, ਪਿਸ਼ਾਵਰ, ਬਨੂੰ, ਕੋਹਾਟ, ਐਬਟਾਬਾਦ, ਜਲੰਧਰ, ਗੁਜਰਾਂਵਾਲਾ, ਲਾਇਲਪੁਰ, ਪਟਿਆਲਾ, ਸ਼ਿਮਲਾ, ਜੇਹਲਮ, ਲੁਧਿਆਣਾ, ਅੰਬਾਲਾ, ਕੋਇਟਾ, ਮੁਲਤਾਨ, ਕਪੂਰਥਲਾ, ਫ਼ਰੀਦ ਕੋਟ । ਇਹ ਸਾਰੇ ਸ਼ਹਿਰ ਵਪਾਰ, ਪੰਜਾਬੀ ਸਭਿਆਚਾਰ, ਤੇ ਹਕੂਮਤ ਦੀ ਮਸ਼ੀਨਰੀ ਦੇ ਕੇਂਦਰ ਸਨ ।

ਇਹ ਸਿੰਘ ਸਭਾਵਾਂ ਪੰਜਾਬੀ ਪ੍ਰਚਾਰ ਨੂੰ ਆਪਣੇ ਸਾਹਮਣੇ ਰਖਦੀਆਂ ਸਨ (੧) ਗੁਰਪੁਰਬ ਆਦਿਕਾਂ ਉਤੇ ਉਘੇ ਲਿਖਾਰੀਆਂ ਦੇ ਧਾਰਮਕ ਟਰੈਕਟ ਵੰਡਦੀਆਂ, ਪ੍ਰਾਇਮਰੀ ਤੇ ਮਿਡਲ ਸਕੂਲ ਖੋਲ੍ਹਦੀਆਂ

ਤੇ ਉਪਦੇਸ਼ਕਾਂ ਆਦਿਕ ਰਾਹੀਂ ਪੰਜਾਬੀ ਪ੍ਰਚਾਰ ਉਤੇ ਜ਼ੋਰ ਦੇਂਦੀਆਂ ਸਨ। ਇਨ੍ਹਾਂ ਦੇ ਹਿਸਾਬ ਕਿਤਾਬ ਪੰਜਾਬੀ ਵਿਚ, ਚਿਠੀ ਪਤਰ ਪੰਜਾਬੀ ਵਿਚ, ਵਿਆਖਿਆਨ ਪੰਜਾਬੀ ਵਿਚ ਹੁੰਦੇ ਸਨ।

(੨) ਧਾਰਮਕ ਅਖ਼ਬਾਰਾਂ ਜਾਰੀ ਕੀਤੀਆਂ ਗਈਆਂ। ਸਭ ਤੋਂ ਪਹਿਲਾਂ "ਗੁਰਮੁਖੀ" ਅਖ਼ਬਾਰ ੧੮੮੦ ਵਿਚ ਨਿਕਲਿਆ। ਉਨੀਵੀਂ ਸਦੀ ਦੇ ਅਖ਼ੀਰ ਵਿਚ ਖ਼ਾਲਸਾ ਅਖ਼ਬਾਰ ਨੇ ਕਾਫ਼ੀ ਪਰ-ਸਿਧਤਾ ਹਾਸਲ ਕੀਤੀ ਤੇ ੧੮੯੯ ਵਿਚ "ਖਾਲਸਾ ਸਮਾਚਾਰ" ਨਿਕਲਿਆ। ਇਨ੍ਹਾਂ ਅਖ਼ਬਾਰਾਂ ਨੇ ਨਵੀਨ ਪੰਜਾਬੀ ਵਾਰਤਕ ਦੇ ਘੜਨ ਲਈ ਹੰਭਲਾ ਮਾਰਿਆ।

(੩) ਖ਼ਾਲਸਾ ਦੀਵਾਨ ਦੀਆਂ ਹੀ ਕੋਸ਼ਸ਼ਾਂ ਨਾਲ ੧੮੯੨ ਵਿਚ ਖ਼ਾਲਸਾ ਕਾਲਜ, ਅੰਮ੍ਰਿਤਸਰ, ਕਾਇਮ ਹੋਇਆ, ਜਿਸ ਵਿਚ ਅੰਗਰੇਜ਼ੀ ਵਿਦਿਆ ਦੇ ਨਾਲ ਨਾਲ ਪੰਜਾਬੀ ਵਿਦਿਆ ਲਈ ਵੀ ਪ੍ਰਬੰਧ ਕੀਤਾ ਗਿਆ। ਏਥੋਂ ਦੇ ਵਿਦਿਆਰਥੀਆਂ ਤੇ ਪ੍ਰੋਫ਼ੈਸਰਾਂ ਨੇ ਪੰਜਾਬੀ ਸਾਹਿਤ ਦੇ ਬਣਾਣ ਵਿਚ ਕੋਈ ਘਟ ਹਿਸਾ ਨਹੀਂ ਲਿਆ।

(੪) ਭਾਈ ਵੀਰ ਸਿੰਘ ਜੀ ਦੀ "ਖਾਲਸਾ ਟ੍ਰੈਕਟ ਸੋਸਾਇਟੀ" ੧੮੯੪ ਵਿਚ ਕਾਇਮ ਹੋਈ, ਜਿਸ ਰਾਹੀਂ ਹੁਣ ਤਕ ਨੌਂ ਸੌ ਦੇ ਲਗ ਭਗ ਟਰੈਕਟ ਪਰਕਾਸ਼ਤ ਹੋ ਚੁਕੇ ਹਨ। ਇਹ ਵੀ ਆਮ ਕਰ ਕੇ ਸਿੰਘ ਸਭਾ ਲਹਿਰ ਦੇ ਆਸ਼ਿਆਂ ਦੇ ਪ੍ਰਚਾਰ ਲਈ ਹੀ ਹੋਂਦ ਵਿਚ ਲਿਆਂਦੀ ਗਈ।

(੫) ਖ਼ਾਲਸਾ ਦੀਵਾਨ, ਲਾਹੌਰ, ਦੇ ਸੇਵਕਾਂ ਦੀ ਮ੍ਰਿਤੂ ਤੋਂ ਪਿਛੋਂ ਇਹ ਦੀਵਾਨ ਖ਼ਤਮ ਹੋ ਗਿਆ ਤੇ ਅੰਮ੍ਰਿਤਸਰ ਵਿਚ ਇਨ੍ਹਾਂ ਹੀ ਆਸ਼ਿਆਂ ਦੇ ਪਰਚਾਰਣ ਲਈ "ਚੀਫ਼ ਖਾਲਸਾ ਦੀਵਾਨ" ਬਣਿਆ ੀ ਜਿਸਦੀ ਵਿਦਿਅਕ ਕਮੇਟੀ ਨੇ ੧੯੦੮ ਤੋਂ ਲੈਕੇ ਹੁਣ ਤਾਈਂ ਪੰਜਾਬ, ਪ੍ਰਚਾਰ ਲਈ ਹੇਠ ਲਿਖੇ ਕੰਮ ਕੀਤੇ ਹਨ :

(੧) ਸਾਲਾਨਾ ਕਾਨਫਰੰਸਾਂ ਉਤੇ ਕਵੀ ਦਰਬਾਰ ਰਚਕੇ ਤੇ ਪੰਜਾਬੀ ਕਵੀਆਂ ਨੂੰ ਇਨਾਮ ਆਦਿਕ ਦੀ ਦਿਲਬਰੀ ਦੇਕੇ ਨਵੀਂ ਕਵਿਤਾ ਦੇ ਪੜ੍ਹਨ ਸੁਣਨ ਲਈ ਸ਼ੌਕ ਪੈਦਾ ਕੀਤਾ ਹੈ।

(੨) ਕਈ ਥਾਈਂ ਖ਼ਾਲਸਾ ਸਕੂਲ ਖੋਲ੍ਹਕੇ ਉਨ੍ਹਾਂ ਦੀ ਮਾਇਕ ਸਹਾਇਤਾ ਕਰਕੇ ਪੰਜਾਬੀ ਦੀ ਪੜ੍ਹਾਈ ਲਈ ਰਾਹ ਸਾਫ਼ ਕੀਤਾ।

(੩) ਕਈ ਪੰਜਾਬੀ ਰਚਨਾਵਾਂ ਖ਼ਰੀਦ ਕੇ ਸਕੂਲ ਲਾਇ-ਬ੍ਰੇਰੀਆਂ ਵਿਚੋਂ ਵੰਡ ਕੇ ਲਿਖਾਰੀਆਂ ਦੇ ਹੌਸਲੇ ਵਧਾਏ। (੪) ਸਰਦਾਰ ਧਰਮ ਸਿੰਘ ਨੇ "ਗੁਰੂ ਨਾਨਕ ਵਿਦਿਆ ਭੰਡਾਰ ਟਰਸਟ" ਕਾਇਮ ਕਰਕੇ ਤੇ ਪੰਜਾਬੀ ਵਿਚ ਵਿਦਿਆ ਪਰਚਾਰ ਕਰਕੇ ਮਾਦਰੀ ਬੋਲੀ ਦੀ ਸੇਵਾ ਕੀਤੀ ਹੈ।

ਇਸ ਤੋਂ ਬਿਨਾਂ ਕਈ ਸ਼ਖ਼ਸੀਅਤਾਂ ਦੀਆਂ ਜ਼ਾਤੀ ਕੋਸ਼ਸ਼ਾਂ ਨੇ ਵੀ ਪੰਜਾਬੀ ਪਰਚਾਰ ਲਈ ਘਟ ਕੰਮ ਨਹੀਂ ਕੀਤਾ। ਇਨ੍ਹਾਂ ਵਿਚੋਂ ਭਾਈ ਸਾਹਿਬ ਭਾਈ ਵੀਰ ਸਿੰਘ, ਭਾਈ ਮੋਹਣ ਸਿੰਘ ਜੀ ਵੈਦ, ਸਰਦਾਰ ਚਰਨ ਸਿੰਘ ਸ਼ਹੀਦ, ਸਰਦਾਰ ਗੁਰਬਖਸ਼ ਸਿੰਘ ਐਡੀਟਰ "ਪ੍ਰੀਤ ਲੜੀ", ਪ੍ਰਿੰਸੀਪਲ ਜੋਧ ਸਿੰਘ ਤੇ ਪ੍ਰੋਫੈਸਰ ਤੇਜਾ ਸਿੰਘ ਦੇ ਯਤਨ ਸਾਡੀ ਅਮੁਕ ਸ਼ਲਾਘਾ ਦੇ ਹਕਦਾਰ ਹਨ। ਭਾਈ ਸਾਹਿਬ ਵੀਰ ਸਿੰਘ ਸਬੰਧੀ ਅਸੀਂ ਅਗੇ ਚਲਕੇ ਲਿਖਾਂਗੇ। ਭਾਈ ਮੋਹਨ ਸਿੰਘ ਵੈਦ ਨੇ ਹਿੰਦੀ ਵਿਚੋਂ ਬੇਅੰਤ ਉਲਥੇ ਕਰਕੇ ਤੇ "ਪੰਜਾਬੀ ਪਰਚਾਰ ਰਤਨਾ-ਵਲੀ", "ਪੰਜਾਬੀ ਪਰਚਾਰ ਬੁਕ ਏਜੰਸੀ" (੧੯੧੦) ਸਵਦੇਸ਼ ਭਾਸ਼ਾ ਪਰਚਾਰਨੀ ਸਭਾ (੧੯੧੩) ਆਦਿਕ ਕਾਇਮ ਕਰਕੇ ਤੇ ਚਰਨ ਸਿੰਘ ਜੀ ਨੇ ਮੌਲਕ ਰਚਨਾਂ ਰਚਕੇ, ਪੰਜਾਬੀ ਕਾਨਫਰੰਸਾਂ ਤੇ ਕਵੀ ਦਰਬਾਰ ਸਜਾਕੇ, ਸੈਂਟਰਲ ਪੰਜਾਬੀ ਸਭਾ ਅੰਮ੍ਰਿਤਸਰ ਕਾਇਮ ਕਰਕੇ, ਰਾਜਿਆਂ ਤੇ ਰਈਸਾਂ ਦੀ ਪੰਜਾਬੀ ਲਈ ਸਰਪਰਸਤੀ ਹਾਸਲ ਕਰਕੇ ਤੇ ਲਿਖਾਰੀਆਂ ਨੂੰ ਉਤਸ਼ਾਹ ਦੇਕੇ ਮਾਣ ਵਧਾਇਆ। ਸਰਦਾਰ ਗੁਰਬਖਸ਼ ਸਿੰਘ ਨੇ

ਨਵੀਂ ਵਾਰਤਕ ਘੜੀ ਹੈ, ਨਵੇਂ ਖਿਆਲ, ਨਵੀਂ ਬੋਲੀ, ਨਵੇਂ ਖ਼ਿਆਲ-ਚਿਤਰ ਤੇ ਰੂਪਕ, ਇਨ੍ਹਾਂ ਨੇ ਤੇ ਪ੍ਰੋਫ਼ੈਸਰ ਤੇਜਾ ਸਿੰਘ ਨੇ ਪੰਜਾਬੀ ਵਾਰਤਕ ਤੇ ਕਵਿਤਾ ਨੂੰ ਗ਼ੈਰ-ਫ਼ਿਰਕੂ (Secular) ਬਣਾਉਣ ਲਈ ਕਾਫ਼ੀ ਸਹਾਇਤਾ ਕੀਤੀ ਹੈ। ਪ੍ਰਿੰਸੀਪਲ ਜੋਧ ਸਿੰਘ ਨੇ ਨਵੇਂ ਲਿਖਾਰੀਆਂ ਨੂੰ ਉਤਸ਼ਾਹ ਦੇਕੇ ਉਨ੍ਹਾਂ ਨੂੰ ਵਧੀਆ ਸਾਹਿਤ ਲਿਖਣ ਲਈ ਪ੍ਰੇਰਿਆ ਹੈ।

ਇਨ੍ਹਾਂ ਤੋਂ ਬਿਨਾ ਸੁਰਗਵਾਸੀ ਕਰਨਲ ਭੋਲਾ ਨਾਥ (ਐਡੀਟਰ ਸਾਰੰਗ) ਜੋਸ਼ਵਾ ਫ਼ਜ਼ਲ ਦੀਨ (ਐਡੀਟਰ "ਪੰਜਾਬੀ ਦਰਬਾਰ") ਪਰਾਸ਼ਰ ਭਾਈ, ਸਰ ਸ਼ਹਾਬ ਦੀਨ (ਕਰਤਾ "ਮੁਸੱਦਸ ਹਾਲੀ") ਸੁਰਗਵਾਸੀ ਕਾਜ਼ੀ ਫ਼ਜ਼ਲ ਹਕ ਤੇ ਮਿਸਟਰ ਐਸ. ਪੀ. ਸਿੰਘਾ ਆਦਿਕ ਨੇ ਵੀ ਪੰਜਾਬੀ ਪਰਚਾਰ ਲਈ ਕਾਫ਼ੀ ਯਤਨ ਕੀਤੇ ਹਨ ਜਾਂ ਆਪਣੀ ਸ੍ਰਪਰਸਤੀ ਦਿਤੀ ਹੈ।

## ਕਵਿਤਾ (ਰਹੱਸਵਾਦੀ)

ਇਸ ਸਮੇਂ ਕਵਿਤਾ ਨੇ ਖ਼ਾਸ ਉਨਤੀ ਕੀਤੀ। ਪਹਿਲੀ ਕਵਿਤਾ ਤਾਂ ਸਿੰਘ ਸਭਾ ਲਹਿਰ ਦੇ ਅਸਰ ਹੇਠ ਹੀ ਪੈਦਾ ਹੋਈ, ਜਿਸਦੇ ਉਘੇ ਲਿਖਾਰੀ ਭਾਈ ਵੀਰ ਸਿੰਘ ਜੀ (੧੮੭੨—) ਹਨ। ਆਪ ਨੇ ਕਵਿਤਾ ਵਿਚ ਰਾਣਾ ਸੂਰਤ ਸਿੰਘ (੧੯੦੫) ਲਹਿਰਾਂ ਦੇ ਹਾਰ (੧੯੨੧) ਮਟਕ ਹੁਲਾਰੇ (੧੯੨੫), ਬਿਜਲੀਆਂ ਦੇ ਹਾਰ (੧੯੨੭) ਤੇ ਪ੍ਰੀਤ ਵੀਣਾ ਆਦਿਕ ਪੁਸਤਕਾਂ ਰਚੀਆਂ।

ਰਾਣਾ ਸੂਰਤ ਸਿੰਘ ਵਿਚ ਲਿਖੀ ਕਵਿਤਾ ਤਾਂ ਨਿਰੋਲ ਸਿਖ ਕਵਿਤਾ ਹੈ, ਜਿਸ ਵਿਚ ਗੁਰੂ ਗ੍ਰੰਥ ਸਾਹਿਬ ਤੋਂ ਪ੍ਰੇਰਨਾ ਲੈਕੇ ਆਪਣੇ ਅਸਲੇ ਤੋਂ ਵਿਛੜੀ ਹੋਈ ਇਕ ਰੂਹ, ਰਾਣੀ ਰਾਜ ਕਰ, ਦੀ ਪ੍ਰੀਤਮ-ਮਿਲਾਪ ਲਈ ਬਿਹਬਲਤਾ, ਉਦਾਸੀ, ਵਖ ਵਖੋ ਧਰਮਾਂ ਦੇ ਕਠਨ ਰਸਤੇ

ਤੇ ਆਤਮਾਂ ਨੂੰ ਘੜੀ ਮੁੜੀ ਡੋਗਣ ਦੇ ਵਸੀਲਿਆਂ ਉਤੇ ਵਿਸਥਾਰ ਸਹਿਤ ਚਾਨਣਾ ਪਾਕੇ ਅੰਤ ਗੁਰਮੁਖ ਦਾ ਮਿਲਾਪ ਕਰਾ ਕੇ ਰਾਜ-ਯੋਗ (ਦੁਨੀਆਂ ਵਿਚ ਰਹਿਕੇ ਇਸਤੋਂ ਉਪਰਾਮ ਰਹਿਣ) ਦਾ ਤ੍ਰੀਕਾ ਦਸਿਆ ਹੈ। ਇਹ ਕਵਿਤਾ ਸਾਡੀ ਸੂਫ਼ੀ ਜਾਂ ਭਗਤੀ ਪਰੰਪਰਾ ਨੂੰ ਬਿਆਨ ਉਪਮਾਵਾਂ, ਲਿਖਣ—ਢੰਗ, ਆਦਿਕ ਸਭ ਪਾਸਿਆਂ ਤੋਂ ਤਿਲਾਂਜਲੀ ਦੇ ਗਈ ਹੈ। ਇਸ ਕਵਿਤਾ ਵਿਚ ਸੋਚ ਉਡਾਰੀ ਪ੍ਰਧਾਨ ਹੈ ਤੇ ਖ਼ਿਆਲ ਦੀ ਬੱਝਵੀਂ ਉਸਾਰੀ ਹੈ। ਕਹਾਣੀ ਦਾ ਰਸ ਕੋਈ ਨਹੀਂ, ਨਿਰੋਲ ਰੂਹ ਦੇ ਤਜਰਬੇ ਹਨ। ਕਿਤੇ ਕਿਤੇ ਕੁਦਰਤੀ ਨਜ਼ਾਰਿਆਂ ਨੂੰ ਰੂਹ ਦੀ ਹਾਲਤ ਦੇ ਨਾਲ ਮੇਲ ਕੇ ਮਾਨੁਖ ਤੇ ਕੁਦਰਤ ਦੇ ਡੂੰਘੇ ਸੰਜੋਗ ਵਲ ਇਸ਼ਾਰਾ ਕੀਤਾ ਹੈ। ਰਾਣਾ ਸੂਰਤ ਸਿੰਘ ਇਕ ਮਹਾਂ-ਕਾਵਿ ਹੈ, ਜਿਸ ਵਿਚ ਜਿਥੇ ਖ਼ਿਆਲ ਤੇ ਤਜਰਬੇ ਦਾ ਫੈਲਾ ਹੈਰਾਨ ਕਰਨ ਵਾਲਾ ਹੈ, ਉਥੇ ਜਜ਼ਬੇ ਨੂੰ ਖਿਆਲ ਦੇ ਤਾਬਿਆ ਰਖਿਆ ਗਿਆ ਹੈ, ਤੇ ਹੁਨਰ ਨੂੰ ਕਾਬੂ ਤੋਂ ਬਾਹਰ ਨਹੀਂ ਜਾਣ ਦਿਤਾ ਗਿਆ। ਇਸ ਤਰ੍ਹਾਂ ਇਹ ਇਕ ਕਲਾਸਿਕ ਰਚਨਾਂ ਹੈ। ਇਸ ਪੁਸਤਕ ਦਾ ਜਿਥੇ ਖ਼ਿਆਲ ਸਿਖੀ ਹੈ, ਉਥੇ ਸਿਖ ਸਾਹਿਤ ਦੀ ਸ਼ਬਦਾਵਲੀ ਨੂੰ ਵੀ ਨਵੇਂ ਸਿਰੋਂ ਸੁਰਜੀਤ ਕੀਤਾ ਗਿਆ ਹੈ (ਜਿਵੇਂ ਪਰਮ ਰਸ, ਖੀਵਾ, ਹਰ ਕੀਰਤ, ਰਸ ਭਿੰਨੜਾ, ਚਰਨ, ਪਰਸਨ, ਰਸਕ, ਰੰਗ, ਜੀਆਦਾਨ, ਆਦਿਕ ਨੂੰ) ਆਸਾਂ ਅੰਦੇਸ਼ਿਆਂ, ਹੋਣ ਨਾ ਹੋਣ, ਜੀਵਨ ਮਨੋਰਥ ਦੀ ਬੇਓੜਕ ਪਰ ਨਿਰਾਰਥਕ ਭਾਲ ਤੇ ਰੂਹ ਦੀ ਦੋ-ਦਲੀਲੀ ਨੂੰ ਇਹ ਕਵਿਤਾ ਨਾ ਕੇਵਲ ਵਿਸਥਾਰ ਵਿਚ ਦਰਸਾਂਦੀ ਹੈ, ਸਗੋਂ ਇਸ ਲਈ ਇਕ ਰਹੱਸਵਾਦੀ ਹੱਲ ਵੀ ਲਭਦੀ ਹੈ। ਜੀਊਂਦੇ ਜੀਵਨ ਨੂੰ, ਬਾਕੀ ਸਾਰੇ ਦਿਸਦੇ ਜੀਵਨ ਨਾਲ ਐਉਂ ਜੋੜਨਾ ਕਿ ਆਪਾ ਭੁਲ ਜਾਏ; ਹਰ ਕਿਸੇ ਲਈ ਆਪਾ ਵਾਰਨਾ, ਬਲਿਹਾਰ ਜਾਣਾ, ਪਰ ਦਿਲ ਵਿਚ ਇਹ ਨਾ ਲਿਆਣਾ, ਕਿ ਸਭ ਕੁਝ ਮੈਂ ਕਰ ਰਿਹਾ ਹਾਂ, ਸੁਰਤ ਨੂੰ ਕਿਸੇ ਉਚੇਰੀ ਪਦਵੀ ਵਿਚ ਰਖਣਾ ਤੇ

ਇਸ ਤਰ੍ਹਾਂ ਮਨ ਦੀ ਉਚਿਆਣ ਨੀਵਾਣ ਨੂੰ ਇਕ ਪੱਧਰ ਤੇ ਰਖਣਾ। ਇਹੀ ਸਾਡਾ ਜੀਵਨ ਮਨੋਰਥ ਹੈ।

ਇਤਨੇ ਫੈਲਾ ਵਾਲੀ ਰਚਨਾ ਜੇਹੜੀ ਕਹਾਣੀ ਦੁਆਲੇ ਨਹੀਂ, ਸਗੋਂ ਇਕ ਖ਼ਿਆਲ ਦੁਆਲੇ ਆਪਣੀ ਕਵਿਤਾ ਦਾ ਤਾਣਾ ਤਣਦੀ ਹੈ, ਪੰਜਾਬੀ ਵਿਚ ਇਹ ਪਹਿਲੀ ਹੈ। ਖ਼ਿਆਲ ਇਸਦਾ ਓਹੀ ਹੈ ਜੋ ਸਿਖ ਮਤ ਦਾ ਮੁਢਲਾ ਆਸ਼ਾ ਹੈ, ਪਰ ਇਸਨੂੰ ਇਕ ਨਵੇਂ ਚੋਖਟ ਵਿਚ, ਨਵੇਂ ਇਸ਼ਾਰਿਆਂ ਤੇ ਅਲੰਕਾਰਾਂ ਦੀ ਸਹਾਇਤਾ ਲੈ ਕੇ (ਜਿਸਨੂੰ ਪਛਮੀ ਸਾਹਿਤ ਦੀ ਰੋਸ਼ਨ ਨਾਲ ਚਾਨਣਿਆਇਆ-ਦਿਮਾਗ਼ ਵੀ ਆਪਣੀ ਅੰਦਰਲੀ ਨਿਜੀ ਦੋ-ਦਲੀਲੀ ਤੋਂ ਓਪਰਾ ਨਾ ਸਮਝੇ, ਜਾਂ ਸਮਝ ਕੇ ਸੁਣਨ ਤੋਂ ਜਾਂ ਇਸਦੀ ਹੋਂਦ ਮੰਨਣ ਤੋਂ ਇਨਕਾਰ ਨਾ ਕਰੇ, ਜਾਂ ਇਸਨੂੰ ਪੁਰਾਣੀ ਵਹਿਮੀ ਘਾੜਤ ਆਖ ਕੇ ਤਿਆਗ ਨਾ ਸਕੇ) ਤੇ ਅੰਗਰੇਜ਼ੀ ਦੇ ਰਹਸਵਾਦੀ ਕਵੀਆਂ ਦੀ ਅਜੇਹੀ ਰਚਨਾਂ ਤੋਂ ਪਰਭਾਵਤ ਹੋ ਕੇ ਲਿਖਿਆ ਹੈ। ਕਵਿਤਾ ਸਿਰਖੰਡੀ ਛੰਦ ਵਿਚ ਹੈ, ਜੋ ਪਹਿਲੇ ਬੀਰ-ਰਸੀ ਰਚਨਾ ਲਈ ਵਰਤਿਆ ਜਾਂਦਾ ਸੀ। ਭਾਈ ਸਾਹਿਬ ਨੇ ਪਹਿਲੀ ਵੇਰ ਇਸਨੂੰ ਰੂਹ ਦੇ ਤਜਰਬੇ ਬਿਆਨਣ ਲਈ ਵਰਤਿਆ ਹੈ। ਅਗੇ ਇਸ ਛੰਦ ਵਿਚ ਖ਼ਿਆਲ ਨੂੰ ਸਤਰ ਦੇ ਮੁਕਣ ਨਾਲ ਮੁਕਣਾ ਪੈਂਦਾ ਸੀ, ਜਿਸ ਨਾਲ ਕਵਿਤਾ ਵਿਚ ਲਚਕ ਨਹੀਂ ਸੀ ਰਹਿੰਦੀ ਤੇ ਸਾਰਾ ਜ਼ੋਰ ਬਨਾਵਟ ਉਤੇ ਦੇਣਾ ਪੈਂਦਾ ਸੀ। ਪਰ ਭਾਈ ਸਾਹਿਬ ਨੇ ਆਪਣੇ ਖ਼ਿਆਲ ਨੂੰ ਸਤਰਾਂ ਦੀ ਲੰਮਿਆਈ ਪਿਛੇ ਤਰੋੜਿਆ ਨਹੀਂ, ਸਗੋਂ ਖ਼ਿਆਲ ਨੂੰ ਕਈ ਸਤਰਾਂ ਵਿਚ ਫ਼ੈਲਾ ਕੇ ਸਟਾਪ ਲਿਆਂਦਾ ਹੈ ਤੇ ਇਸ ਤਰ੍ਹਾਂ ਬਣਤਰ (Form) ਨੂੰ ਖ਼ਿਆਲ ਅਧੀਨ ਕਰ ਦਿਤਾ ਹੈ, ਉਪਰ ਹਾਵੀ ਨਹੀਂ ਹੋਣ ਦਿਤਾ। ਸਾਡੀ ਕਵਿਤਾ ਵਿਚ ਇਹ ਇਕ ਨਵੀਂ ਖੁਲ੍ਹ ਲਈ ਗਈ ਹੈ, ਜਿਸਨੇ ਉਡਾਰੀ ਦੇ ਖੰਭ ਖੁਲ੍ਹੇ ਖੋਲ੍ਹ ਦਿਤੇ ਹਨ ਤੇ ਬਨਾਵਟ ਵਲੋਂ ਰੁਚੀ ਨੂੰ ਖ਼ਿਆਲ ਵਲ ਮੋੜਿਆ ਹੈ।

'ਲਹਿਰਾਂ ਦੇ ਹਾਰ' ਵਿਚ ਖ਼ਿਆਲ ਸਿਖੀ ਹੈ, ਪਰ ਉਹ ਅਜੇਹੇ

ਅਲੰਕਾਰਾਂ ਤੇ ਇਸ਼ਾਰਿਆਂ ਵਿਚ ਲਪੇਟਿਆ ਹੋਇਆ ਹੈ, ਕਿ ਰਹਸਵਾਦ ਦਾ ਹਰ.ਮਾਣਨ ਵਾਲਾ ਇਸ ਨੂੰ ਪੜ੍ਹਕੇ ਸਵਾਦ ਲੈ ਸਕਦਾ ਹੈ। ਇਸ ਤਰ੍ਹਾਂ ਇਸ ਕਵਿਤਾ ਦਾ ਖੇਤਰ ਖੁਲ੍ਹ ਕੇ ਸਿਖੀ ਤੋਂ ਇਨਸਾਨੀ ਹੋ ਗਿਆ ਹੈ। ਪਰ ਜਜ਼ਬਾ ਹੁਣ ਵੀ ਧਾਰਮਕ ਹੈ, ਮਨੁਖੀ ਰੂਹ ਦੀ ਅਸਲੇ ਨਾਲ ਮਿਲਣ ਦੀ ਤਾਂਘ ਹੀ ਬਹੁਤੀਆਂ ਕਵਿਤਾਵਾਂ ਦਾ ਮਜ਼ਮੂਨ ਹੈ :

"ਹੁਣ ਜੀ ਨਾ ਲਗਦਾ ਆਹਲਣੇ,
ਰੋਂਦੇ ਨੀ ਮਾਪੇ ਪਾਲਣੇ।

[ਕੋਇਲ ਦੇ ਬਚੇ ਕਾਵਾਂ ਦੇ ਆਲ੍ਹਣੇ

ਮਨੁਖ ਦੁਖੀ ਹੈ, ਕਿਉਂਕਿ ਅਸਲੇ ਤੋਂ ਵਿਛੜਿਆ ਹੋਇਆ ਹੈ, ਜਿਵੇਂ ਅੱਗ ਨਾਲੋਂ ਵਿਛੜਿਆ ਕੋਇਲਾ :

"ਵਿਛੜ ਕੇ ਕਾਲਖ ਸੀ ਆਈ, ਬਿਨ ਮਿਲਿਆਂ ਨਹੀ ਲਹਿੰਦੀ।

[ਵਿਛੋੜਾ-ਵਸਲ

ਅਸਲੇ ਨਾਲ, ਜੋ ਖੇੜਾ ਹੈ, ਮਿਲ ਜਾਣਾ ਹੀ ਜੀਵਨ ਹੈ, ਜਿਵੇਂ ਕੋਇਲਾ ਅੱਗ ਵਿਚ ਪੈ ਕੇ ਰਤਾ ਹੋ ਜਾਂਦਾ ਹੈ :

ਅੰਗ ਅੱਗ ਦੇ ਲਾ ਕੇ ਵੇਖੋ, ਚੜ੍ਹਦਾ ਰੂਪ ਸਵਾਇਆ।

[ਵਿਛੋੜਾ-ਵਸਲ

ਦੁਖ ਤੇ ਸੁਖ ਜ਼ਿੰਦਗੀ ਦੀਆਂ ਦੋ ਹਾਲਤਾਂ ਹਨ, ਜਿਵੇਂ ਤਸਵੀਰ ਦੇ ਦੋ ਪਾਸੇ, ਨ੍ਹਾ ਇਕ ਤੇ ਨਾ ਦੂਜਾ ਪੂਰੀ ਜ਼ਿੰਦਗੀ ਹਨ :

"ਬੁਲਬੁਲ ਪਰਕਾਸ਼ ਵੇਖੇਂ, ਇਕ ਰਸ ਚਾਹੇਂ ਹੋ ਜਾਈ।
ਆਸਾ ਅਫੱਲ ਇਹ ਹੈ, ਕੁਦਰਤ ਚਾਹੇਂ ਵਟਾਈ।

ਪੂਰੀ ਜ਼ਿੰਦਗੀ ਇਨ੍ਹਾਂ ਤੋਂ ਉਚੇਰੇ ਉਠ ਕੇ ਪਰਮ-ਆਤਮਾ ਵਿਚ ਜੋ ਦੋਹਾਂ ਹਾਲਤਾਂ ਤੋਂ ਨਿਆਰਾ ਹੈ, ਟੇਕ ਲਾਕੇ ਇਕ ਰਸ ਹੋਣ ਵਿਚ ਹੈ :

"ਸੁਹਣਪ ਪਿਆਰੜੇ ਦਾ ਚਾਹੇਂ, ਸਦਾ ਰਹਾਵੇ।
ਜਿਸ ਤੋਂ ਪਰਕਾਸ਼ ਹੋਵੇ, ਵਿਚ ਓਸਦੇ ਤੂੰ ਜਾਈਂ।
[ਬੁਲਬੁਲ ਤੇ ਰਾਹੀ

ਪੁੰਨ ਤੇ ਪਾਪ ਦੇ ਝਮੇਲੇ ਨਾਲੋਂ ਮੇਹਰ ਉਤੇ ਤਕਵਾ ਰਖਣਾ ਚਾਹੀਦਾ ਹੈ:–

"ਤੂੰ ਪਾਪੀ, ਤੂੰ ਪਾਪੀ ਕਹਿ ਕਹਿ, ਪੰਡਤ ਜਿੰਦ ਸੁਕਾਈ।
ਬਖਸ਼ਣ ਵਾਲਾ ਮਿਤੋਂ ਬਾਹਿਰ, ਅਸੀਂ ਮਿਤ ਵਿਚ ਭਾਈ।

ਅਤੇ ਅਕਲ ਨਾਲੋਂ ਮਸਤੀ ਮਨੁਖ ਨੂੰ ਵਧੀਕ ਜੀਵਨ-ਆਦਰਸ਼ ਦੇ ਨੇੜੇ ਰਖਦੀ ਹੈ:

"ਹੋਸ਼ਾਂ ਨਾਲੋਂ ਮਸਤੀ ਚੰਗੀ, ਜਿਹੜੀ ਰਖਦੀ ਸਦਾ ਟਿਕਾਣੇ"

ਇਸ ਲਈ ਜ਼ਿੰਦਗੀ ਕੀ ਹੈ ? ਕਿਉਂ ਹੈ ? ਆਦਿਕ ਦੀ ਮਾਰੂ ਬੇ-ਯਕੀਨੀ ਛਡਕੇ ਮਨੁਖ ਜੀਵਨ ਨੂੰ, ਜੇਹਾ ਕਿ ਉਹ ਦਿਸਦਾ ਹੈ, ਦੁਖ ਵਿਚ ਜਾਂ ਸੁਖ ਵਿਚ, ਪੁੰਨ ਵਿਚ ਜਾਂ ਪਾਪ ਵਿਚ, ਅੰਗੀਕਾਰ ਕਰੇ। ਇਸਨੂੰ ਇਕ ਕੌੜੀ ਅਸਲੀਅਤ ਸਮਝ ਕੇ ਇਸ ਤੋਂ ਪਿਛਾ ਨਾ ਛੁੜਾਵੇ, ਕਿਉਂਕਿ ਇਹ ਕੌੜੀ ਅਸਲੀਅਤ ਹੀ ਖੇੜਾ, ਰੂਪ ਤੇ ਸੁਹਣੱਪ ਦਾ ਦੂਜਾ ਰੂਪ ਹੈ।

ਮਨ ਟਿਕਾਉ ਵਿਚ ਹੋਵੇ, ਤੇ ਦਿਸਦੇ ਪਿਛੇ ਕਿਸੇ ਅਣ-ਦਿਸਦੀ ਅਸਲੀਅਤ ਨਾਲ, ਜੋ ਪਰਮ-ਸਚਿਆਈ ਹੈ, ਆਪਣਾ ਮਨ ਜੋੜਨ ਨਾਲ ਮਨੁਖ ਨੂੰ ਹਰ ਪਾਸੇ ਖੇੜਾ ਹੀ ਖੇੜਾ ਦਿਸਣ ਲੱਗ ਪੈਂਦਾ ਹੈ। ਤੇ ਇਹ ਅੰਦਰ ਦਾ ਖੇੜਾ ਆਪਣੀ ਖਿੱਚ ਨਾਲ ਚੌਗਿਰਦੇ ਨੂੰ ਖੇੜਦਾ ਰਹਿੰਦਾ ਹੈ।

"ਜੀਵਨ ਕੀ ਹੈ ?" ਨਾਮੇ ਕਵਿਤਾ ਵਿਚ ਭਾਈ ਵੀਰ ਸਿੰਘ ਜੀ ਨੇ ਇਕ ਅਜੇਹੀ ਰੂਹ ਦਾ ਬਿਆਨ ਕੀਤਾ ਹੈ, ਜੋ ਬੇ-ਯਕੀਨੀ, ਦੇ

ਦਲੀਲੀ ਤੇ ਨਿਰਾਸ਼ਾ ਨਾਲ ਲੀਰੋ ਲੀਰ ਹੋਈ ਪਈ ਹੈ। ਉਸਨੂੰ ਪਤਾ ਨਹੀਂ ਲਗਦਾ ਕਿ ਇਸ ਜੀਵਨ ਦਾ ਭੇਦ ਕੀ ਹੈ? ਜੀਵੀਏ ਕਿਸ ਲਈ? ਕਿਉਂ? ਕਿਥੋਂ ਅਸੀਂ ਆਇ? ਕਿਥੇ ਅਸਾਂ ਜਾਣਾ ਹੈ?

ਉਹ ਹਰ ਸਵਰ ਨੂੰ ਇਕ ਛੰਭ ਪਾਸੋਂ ਜਾਕੇ ਇਹ ਸਵਾਲ ਮੁੜ ਮੁੜ ਪੁਛਦੀ ਹੈ, ਪਰ ਸਿਵਾਇ ਪਾਣੀਆਂ ਦੀ ਸਰਰ-ਸਰਰ ਜਾਂ ਕਮਲ-ਡੋਡੀਆਂ ਦੀ ਮੰਦ ਮੰਦ ਹਿਲਣੀ ਦੇ ਹੋਰ ਉਤਰ ਉਸਨੂੰ ਕੋਈ ਮਿਲਦਾ ਨਹੀਂ। ਹੌਲੀ ਹੌਲੀ ਉਸ ਪਾਣੀ ਵਿਚ ਕੰਵਲ ਦੀ ਇਕ ਡੋਡੀ ਫੁਟਦੀ ਹੈ, ਤੇ ਹੌਲੀ ਹੌਲੀ ਇਕ ਦਿਨ ਕੰਵਲਾਂ ਦੀ ਇਕ ਚਿਟੀ ਚਾਦਰ ਨਾਲ ਸਾਰੇ ਦਾ ਸਾਰਾ ਸਰੋਵਰ ਕਜਿਆ ਜਾਂਦਾ ਹੈ। ਇਸ ਸੁਹਣਪ-ਭਰੇ ਖੇੜੇ ਦਾ ਅਜੇਹਾ ਅਕਹਿ ਅਸਰ ਉਸ ਨਿਰਾਸੀ ਰੂਹ ਤੇ ਹੁੰਦਾ ਹੈ, ਕਿ ਉਸਦਾ ਮਨ ਸ਼ਾਂਤ-ਅਡੋਲਤਾ ਤੇ ਖੇੜੇ ਨਾਲ ਭਰ ਜਾਂਦਾ ਹੈ। ਹੁਣ ਮਨ ਵਿਚ ਉਹ ਪੁਰਾਣੇ ਮਾਰੂ ਪ੍ਰਸ਼ਨ ਉਠਦੇ ਨਹੀਂ, ਤੇ ਚਾਉ ਦਾ ਸੂਰਜ ਨਿਖਰ ਆਉਂਦਾ ਹੈ।

ਭੂਮਿਕਾ ਵਿਚ ਇਸ ਕਵਿਤਾ ਦੇ ਵਿਸ਼ੇ ਨੂੰ ਸੁਲਝਾਉਂਦੇ ਹੋਏ ਕੁਝ ਇਸ ਤਰ੍ਹਾਂ ਲਿਖਿਆ ਹੈ:—"ਮਨੁਖ ਦੁਖੀ ਹੈ, ਪਰ ਪਤਾ ਨਹੀਂ ਕਿਉਂ ਇਹ ਨਿਰਾਸ਼ਾ ਵਿਚ, ਮੁਰਝਾਇਆ, ਮੁਕਿਆ ਹੈ, ਇਸ ਲਈ ਜਾਂ ਤਾਂ ਉਹ ਜੀਵਨ ਤੋਂ ਨਿਰਾਸ਼ ਹੋ ਬੈਠਦਾ ਹੈ, ਜਾਂ ਆਪਣੀ ਹਉਂ (ਖ਼ੁਦੀ) ਨੂੰ ਐਨਾ ਤੀਖਣ ਕਰ ਲੈਂਦਾ ਹੈ, ਕਿ ਉਸਦੀ ਲਾਲਸਾ ਦੀ ਹਦ ਕਦੀ ਅਪੜਦੀ ਨਹੀਂ। ਦੋਵੇਂ ਹਾਲਤਾਂ, ਨਿਰਾਸ਼ਾ ਤੇ ਖ਼ੁਦੀ, ਮਾਰੂ ਹਨ ਤੇ ਸਦੀਵੀ ਸ਼ਾਂਤੀ ਦੇ ਰਾਹ ਵਿਚ ਰੁਕਾਵਟਾਂ ਹਨ। ਸੁਖ ਇਸ ਵਿਚ ਹੈ, ਕਿ ਮਨੁਖ ਇਕ ਟਿਕਾਉ ਭਰੇ ਖੇੜੇ ਵਿਚ ਰਹੇ ਤੇ ਦੂਜਿਆਂ ਨੂੰ ਖਿੜਾਵੇ।" ਖਿੜਾਉਣ ਦਾ ਮਤਲਬ ਬੁਲ੍ਹੀਆਂ ਤੇ ਹਾਸਾ ਲਿਆਉਣ ਦਾ ਨਹੀਂ, ਅੰਦਰਲੇ ਟਿਕਾਉ ਤੇ ਇਕ-ਰਸਤਾ ਦਾ ਹੈ। ਇਹ ਟਿਕਾਉ ਤਦੇ ਹਥ ਆ ਸਕਦਾ ਹੈ ਜੇ ਅਸੀਂ ਜ਼ਿੰਦਗੀ ਦੇ ਸੁਖ ਦੁਖ ਤੋਂ ਨਿਰਵਾਹ ਹੋ ਉਠੀਏ। ਇਹ ਇਸੇ ਤਰ੍ਹਾਂ ਹੋ

ਬੋਲੀ ਹੈ, ਰਵਾਨੀ ਹੈ। ਇਹ ਮੁਕੰਮਲ ਕਹਾਣੀ ਬਿਆਨ ਕਰਕੇ ਹਾਸ-ਰਸ ਪੈਦਾ ਕਰਦੇ ਹਨ, ਇਨ੍ਹਾਂ ਦੀ ਕਵਿਤਾ ਦਾ 'ਨਾਟਕੀ ਰੰਗ' ਖ਼ਾਸ ਧਿਆਨ ਮੰਗਦਾ ਹੈ। ਅਜ ਕਲ੍ਹ, ਸ੍ਰ: ਈਸ਼ਰ ਸਿੰਘ ਈਸ਼ਰ (ਕਰਤਾ 'ਭਾਈਆ' ਤੇ 'ਰੰਗੀਲਾ ਭਾਈਆ') ਹਾਸ ਰਸ ਦੀ ਕਵਿਤਾ ਲਿਖ ਰਹੇ ਹਨ। ਇਨ੍ਹਾਂ ਦਾ ਹਾਸ-ਰਸ ਸ਼ਬਦਾਂ, ਅਲੰਕਾਰਾਂ, ਵਿਚੋਂ ਪੈਦਾ ਹੁੰਦਾ ਹੈ, ਨਾ ਕਿ ਕਹਾਣੀ ਵਿਚੋਂ।

## ਨਵੇਂ ਝੁਕਾ

ਪੰਜਾਬੀ ਕਵਿਤਾ ਬਾਕੀ ਸਭ ਦੇਸੀ ਜ਼ਬਾਨਾਂ ਦੇ ਸਾਹਿੱਤ ਵਾਂਗ ਨਵੇਂ ਝੁਕਾਵਾਂ ਤੋਂ ਪ੍ਰਭਾਵਤ ਹੋ ਰਹੀ ਹੈ। ਦੇਸ਼ ਦੀ ਗ਼ੁਲਾਮੀ ਦੇ ਦੂਰ ਹੋਣ ਨਾਲ ਰਾਜਸੀ ਸੋਝੀ ਜਿਉਂ ਜਿਉਂ ਆਮ ਲੋਕਾਂ ਵਿਚ ਪਸਰ ਰਹੀ ਹੈ, ਤਿਉਂ ਤਿਉਂ ਉਨ੍ਹਾਂ ਨੂੰ ਆਪਣੀਆਂ ਆਰਥਕ ਲੋੜਾਂ ਤ੍ਰਿਖੇ ਘੋਲਾਂ ਲਈ ਤਤਪਰ ਕਰ ਰਹੀਆਂ ਹਨ, ਤੇ ਜਿਉਂ ਜਿਉਂ ਇਹ ਘੋਲ ਬੇ-ਅਸਰ ਸਾਬਤ ਹੁੰਦੇ ਹਨ, ਜਾਂ ਉਹ ਅਸਰ ਪੈਦਾ ਨਹੀਂ ਕਰਦੇ ਜੋ ਸੋਝੀ ਭਰੀ ਲੁਕਾਈ ਚਾਹੁੰਦੀ ਹੈ, ਹੋਂਦ ਅਣ-ਹੋਂਦ ਦੇ ਆਰਥਕ ਵਖੇਵੇਂ ਨੂੰ ਜੜ੍ਹੋਂ ਕਟਣ ਲਈ ਸ੍ਵੈ-ਪ੍ਰਕਾਸ਼ ਦੇ ਬੇ-ਰੋਕ ਵਾਧੇ ਲਈ, ਜਾਂ ਉਸ ਵਿਕਾਸ਼ ਲਈ ਜਿਸ ਲਈ ਅਕਾਸ਼ ਦੀ ਅਪਹੁੰਚ ਹਦ ਵੀ ਮਨੋਰਥ ਦਾ ਆਖ਼ਰੀ ਯਤਨ ਪ੍ਰਗਟ ਨਹੀਂ ਕਰ ਸਕਦੀ, ਤਾਂ ਲੋਕਾਈ ਤੇ ਉਸ ਦੇ ਜਜ਼ਬੇ ਚਿਤ੍ਰਨ ਵਾਲੇ ਕਵੀ ਨਿਰਾਸ਼ਾ ਤੇ ਦੋ-ਦਲੀਲੀ ਜਾਂ ਜੁਗ ਗਰਦੀ ਤੇ ਸਮਾਜੀ ਆਦਤਾਂ ਦੀ ਇਨਕਲਾਬੀ ਤਬਦੀਲੀ ਲਈ ਪਿੜ ਮਚਾ ਰਹੇ ਹਨ। ਇਨ੍ਹਾਂ ਵਿਚੋਂ ਪ੍ਰੋਫ਼ੈਸਰ ਮੋਹਣ ਸਿੰਘ (ਕਰਤਾ 'ਸਾਵੇ ਪਤਰ' 'ਕਸੁੰਭੜਾ' ਤੇ ਅਧਵਾਟੇ) ਤੇ ਡਾਕਟਰ ਗੋਪਾਲ ਸਿੰਘ (ਕਰਤਾ 'ਝੱਨਾ' ਤੇ 'ਹਨੇਰੇ ਸਵੇਰੇ') ਜੋ ਰੋਮਾਂਚ ਵਾਦ ਦੀ ਰੰਗੀਲੀ ਤੇ ਆਸ਼ਾ ਵਾਦੀ

ਧਰਤੀ ਉਤੋਂ (ਜਿਥੇ ਵਿਹਲ ਤੇ ਚਾਉ ਹੈ, ਰਾਂਗਲੇ ਸੁਪਨੇ ਹਨ, ਜਾਂ ਸਵਾਦਲਾ ਘੋਲ ਹੈ) ਲੰਘਦੇ ਲੰਘਦੇ ਸਮਾਜ ਵਾਦ ਤੇ ਅਸਲਵਾਦ ਵਲ ਝੁਕ ਗਏ ਹਨ ਤੇ ਜਿਨ੍ਹਾਂ ਕਿਤੇ ਕਿਤੇ ਨਿਰਾਸ਼ਾ ਦੀ ਝਲਕ ਵੀ ਦੇਣੀ ਸ਼ੁਰੂ ਕਰ ਦਿਤੀ ਹੈ । ਦੋਵੇਂ ਕਵੀ ਬੋਲੀ ਦੀ ਪਹਿਲੀ ਸਾਦਗੀ ਤੇ ਜਜ਼ਬਾਤੀ ਚਿੰਨ੍ਹ-ਵਾਦ ਨੂੰ ਛਡ ਕੇ ਵਧੀਕ ਸੰਘੜੀ, ਤੇ ਗੰਭੀਰ ਬੋਲੀ ਤੇ ਦਿਸਦੇ ਜੀਵਨ ਵਿਚੋਂ ਲਭੇ ਚਿੰਨ੍ਹਵਾਦ ਨੂੰ ਅਪਣਾ ਰਹੇ ਹਨ। ਇਨ੍ਹਾਂ ਨੇ ਇਕ ਨਵੇਂ ਛੰਦ ਵਿਚ ਆਪਣੀ ਰਚਨਾਂ ਰਚੀ ਹੈ, ਜਿਸ ਵਿਚ ਤੋਲ ਵੀ ਹੈ ਭਾਵੇਂ ਬਾਕਾਇਦਾ ਨਹੀਂ ਤੁਕਾਂਕ ਵੀ ਹੈ, ਉਹ ਵੀ ਬਾਕਾਇਦਾ ਨਹੀਂ, ਤੇ ਦੋਵੇਂ ਜਜ਼ਬੇ ਦੀ ਤੋਰ ਦੇ ਨਾਲ ਨਾਲ ਤੁਰਦੇ ਹਨ । ਗੋਪਾਲ ਸਿੰਘ ਨੇ ਸਾਇੰਸ ਤੇ ਫ਼ਲਸਫ਼ਾ ਵੀ ਕਵਿਤਾ ਵਿਚ ਲੈ ਆਂਦਾ ਹੈ ਤੇ ਪਾਪ ਦੀ ਅਸਲੀਅਤ ਨੂੰ ਵੀ ਮਨੋ-ਵਿਗਆਨਕ ਨੁਕਤੇ ਤੋਂ ਘੋਖਿਆ ਹੈ। ਪ੍ਰੀਤਮ ਸਿੰਘ 'ਸਫ਼ੀਰ' (ਕਰਤਾ "ਰਕਤ ਬੂੰਦਾਂ', 'ਪਾਪ ਦੇ ਸੋਹਿਲੇ' ਤੇ 'ਕਤਕ ਕੂੰਜਾਂ') ਸਿਨਿਕ, ਨਿਰਾਸ਼ਵਾਦੀ, ਕਵਿਤਾ ਕਰਦਾ ਹੈ,ਪਰ ਉਸਦੀ ਬੋਲੀ ਤੇ ਬਿਆਨ ਵਿਚ ਧੁੰਦਲਾ ਪਨ ਬਹੁਤ ਵਧ ਗਿਆ ਹੈ। ਸੁਰਗ ਵਾਸੀ ਡਾਕਕਰ ਦੀਵਾਨ ਸਿੰਘ (ਕਰਤਾ 'ਵਗਦੇ ਪਾਣੀ') ਨੇ ਵੀ ਅਗਾਂਹ ਵਧੂ ਰਚਨਾ ਕੀਤੀ ਹੈ, ਤੇ 'ਹਨੇਰੀ', 'ਕਲੰਦਰ ਦਾ ਬਾਂਦਰ' ਆਦਿਕ ਵਿਚ ਖੁਲ੍ਹੀ ਕਵਿਤਾ ਰਾਹੀਂ ਇਨਕਲਾਬ, ਚੋਰ-ਪਰੀਤੀ ਤੇ ਗ਼ੁਲਾਮੀ ਬਾਰੇ ਕਈ ਥਾਂਈਂ ਤਿਖੇ ਜਜ਼ਬੇ ਨਾਲ ਲਿਖਿਆ ਹੈ। ਅੰਮ੍ਰਿਤ ਕੌਰ (ਕਰਤਾ 'ਬਦਲਾਂ ਦੇ ਪਲੇ ਵਿਚ', 'ਪੱਥਰ ਗੀਟੇ', ਤੇ 'ਲੰਮੀਆਂ ਵਾਟਾਂ') ਦੀ ਕਵਿਤਾ ਵੀ ਰੋਮਾਂਚਿਕ ਤੋਂ ਬਹੁਤੀ ਚਿਨ੍ਹਵਾਦੀ ਤੇ ਅਸਲਵਾਦੀ ਹੋਣ ਲਗ ਪਈ ਹੈ, ਜਿਸ ਵਿਚ ਚੋਟ ਦਾ ਰੰਗ ਨਿਖਾਰਿਆ ਗਿਆ ਹੈ। ਉਸ ਦੀ ਸ਼ੈਲੀ ਨਵੇਕਲੀ ਹੈ, ਤੇ ਉਸਦਾ ਹੁਨਰ ਹੋਲੀ ਹੋਲੀ ਪਕੇਰਾ ਹੁੰਦਾ ਜਾ ਰਿਹਾ ਹੈ । ਡਾਕਟਰ ਹਰ ਦਿਆਲ ਸਿੰਘ(ਕਰਤਾ 'ਫੁਟਦੇ ਸੋਮੇਂ')ਚੋਟ ਤੇ ਹਾਸਯ ਨਾਲ ਖੁਲ੍ਹੀ ਕਵਿਤਾ ਰਾਹੀਂ ਅਜ ਦੇ ਸਮਾਜ ਦੀਆਂ ਉਕਾਈਆਂ ਵਲ ਇਸ਼ਾਰੇ ਕਰਦਾ ਸਵਾਦ

ਦੇਂਦਾ ਹੈ। ਹਰਿੰਦਰ ਸਿੰਘ 'ਰੂਪ' ਕਵਿਤਾ ਦੀਆਂ ਪੁਰਾਣੀਆਂ ਘਾੜਤਾਂ ਨੂੰ ਮਾਂਜ ਮਾਂਜ ਕੇ ਉਨ੍ਹਾਂ ਵਿਚ ਬੀਰਤਾ ਤੇ ਅਗੇ ਵਧਣ ਦਾ ਚਾਉ ਭਰ ਰਿਹਾ ਹੈ। ਬਾਵਾ ਬਲਵੰਤ (ਕਰਤਾ 'ਮਹਾਂ ਨਾਚ') ਤੇ ਦੇਵਿੰਦਰ ਸਤਿਆਰਥੀ (ਕਰਤਾ 'ਧਰਤੀ ਦੀਆਂ ਵਾਜਾਂ') ਵੀ ਦੁਨੀਆਂ ਨੂੰ ਉਠਦੇ ਦ੍ਰਿਸ਼ਟੀ-ਕੋਣ ਤੋਂ ਤਕ ਰਹੇ ਹਨ।

★

I am,
G. S. "Gulab" = Donkey

# ਯਾਰੁਵਾਂ ਕਾਂਡ

## ਅੰਗਰੇਜ਼ੀ ਰਾਜ ਦਾ ਜ਼ਮਾਨਾ

*

### ਨਾਵਲ, ਨਾਟਕ, ਤੇ ਕਹਾਣੀ

ਕਹਾਣੀਆਂ ਸੁਣਨ ਦਾ ਸ਼ੌਕ ਹਰ ਮਨੁਖ ਹਿਰਦੇ, ਹਰ ਦੇਸ਼ ਤੇ ਹਰ ਸਮੇਂ ਵਿਚ ਰਿਹਾ ਹੈ ਤੇ ਮਹਾਂ ਪੁਰਖਾਂ ਦੀਆਂ ਜੀਵਨੀਆਂ, ਗੋਸ਼ਟਾਂ ਆਦਿਕ ਜਾਂ ਮੂੰਹ ਜ਼ਬਾਨੀ ਚੜ੍ਹੀਆਂ ਭੂਤ ਪ੍ਰੇਤਾਂ, ਪਰੀਆਂ, ਜਨੌਰਾਂ, ਪੰਛੀਆਂ ਆਦਿਕ ਦੀਆਂ ਕਹਾਣੀਆਂ ਤੋਂ ਲੈ ਕੇ ਸੁਲੇਮਾਨ, ਸਾਅਦੀ, ਰਾਜਾ ਰਸਾਲੂ, ਬਿਕਰਮਾਂਜੀਤ, ਆਦਰਸ਼ ਪ੍ਰੇਮੀਆਂ (ਜਿਵੇਂ ਹੀਰ ਰਾਂਝਾ, ਸੋਹਣੀ ਮਹੀਂਵਾਲ, ਸਸੀ ਪੁੰਨੂੰ) ਭਗਤਾਂ (ਜਿਵੇਂ ਗੋਪੀ ਚੰਦ, ਪੂਰਨ, ਭਰਥਰੀ, ਆਦਿਕ) ਸੂਰਬੀਰਾਂ ਤੇ ਦਾਨੀਆਂ ਦੀਆਂ ਕਹਾਣੀਆ ਸਾਡੇ ਦੇਸ਼ ਵਿਚ ਢੇਰ ਚਿਰ ਤੋਂ ਪ੍ਰਚਲਤ ਹਨ, ਪਰ ਨਾਵਲ ਦਾ ਜਨਮ ਲਗ ਭਗ ਇਸੇ ਸਦੀ ਦੇ ਮੁਢ ਤੋਂ ਪਹਿਲਾਂ ਸ਼ੁਰੂ ਹੋਇਆ ਹੈ। ਅਜੇਹਾ ਹੋਣ

ਦੇ ਕਈ ਕਾਰਨ ਹਨ। ਅੰਗਰੇਜ਼ੀ ਰਾਜ ਤੋਂ ਪਹਿਲਾਂ ਸਾਡਾ ਵਾਹ ਅੱਠ ਨੌਂ ਸੌ ਸਾਲ ਅਜੇਹੀ ਹਕੂਮਤ ਨਾਲ ਪਿਆ, ਜਿਸਦੀ ਸਰਕਾਰੀ ਬੋਲੀ, ਫ਼ਾਰਸੀ, ਵਿਚ ਸਿਵਾਇ ਰੋਜ਼ਨਾਮਚਿਆਂ, ਜੀਵਨੀਆਂ, ਡਾਇਰੀਆਂ, ਦੇ ਵਾਰਤਕ ਸਾਹਿੱਤ ਉਕਾ ਨਹੀਂ ਸੀ। ਸੋ ਇਹ ਕੁਦਰਤੀ ਸੀ, ਕਿ ਉਨ੍ਹਾਂ ਦੀ ਨਕਲ ਉਤੇ ਸਾਡੇ ਵਿਚ ਵੀ ਮਹਾਂ ਪੁਰਖਾਂ ਦੀਆਂ ਜਨਮ ਸਾਖੀਆਂ ਲਿਖੀਆਂ ਜਾਂਦੀਆਂ। ਅੰਗਰੇਜ਼ੀ ਰਾਜ ਆਉਣ ਤੇ ਇਨ੍ਹਾਂ ਹੀ ਸਾਖੀਆਂ ਦੇ ਢਾਂਚੇ ਨੂੰ ਬਾਹਰ-ਲਕੀਰਾਂ ਮਿਥਕੇ ਆਦਰਸ਼ ਵਾਦ ਤੇ ਰਹੱਸ-ਵਾਦ ਨੂੰ ਸ਼ਰਧਾ ਭਰਪੂਰ ਜਜ਼ਬੇ ਨਾਲ ਖੋਲ੍ਹਣ ਦਾ ਯਤਨ ਕੀਤਾ ਗਿਆ, ਜਿਵੇਂ ਕਿ ਭਾਈ ਵੀਰ ਸਿੰਘ ਦੇ "ਨਾਨਕ ਚਮਤਕਾਰ" ਤੇ "ਕਲਗੀਧਰ ਚਮਤਕਾਰ" ਵਿਚ। ਇਸਤੋਂ ਪਿਛੋਂ ਆਦਰਸ਼ਕ ਮਨੁੱਖਾਂ, ਸੂਰਬੀਰਾਂ ਆਦਿਕ ਦੇ ਇਤਿਹਾਸਕ ਜੀਵਨ ਨਾਵਲ ਰੂਪ ਵਿਚ ਲਿਖੇ ਗਏ, ਪਰ ਜਿਹਾ ਕਿ ਅਸੀਂ ਦਸਾਂਗੇ, ਉਹ ਵੀ ਅਸਲੋਂ ਨਾਵਲ ਨਹੀਂ ਅਖਵਾ ਸਕਦੇ। ਇਹ ਇਤਿਹਾਸ ਨੂੰ ਆਪਣੇ ਨੁਕਤੇ ਤੋਂ ਕਹਾਣੀ ਰੂਪ ਤੇ ਨਵੀਂ ਬੋਲੀ ਵਿਚ ਪੇਸ਼ ਕਰਨ ਦਾ ਯਤਨ ਸੀ। ਪਾਤਰ-ਉਸਾਰੀ ਇਸ ਵਿਚ ਉਕੀ ਨਹੀਂ ਸੀ, ਅਰਥਾਤ ਮਨੁੱਖਾਂ ਦੇ ਆਚਰਣ ਬਣੇ ਬਣਾਏ, ਇਕੋ ਸਾਂਚੇ ਵਿਚ ਢਲੇ ਢਲਾਏ ਹੁੰਦੇ ਹਨ, ਜੋ ਆਪਣੇ ਹਾਲਾਤ ਦੇ ਚੰਗੇ ਮੰਦੇ ਹੋਣ ਤੋਂ ਪ੍ਰਭਾਵਤ ਨਹੀਂ ਹੁੰਦੇ।

ਸਭ ਤੋਂ ਪਿਛੋਂ ਸਮਾਜੀ ਨਾਵਲ ਨੇ ਜਨਮ ਲਿਆ ਜਿਸ ਵਿਚ ਮਨੁੱਖ ਦੇ ਅੰਦਰਲੇ ਭਾਵਾਂ ਨੂੰ ਨਹੀਂ, ਸਗੋਂ ਸਮਾਜੀ ਜੀਵਨ ਦੀਆਂ ਬੁਰਾਈਆਂ ਨੂੰ ਚਿਤ੍ਰਿਆ ਗਿਆ ਤੇ ਉਹਨਾਂ ਤੋਂ ਮੂੰਹ ਮੋੜਨ ਦੀ ਪ੍ਰੇਰਨਾ ਦਿਤੀ ਗਈ। ਮਨੋ-ਵਿਗਿਆਨਕ ਨਾਵਲ ਲਈ, ਕੇਵਲ ਹੁਣੇ ਹੁਣੇ ਰਾਹ ਬਣਨਾ ਸ਼ੁਰੂ ਹੋਇਆ ਹੈ, ਜਿਸ ਵਿਚ ਮਨੁੱਖ ਦੇ ਆਪਣੇ ਸਵਾਦਾਂ, ਦਿਲ-ਪੀੜਾਂ, ਵਹਿਮਾਂ, ਮਾਨਸਕ ਤੇ ਸਮਾਜੀ ਘੋਲਾਂ ਤੇ ਉਡਾਰੀਆਂ ਨੂੰ

ਦਨ ਬਿਨ ਇਵੇਂ ਚਿਤ੍ਰਿਆ ਗਿਆ ਹੈ ਕਿ ਮਨੁੱਖ ਦਾ ਅੰਦਰਾ ਸਾਡੇ ਸਾਹਮਣੇ ਰੋਸ਼ਨ ਹੋ ਉਘੜੇ । ਇਸ ਮਠੀ ਤੋਰ ਦਾ ਕਾਰਨ ਇਕ ਤਾਂ ਇਹ ਸੀ, ਕਿ ਅੰਗਰੇਜ਼ੀ ਵਿਦਿਆ ਦੇ ਵਧਣ ਲਈ ਜੋ ਕਾਫ਼ੀ ਮਠੀ ਚਾਲ ਤੁਰਦੀ ਸੀ, ਸਮਾਂ ਚਾਹੀਦਾ ਸੀ, ਤੇ ਅੰਗਰੇਜ਼ੀ ਨਾਵਲ ਦੀ ਤਰਜ਼ ਉਤੇ ਲਿਖਣ ਲਈ, ਲਿਖਾਰੀ ਤੇ ਸਲਾਹੁਣ, ਪੜ੍ਹਨ ਲਈ ਪਾਠਕ ਲੋੜੀਂਦੇ ਸਨ ਜੋ ਬਹੁਤ ਚਿਰਾਕੇ ਜਾ ਕੇ ਪੈਦਾ ਹੋਇ । ਦੂਜੇ ਮਨੁਖ ਨੂੰ ਆਪਣਾ ਆਪ, ਜਿਹਾ ਕਿ ਉਹ ਅੱਜ ਹੈ, ਅਣਪਛਾਤਾ, ਕੁਝ ਰਲਿਆ ਮਿਲਿਆ, ਚੰਗਾ ਮੰਦਾ, ਗੁੰਝਦਾਰ ਚਿਤ੍ਰਣ ਲਈ (ਜੋ ਨਵੀਂ ਤਹਿਜ਼ੀਬ ਦੀ ਵਧਦੀ ਦੋ-ਦਲੀਲੀ, ਮਾਰਾ ਮਾਰੀ ਤੇ ਸੋਚ, ਜੋ ਸਾਡੇ ਪੁਰਾਣੇ, ਇਕ ਪਾਸੜ, ਸਿਧ ਪਧਰੇ ਤੇ ਟਿਕਾਉ ਵਾਲੇ ਸਭਿਆਚਾਰ ਦੇ ਐਨ ਵਿਰੁਧ ਸੀ, ਤੇ ਇਹ ਕੁਝ ਬਣਕੇ ਆਪਣਾ ਆਪ ਪਛਾਣਨ ਲਈ) ਸਧਰ ਉਪਜਣੀ ਚਾਹੀਦੀ ਸੀ । ਅਗੇ ਤਾਂ ਸਾਨੂੰ ਬਾਹਰਲੇ ਆਪੇ ਤੋਂ ਮੂੰਹ ਮੋੜਕੇ ਅੰਦਰਲੇ ਆਪੇ ਦੀ ਕਿਸੇ ਅਜੇਹੀ ਅਵਸਥਾ ਉਤੇ ਟਿਕਣ ਦੀ ਪ੍ਰੇਰਨਾ ਦਿਤੀ ਜਾਂਦੀ ਸੀ, ਕਿ ਆਮ ਕਰਕੇ ਮਨੁਖ ਦਿਸਦੇ ਤੋਂ ਬੇ-ਨਿਆਜ਼ ਹੋ ਜਾਂਦਾ ਸੀ ਤੇ ਜੋ ਕੁਝ ਸਾਡੇ ਉਤੇ ਵਾਪਰਦਾ ਸੀ ਉਹ ਕਿਸੇ ਵਸੋਂ-ਬਾਹਰੀ, ਹੋਣੀ, ਰਜ਼ਾ ਜਾਂ ਕਲਾ ਨਾਲ ਜੋੜਿਆ ਜਾਂਦਾ ਸੀ, ਜਿਸ ਲਈ ਸਾਡਾ ਅਦਬ ਵਿਚ ਸਿਰ ਨਿਹੁੜਾਣਾ, ਸ਼ੁਕਰ ਸ਼ੁਕਰ ਕਰਨਾ, ਮੰਗਣਾ, ਤੇ ਰਬ ਦਾ ਬੇ-ਪਰਵਾਹੀ ਵਿਚ ਦੇਣਾ ਜਾਂ ਨਾ ਦੇਣਾ ਸੁਭਾਵਕ ਮੰਨ ਲਿਆ ਜਾਂਦਾ ਸੀ । ਜੀਵਨ ਅਸਲਵਾਦੀ ਦੀ ਥਾਂ ਛਾਇਆਵਾਦੀ ਤੇ ਆਦਰਸ਼ਵਾਦੀ ਸੀ ਤੇ ਨਿਜੀ ਲੋੜਾਂ, ਆਤਮਕ ਘੋਲ ਤੇ ਸਮਾਜੀ ਊਚ ਨੀਚ ਦੀ ਸੋਝੀ ਘਟ ਹੋਣ ਕਰਕੇ ਜੀਵਨ ਕਿਸੇ ਪਰਾ-ਸ੍ਰੀਰਕ ਮਨੋਰਥ ਲਈ ਜੀਊਂਦਾ, ਆਪਾ ਮਾਰਦਾ, ਜਾਪ ਕਰਦਾ, ਸੇਵਾ ਕਮਾਂਦਾ ਸੀ ।

ਮਨੋ ਵਿਗਿਆਨਕ ਜਾਂ ਮਨੁੱਖੀ ਨਾਵਲ ਵਿਚ ਨਾ ਕੇਵਲ ਕਹਾਣੀ ਹੀ ਦਰਸਾਈ ਜਾਣੀ ਸੀ, ਸਗੋਂ ਪਾਤਰ ਉਸਾਰੀ ਵੀ ਅਜੇਹੇ ਸੁਭਾਵਕ

ਯਥਾਰਥਵਾਦੀ ਤ੍ਰੀਕੇ ਨਾਲ ਕੀਤੀ ਜਾਣੀ ਸੀ, ਕਿ ਦਿਸਦੇ, ਕਰਦੇ ਤੇ ਢੂੰਡਦੇ ਅੱਜ ਦੇ ਮਨੁੱਖ ਨੂੰ ਪੂਰੀ ਸਚਿਆਈ ਨਾਲ ਚਿਤ੍ਰਿਆ ਜਾਏ। ਇਹ ਵੀ ਜ਼ਰੂਰੀ ਸੀ, ਕਿ ਮਨੁੱਖ ਨੂੰ ਜੋ ਨੀਵੀਆਂ ਰੁਚੀਆਂ ਚਮੜੀਆਂ ਹਨ, ਉਨ੍ਹਾਂ ਉਤੇ ਝਾਤ ਪੁਆਉਣ ਦੀ ਮਨਾਹੀ ਨਾ ਹੋਵੇ। ਨਾ ਹੀ ਸਮਾਜੀ ਕੀਮਤਾਂ ਵਿਚ ਅਜੇਹਾ ਉਲਾਰ ਹੋਵੇ, ਕਿ ਇਸਤ੍ਰੀ-ਪ੍ਰੇਮ ਦਾ ਨਾਂ ਲੈਂਦੇ ਸਾਰ ਹੀ ਸਮਾਜ ਦਾ ਖਲਵਾੜਾ ਭੜਕ ਉਠੇ ਤੇ ਇਸਤ੍ਰੀ-ਮਰਦ ਦੀ ਬਰਾਬਰੀ ਅਪ੍ਰਵਾਨ ਸਮਝੀ ਜਾਇ। ਨਾਵਲ ਲਿਖਣ ਪੜ੍ਹਨ ਲਈ, ਮਨੁੱਖੀ ਸਾਈਕਾਲੋਜੀ, ਜੁਗਰਾਫ਼ੀਆ, ਸਾਇੰਸ, ਨਿਤ-ਬਦਲਦਾ ਆਲਾ ਦੁਆਲਾ ਤੇ ਨਿਤ ਵਧਦੀਆਂ ਲੋੜਾਂ ਦਾ ਪੂਰਾ ਗਿਆਨ ਹੋਵੇ। ਇਹ ਸਭ ਕੁਝ ਕਾਫ਼ੀ ਸੂਝ, ਵਿਦਿਆ, ਪਰਖ ਤੇ ਸਮਾਂ ਮੰਗਦਾ ਸੀ। ਮਨੁੱਖ ਦੀ ਸੂਖਮ ਗੁੰਝਲ ਨੂੰ ਸਮਝਣਾ ਤੇ ਸਮਝਾਉਣਾ ਤਹਿਜ਼ੀਬ ਦੀਆਂ ਹੇਠਲੀਆਂ ਪੌੜੀਆਂ ਉਤੇ ਨਹੀਂ ਸ੍ਰੀ ਸੰਭਵ ਹੋ ਸਕਦਾ। ਇਸ ਲਈ ਨਾਵਲ ਵੀ ਹੌਲੀ ਹੌਲੀ ਉਤਾਹਾਂ ਚੜ੍ਹਿਆ।

( ੨ )

ਪਹਿਲੇ ਪਹਿਲ, ਜਿਹਾ ਕਿ ਉਪਰ ਇਸ਼ਾਰਾ ਕੀਤਾ ਜਾ ਚੁਕਾ ਹੈ, ਨਾਵਲ ਵੀ ਕਵਿਤਾ ਵਾਂਗ ਧਾਰਮਕ ਰੰਗਣ ਵਾਲੇ ਪੈਦਾ ਹੋਏ ਤੇ ਇਹ ਵੀ ਸਿੰਘ ਸਭਾ ਲਹਿਰ ਦਾ ਨਤੀਜਾ ਸੀ। ਸਭ ਤੋਂ ਪਹਿਲਾਂ ਭਾਈ ਵੀਰ ਸਿੰਘ ਜੀ ਨੇ 'ਸੁੰਦਰੀ' (੧੮੯੭) ਬਿਜੈ ਸਿੰਘ (੧੮੯੯) ਸਤਵੰਤ ਕੌਰ (੧੯੦੦) ਆਦਿਕ ਨਾਵਲ ਲਿਖੇ, ਜਿਨ੍ਹਾਂ ਵਿਚ ਸਿਖ ਇਸਤ੍ਰੀਆਂ ਮਰਦਾਂ ਦੀ ਆਦਰਸ਼ਕ ਬਹਾਦਰੀ, ਸੇਵਾ, ਸਿਖੀ ਪ੍ਰੇਮ, ਆਦਿਕ ਨੂੰ ਖੋਲ੍ਹਿਆ ਗਿਆ। ਇਨ੍ਹਾਂ ਨਾਵਲਾਂ ਦੀ ਪਾਤਰ-ਉਸਾਰੀ ਆਦਰਸ਼ਵਾਦੀ ਹੈ, ਪਰ ਬੋਲੀ ਠੇਠ ਮਿਠੀ, ਕਹਾਣੀ ਦਾ ਸਵਾਦ ਤੀਬਰ ਤੇ ਪਲਾਟ ਦੀ ਗੋਂਦ ਹੁਨਰ-ਭਰੀ ਹੈ। ਪਲਾਟ ਦਾ ਢਾਂਚਾ ਸਿਖ ਇਤਿਹਾਸ ਵਿਚੋਂ ਲਿਆ

ਗਿਆ ਹੈ, ਪਰ ਰੰਗ ਕਰਤਾ ਨੇ ਆਪਣੇ ਭਰੇ ਹਨ, ਇਤਨੇ ਸੁਚੱਜ ਨਾਲ, ਕਿ ਨਾਵਲ ਰੋਮਾਂਚਿਕ ਜਿਹੇ ਬਣ ਗਏ ਹਨ।

ਪਾਤਰ ਉਸਾਰੀ ਵਿਚ ਇਹ ਦਿਸਦਾ ਘਾਟਾ, ਕਿ ਪਾਤਰ ਮਨੁੱਖ ਨਹੀਂ, ਸਗੋਂ ਮਨੁੱਖ-ਸ੍ਰੇਣੀਆਂ ਨੂੰ ਦਰਸਾਉਂਦੇ ਹਨ, (ਸਿਖ ਸਾਰੇ ਇਕੋ ਕਿਸਮ ਦੇ ਬਹਾਦਰ, ਸੇਵਾ ਭਾਵ ਨਾਲ ਭਰਪੂਰ, ਹਰ ਇਕ ਦੇ (ਸਮੇਤ ਵੈਰੀ ਦੇ) ਕੰਮ ਆਉਣ ਵਾਲੇ, ਹਿੰਦੂ ਨਿਤਾਣੇ ਤੇ ਦਿਨ ਕਟੀ ਕਰਨ ਵਾਲੇ ਤੇ ਮੁਸਲਮਾਣ ਜ਼ੁਲਮ ਤੇ ਤੁਲੇ ਹਨ) ਭਾਈ ਸਹਿਬ ਦਾ ਨਹੀਂ, ਜ਼ਮਾਨੇ ਦਾ ਹੈ, ਜਾਂ ਉਸ ਨਿਸ਼ਾਨੇ ਦਾ ਜਿਸਨੂੰ ਸਾਹਮਣੇ ਰਖ ਕੇ ਇਹ ਨਾਵਲ ਲਿਖੇ ਗਏ। ਉਰਦੂ ਵਿਚ ਅਬਦੁਲ ਹਲੀਮ 'ਸ਼ਰਰ' ਉਨ੍ਹੀਂ ਦਿਨੀ ਅਜੇਹੇ ਇਤਹਾਸਕ ਨਾਵਲ ਲਿਖ ਰਹੇ ਸਨ, ਜਿਨ੍ਹਾਂ ਦਾ ਸਬੰਧ ਨਿਰੋਲ ਮੁਸਲਮਾਣੀ ਇਤਿਹਾਸ ਨਾਲ ਸੀ। ਬੰਗਾਲੀ ਵਿਚ ਬੰਕਮ ਚੰਦਰ ਚੈਟਰਜੀ ਨੇ ਆਪਣੇ ਪ੍ਰਸਿਧ ਨਾਵਲ "ਆਨੰਦ ਮਠ" ਵਿਚ ਮੁਸਲਮ-ਵਿਰੋਧ ਰਚਨਾਂ ਕੀਤੀ ਹੈ। ਫ਼ਿਰਕੂ ਮੁਕਾਬਲੇ ਦਾ ਸਮਾਂ ਹੋਣ ਕਰਕੇ ਅਜੇਹਾ ਹੋਣਾ ਕੁਦਰਤੀ ਸੀ। ਪਰ ਪਿਛੋਂ ਭਾਈ ਵੀਰ ਸਿੰਘ ਨੇ ਬਾਬਾ ਨੌਧ ਸਿੰਘ (੧੯੨੧) ਵਿਚ ਜਾ ਕੇ ਆਪਣੇ ਨਾਇਕ ਨੌਧ ਸਿੰਘ ਨੂੰ ਅਜੇਹੀ ਤਰ੍ਹਾਂ ਉਲੀਕਿਆ ਹੈ, ਕਿ ਉਹ ਹਿੰਦੂ ਮੁਸਲਮਾਣ ਦੋਹਾਂ ਦਾ ਸਾਂਝਾ ਆਗੂ ਬਣ ਗਿਆ ਹੈ। ਇਸ ਨਾਵਲ ਵਿਚ ਪਹਿਲੀ ਵੇਰ ਪੂਰਬੀ ਤੇ ਪਛਮੀ ਤਹਿਜ਼ੀਬ ਦੀ ਟਕਰ ਪੇਸ਼ ਕਰਕੇ ਪੂਰਬੀ ਤਹਿਜ਼ੀਬ ਤੇ ਸਿਖ ਧਰਮ ਦੀ ਫ਼ਿਲਾਸਫ਼ੀ ਦੀ ਵਡਿਆਈ ਦਰਸਾਈ ਗਈ ਹੈ, ਪਰ ਅਜੇਹੇ ਢੰਗ ਨਾਲ ਕਿ ਕਿਤੇ ਫਿੱਕੇ ਨਹੀਂ ਲਗਦੀ, ਕਿਤੇ ਸਵਾਦ ਕੌੜਾ ਨਹੀਂ ਹੁੰਦਾ। ਬੋਲੀ ਵੀ ਉਨੀ ਹੀ ਗੰਭੀਰ ਤੇ ਮਿਠੀ ਤੇ ਰਸਦਾਇਕ ਹੈ, ਜੰਨੇ ਇਸ ਵਿਚ ਬੱਧੇ ਹੋਏ ਵਿਚਾਰ। ਨਾਵਲ ਦੇ ਦੋ ਹਿਸੇ ਹਨ, ਪਹਿਲੇ ਹਿਸੇ ਵਿਚ ਕਹਾਣੀ ਦਾ ਸਵਾਦ ਅਤਿ ਖਿਚ ਭਰਿਆ ਹੈ, ਪਰ ਦੂਜੇ ਹਿਸੇ ਵਿਚ

ਕਹਾਣੀ ਤੁਰਦੀ ਨਹੀਂ, ਇਕੋ ਨੁਕਤੇ ਤੇ ਖਲੋ ਜਾਂਦੀ ਹੈ ਤੇ ਪਹਿਲੇ ਤੇ ਦੂਜੇ ਹਿਸੇ ਦਾ ਆਪੋ ਵਿਚ ਕੋਈ ਹੁਨਰੀ ਮੇਲ ਨਹੀਂ ਦਿਸਦਾ।

ਭਾਈ ਮੋਹਣ ਸਿੰਘ ਵੈਦ (੧੮੮੧ ਤੋਂ ੧੯੩੧) ਨੇ ਮੌਲਿਕ ਹਿੰਦੀ, ਜਾਂ ਬੰਗਾਲੀ ਵਿਚੋਂ ਉਲਥਾਏ ਹਿੰਦੀ ਨਾਵਲਾਂ ਦਾ ਉਲਥਾ ਠੇਠ ਪੰਜਾਬੀ ਵਿਚ ਕੀਤਾ ਜਾਂ ਉਨ੍ਹਾਂ ਦੇ ਆਸਰੇ ਉਤੇ ਨਾਵਲ-ਰਚਨਾਂ ਕੀਤੀ। ਇਹ ਨਾਵਲ ਜਾਸੂਸੀ, ਰੋਮਾਂਚਿਕ ਤੇ ਭਾਈਚਾਰਕ ਹਨ। ਭਾਈਚਾਰਕ ਨਾਵਲ ਦੇਸ਼ ਦੀਆਂ ਕੁਰੀਤੀਆਂ ਨੂੰ ਦੂਰ ਕਰਨ ਦਾ ਉਪਰਾਲਾ ਕਰਦੇ ਹਨ। ਕਹਾਣੀ ਹਰ ਇਕ ਦੀ ਸਵਾਦੀ ਤੇ ਬੋਲੀ ਠੇਠ ਤੇ ਮਿਠੀ ਹੈ, ਤੇ ਉੱਲਥਾ ਸੁਚੱਜੀ ਸਾਹਿਤਕ ਪਰਖ ਦਾ ਪਤਾ ਦੇਂਦਾ ਹੈ। "ਇਕ ਸਿਖ ਘਰਾਣਾ" 'ਸੁਰੇਸ਼ਟ ਕੁਲਾਂ ਦੀ ਚਾਲ", "ਸੁਸ਼ੀਲਾ ਵਿਧਵਾ", "ਸੁਭਾਗ ਕੌਰ", "ਵਕੀਲ ਦੀ ਕਿਸਮਤ", ਇਨ੍ਹਾਂ ਵਿਚੋਂ ਉਘੇ ਨਾਵਲ ਹਨ। ਭਾਈ ਸਾਹਿਬ ਦੀਆਂ ਸਾਰੀਆਂ ਰਚਨਾਵਾਂ ਦੀ ਗਿਣਤੀ ਦੋ ਸੌ ਦੇ ਲਗ ਭਗ ਹੈ।

ਐਸ. ਐਸ. ਚਰਨ ਸਿੰਘ ਜੀ ਸ਼ਹੀਦ (੧੮੯੧ ਤੋਂ ੧੯੩੫) ਨੇ ਵੀ ਧਾਰਮਕ ਤੇ ਸਮਾਜਕ ਨਾਵਲ ਲਿਖੇ ਹਨ, ਰਣਜੀਤ ਕੌਰ, ਦਲੇਰ ਕੌਰ, ਚੰਚਲ ਮੂਰਤੀ, ਦੋ ਵਹੁਟੀਆਂ, ਆਦਿਕ। ਧਾਰਮਕ ਨਾਵਲ ਭਾਈ ਵੀਰ ਸਿੰਘ ਦੇ ਪੂਰਨਿਆਂ ਤੇ ਚਲਦੇ ਹਨ ਤੇ ਭਾਈਚਾਰਕ ਨਾਵਲ ਭਾਈ ਮੋਹਣ ਸਿੰਘ ਜੀ ਵੈਦ ਦੇ। ਭਾਵੇਂ ਚਰਨ ਸਿੰਘ ਦੇ ਪਲਾਟ ਸਾਰੇ ਸਜਰੇ ਹਨ, ਪਰ ਉਨ੍ਹਾਂ ਨੇ ਆਪਣੇ ਵਾਰਤਕ ਲੇਖਾਂ ਵਿਚ, ਜੋ ਹਾਸ ਰਸ ਦੇ ਚਮਤਕਾਰ ਦਸ ਕੇ ਉਚਤਾ ਪ੍ਰਾਪਤ ਕੀਤੀ, ਉਹ ਨਾਵਲਾਂ ਵਿਚ ਉਕਾ ਨਹੀਂ। ਸ਼ਾਇਦ ਚਰਨ ਸਿੰਘ ਨੂੰ ਇਹ ਰਸ ਜੀਵਨ ਦੇ ਅਖ਼ੀਰਲੇ ਹਿਸੇ ਵਿਚ ਜਾ ਕੇ ਛੁਹਿਆ।

( ੩ )

ਸਭ ਤੋਂ ਵਧੀਕ ਤੇ ਮੌਲਿਕ ਰਚਨਾਂ ਭਾਈ ਨਾਨਕ ਸਿੰਘ (੧੯੦੦–) ਨੇ ਕੀਤੀ ਹੈ। ਇਨ੍ਹਾਂ ਨੇ ਹੁਣ ਤਕ ਦੋ ਦਰਜਨ ਨਾਵਲ ਲਿਖੇ ਹਨ, ਚਿੱਟਾ ਲਹੂ, (੧੯੩੨) ਕਾਗਤਾਂ ਦੀ ਬੇੜੀ (।੯੩੩) ਫ਼ੌਲਾਦੀ ਫੁੱਲ (੧੯੩੫) ਪਿਆਰ ਦੀ ਦੁਨੀਆ (੧੯੩੮), ਗ਼ਰੀਬ ਦੀ ਦੁਨੀਆ (੧੯੩੯), ਅਧ-ਖਿੜਿਆ ਫੁਲ (੧੯੪੧), ਜੀਵਨ ਸੰਗਰਾਮ (੧੯੪੨) ਧੁੰਦਲੇ ਪਰਛਾਵੇਂ, ਅੱਗ ਦੀ ਖੇਢ, ਖ਼ੂਨ ਦੇ ਸੋਹਿਲੇ, ਮੰਝਧਾਰ ਆਦਿਕ। ਵਿਸ਼ਾ ਸਭ ਦਾ ਭਾਈਚਾਰਕ ਸੁਧਾਰ ਹੈ ਤੇ ਦੇਸ਼ ਦੀ ਹਰ ਕੁਰੀਤੀ, ਛੂਤ ਛਾਤ, ਵਿਧਵਾ ਵਿਵਾਹ ਦੀ ਰੋਕ, ਵੇਸਵਾ-ਗਮਨ, ਫ਼ਿਰਕੇ ਦਾਰੀ, ਸਾਧ-ਗੀਰੀ, ਜੂਏ ਬਾਜ਼ੀ, ਸ਼ਰਾਬ, ਗ਼ਰੀਬੀ, ਗ਼ੁਲਾਮੀ ਤੇ ਹੋਂਦ ਅਣ-ਹੋਂਦ ਦੀ ਟਕਰ, ਤੇ ਸਭ ਤੋਂ ਅਖ਼ੀਰ ਲਿੰਗ-ਵਾਸ਼ਨਾਂ ਤਕ ਦਵਾਲੇ ਇਨ੍ਹਾਂ ਦੇ ਪਲਾਟ ਘੁੰਮਦੇ ਹਨ।

ਕਿਉਂਕਿ ਨਾਨਕ ਸਿੰਘ ਪੰਜਾਬੀ ਵਿਚ ਸਮਾਜੀ ਨਾਵਲ ਦਾ ਲਗ ਭਗ ਮੋਢੀ ਹੈ, ਇਸ ਲਈ ਉਸਦੀਆਂ ਰਚਨਾਵਾਂ ਵਿਚ ਉਹ ਹੁਨਰੀ ਕਚਿਆਈਆਂ ਆ ਵੜੀਆਂ ਹਨ, ਜਿਹੜੀਆਂ ਸਾਹਿਤ ਦੇ ਕਿਸੇ ਵਿਸ਼ੇਸ਼ ਅੰਗ ਦੇ ਮੋਢੀ ਵਿਚ ਆ ਵੜਨੀਆਂ ਗ਼ੈਰ-ਕੁਦਰਤੀ ਨਹੀਂ। ਉਸਦਾ ਮੋਟਾ ਠੁਲ੍ਹਾ ਹਾਸ ਰਸ, ਜਜ਼ਬਾਤੀ ਮੌਕਾ-ਮੇਲ, ਅਣ-ਹੋਣੀਆਂ ਘਟਨਾਵਾਂ ਤੇ ਪਾਤਰ ਉਸਾਰੀ ਦੀ ਥਾਂ ਕਹਾਣੀ ਦੀ ਚਤੁਰਤਾ ਤੇ ਸਵਾਦ ਨੂੰ ਮੁਖ ਰਖਣਾ, ਕਿਸੇ ਪਾਰਖੂ ਅੱਖ ਤੋਂ ਬਚ ਨਹੀਂ ਸਕਦੇ। ਪਰ ਉਸਨੂੰ ਇਕ ਮਹਿਦੂਦ ਤੇ ਮਠੀ, ਠੰਢੀ, ਮੰਡੀ ਵਿਚ ਕੰਮ ਕਰਨਾ ਪਿਆ, ਜਦੋਂ ਜਾਸੂਸੀ ਜਾਂ ਧਾਰਮਕ ਤੇ ਇਤਿਹਾਸਕ ਨਾਵਲਾਂ ਦਾ ਦੌਰ ਦੌਰਾ ਸੀ। ਅਜੇਹੇ ਮੌਕਿਆਂ ਉਤੇ ਮੁਕਾਬਲਾ ਘਟ ਹੋਣ ਕਰਕੇ ਲਿਖਾਰੀ ਆਪਣੇ ਘਾਟਿਆਂ, ਕੋਝਾਂ ਨੂੰ ਦੂਰ ਕਰਨ ਦੀ ਥਾਂ ਉਨ੍ਹਾਂ ਨੂੰ ਪਾਲਦਾ ਹੈ। ਫਿਰ

ਅੰਗਰੇਜ਼ੀ ਸਾਹਿਤ ਤੇ ਪਰਖ ਦੀ ਵਾਕਫ਼ੀ ਦੀ ਘਾਟ ਨੇ ਵੀ ਨਾਨਕ ਸਿੰਘ ਦੇ ਹੁਨਰ ਨੂੰ ਖੁਲ੍ਹਾ ਖਿਲਰਨ ਨਹੀਂ ਦਿਤਾ। ਉਹ ਇਕ ਯਥਾ-ਰਥਵਾਦੀ ਲਿਖਾਰੀ ਹੈ, ਪਰ ਜਜ਼ਬਾਤੀ ਯਥਾਰਥਵਾਦੀ, ਅਰਥਾਤ ਰੋਮਾਂਸ ਤੇ ਹੋਣੀ-ਰਲੀ ਯਥਾਰਥ ਵਾਦ ਦਾ। ਪਰ ਜੋ ਕੁਝ ਨਾਨਕ ਸਿੰਘ ਨੇ ਪੈਦਾ ਕੀਤਾ ਹੈ, ਉਸਦੀ ਕੀਮਤ ਏਨੀ ਵਧੀਕ ਹੈ, ਕਿ ਇਥੇ ਉਸਦੀ ਬਣਤਰ ਉਤੇ ਵਿਚਾਰ ਕਰਨੀ ਅਤਿ ਲੋੜੀਂਦੀ ਹੈ।

ਉਸਦੇ ਨਾਵਲਾਂ ਦੀ ਅਪੀਲ ਬਹੁਤੀ ਭਾਈਚਾਰਕ ਹੈ, ਜਿਹੜੀ ਥਾਂਉਂ ਥਾਂਈਂ ਕਪੜੇ ਪਾੜ ਪਾੜ ਬਾਹਰ ਝਲਕ ਰਹੀ ਦਿਸਦੀ ਹੈ। ਆਪਣਾ ਸਮਾਜ ਤੇ ਭਾਈਚਾਰਾ ਹੀ ਉਸਦੀਆਂ ਰਚਨਾਵਾਂ ਦੇ ਮੂਲ-ਪ੍ਰੇਰਕ ਹਨ। ਮੁਨਸ਼ੀ ਪ੍ਰੇਮ ਚੰਦ ਵਾਂਗ ਉਹ ਨਾਵਲ ਨੂੰ ਸਮਾਜੀ ਆਦ-ਰਸ਼ ਤੇ ਪੜਚੋਲ ਲਈ ਵਰਤਦਾ ਹੈ, ਪਰ ਇਸਦੇ ਕਾਰਨ ਉਸਦੇ ਨਾਵਲਾਂ ਵਿਚ ਸਵਾਦ ਦਾ ਘਾਟਾ ਨਹੀਂ ਪੈਂਦਾ। ਕਹਾਣੀ ਰਸ ਉਸ ਵਿਚ ਏਨਾ ਹੈ, ਕਿ ਪਾਠਕ ਸਾਹੋ ਸਾਹੀ ਉਸਦੀਆਂ ਰਚਨਾਵਾਂ ਨੂੰ ਪੜ੍ਹੀ ਜਾਂਦਾ ਹੈ। ਜੇਹੜੇ ਨਾਵਲ ਹੁਨਰ ਦੀ ਕਸਵਟੀ ਉਤੇ ਪੂਰੇ ਨਹੀਂ ਉਤਰਦੇ, ਉਨ੍ਹਾਂ ਵਿਚ ਵੀ ਇਹ ਰਸ ਪ੍ਰਬਲ ਹੈ। 'ਫ਼ੌਲਾਦੀ ਫੁਲ' ਦੀ ਭੂਮਕਾ ਵਿਚ ਉਹ ਆਪ ਲਿਖਦਾ ਹੈ, ਕਿ 'ਨਾਵਲ ਦਾ ਪਹਿਲਾ ਮਨੋਰਥ ਕਹਾਣੀ ਰਸ ਦੇਣਾ ਹੈ', ਅਤੇ ਇਸ ਮਨੋਰਥ ਦੀ ਸਿਧੀ ਲਈ ਉਹ ਸਾਰੇ ਢੰਗ ਵਰਤਦਾ ਹੈ। ਕਹਾਣੀ ਦਾ ਮੁਢ ਝਟ ਪਟਾ ਤੇ ਬੇਸਬਰੀ-ਭਰਿਆ ਰਖਦਾ ਹੈ। ਅੰਤਲੀਆਂ ਘਟਨਾਵਾਂ ਨੂੰ ਮੁਢ ਵਿਚ ਲਿਆ ਸਾਡੀ ਹੈਰਾਨੀ ਵਿਚ ਵਾਧਾ ਕਰਦਾ ਹੈ, ਬੇਲੋੜੇ ਤੇ ਲੰਮੇਰੇ ਅਲੰਕਾਰ, ਵਿਸਥਾਰ, ਕੁਦਰਤੀ ਨਜ਼ਾਰਿਆਂ ਦੇ ਵਾਧੂ ਬਿਆਨ ਜਾਂ ਉਨ੍ਹਾਂ ਦਾ ਪਾਤਰ ਉਸਾਰੀ ਉਤੇ ਅਸਰ ਤੇ ਲਿਖਾਰੀ ਦੀ ਘਟਨਾਵਾਂ ਜਾਂ ਪਾਤਰਾਂ ਉਤੇ ਆਪਣੀ ਟਿੱਪਣੀ ਨਾਲ ਕਹਾਣੀ ਨੂੰ ਕਿਤੇ ਖਲੋਣ ਨਹੀਂ ਦੇਂਦਾ। ਜੋ ਕੁਝ ਤੇ ਜਿਨਾਂ ਕੁਝ ਕਹਾਣੀ ਜਾਂ ਪਾਤਰਾਂ ਦੇ ਆਚਰਨ ਨਾਲ ਸਬੰਧਤ ਨਹੀਂ, ਕਹਾਣੀ ਵਿਚ ਉਕਾ ਦਾਖ਼ਲ ਨਹੀਂ

ਕੀਤਾ ਜਾਂਦਾ। ਕੋਈ ਪਾਤਰ ਅਜੇਹਾ ਨਹੀਂ ਜਿਸਦਾ ਕਹਾਣੀ ਨਾਲ ਸਿਧਾ ਸਬੰਧ ਨਾ ਹੋਵੇ, ਤੇ ਅੰਤ ਵਿਚ ਹਰ ਪਾਤਰ ਨੂੰ 'ਘਰ ਪਹੁੰਚਾਇਆ' ਜਾਂਦਾ ਹੈ। ਕੋਈ ਤੰਦ ਅਜੇਹੀ ਨਹੀਂ ਜੋ ਅੰਤ ਉਤੇ ਸੰਭਾਲੀ ਨਾ ਗਈ ਹੋਵੇ। ਕਹਾਣੀ ਦਾ ਹਰ ਪਾਤਰ ਤੇ ਹਰ ਮੌਕਾ ਇਕ ਦੂਜੇ ਉਤੇ ਇਉਂ ਨਿਰਭਰ ਹਨ, ਕਿ ਅਸੀਂ ਕਿਸੇ ਨੂੰ ਸਮੁੱਚੀ ਘਾੜਤ ਨਾਲੋਂ ਵਖਰਾ ਨਹੀਂ ਕਰ ਸਕਦੇ। ਕਹਾਣੀ ਦਾ ਸਹਾਇਕ ਪਲਾਟ, ਮੂਲ ਪਲਾਟ ਵਿਚ ਇਵੇਂ ਬੁਣਿਆ ਹੁੰਦਾ ਹੈ, ਤੇ ਇਕ ਦੋ ਪਾਤਰ ਦੂਜੇ ਉਤੇ ਇਸ ਤਰ੍ਹਾਂ ਛਾਏ ਹੁੰਦੇ ਹਨ, ਕਿ ਰਚਨਾਂ ਦੀ ਸੁਚੱਜੀ ਬਣਤਰ ਦੀ ਸਾਖੀ ਭਰਦੇ ਹਨ। ਸਹਾਇਕ ਪਲਾਟ ਨੂੰ ਮੂਲ ਪਲਾਟ ਉਤੇ ਹਾਵੀ ਨਹੀਂ ਹੋਣ ਦਿਤਾ ਜਾਂਦਾ ਤੇ ਇਕ ਦੋ ਪਾਤਰਾਂ ਨੂੰ ਬਾਕੀ ਪਾਤਰਾਂ ਨਾਲੋਂ ਵਧੀਕ ਮਚਦੀ ਰੋਸ਼ਨੀ ਨਾਲ ਚਮਕਾਇਆ ਜਾਂਦਾ ਹੈ, ਜਿਸਤੋਂ ਪਤਾ ਲਗਦਾ ਹੈ, ਕਿ ਲਿਖਾਰੀ ਨੂੰ ਨਿਸਬਤ ਤੇ ਸਬੰਧਤ ਕੀਮਤਾਂ ਦਾ ਗਿਆਨ ਹੈ। ਲਿਖਾਰੀ ਸਭ ਮੌਕਿਆਂ ਤੇ ਪਾਤਰਾਂ ਦੇ ਬਿਆਨ ਨੂੰ ਸਮੁੱਚੇ ਪਰਭਾਵ ਦੇ ਅਧੀਨ ਰਖਦਾ ਹੈ, ਜੋ ਉਸਦੀ ਲਗ ਭਗ ਹਰ ਇਕ ਰਚਨਾਂ ਵਿਚੋਂ ਲਭਿਆ ਜਾ ਸਕਦਾ ਹੈ। ਨਾਨਕ ਸਿੰਘ ਦਾ ਹੁਨਰ ਆਮ ਕਰਕੇ ਇਕ ਇਕੱਲੇ ਜੋੜੇ ਨੂੰ ਚਮਕਾਂਦਾ ਹੈ (ਜਿਵੇਂ ਚਿੱਟਾ ਲਹੂ ਵਿਚ, ਪਰ ਜਿਥੇ ਉਹ ਮੁਕਾਬਲੇ (Contrast) ਨਾਲ ਕੰਮ ਸਾਰਦਾ ਹੈ (ਜਿਵੇਂ ਕਾਗਤਾਂ ਦੀ ਬੇੜੀ ਵਿਚ) ਉਥੇ ਵੀ ਕਹਾਣੀ ਰਸ ਵਿਚੋਂ ਕੁਝ ਘਟਦਾ ਨਹੀਂ।

ਕਹਾਣੀ ਉਸਨੇ ਕਈ ਤ੍ਰੀਕਿਆਂ ਨਾਲ ਬਿਆਨ ਕੀਤੀ ਹੈ (੧) ਚਿਠੀ ਪਤਰ ਰਾਹੀਂ, (੨) ਪਾਤਰਾਂ ਦੇ ਆਪਣੇ ਮੂੰਹੋਂ (੩) ਲਿਖਾਰੀ ਵਲੋਂ। ਨਾਨਕ ਸਿੰਘ ਨੇ ਤਿੰਨੇ ਤਰੀਕੇ ਰਲਾਕੇ ਵੀ ਵਰਤੇ ਹਨ। ਚਿਠੀ ਪਤਰ ਨੇ ਕਈ ਥਾਈਂ ਲੰਮਿਆਈ ਵਧਾ ਕੇ ਬੇਰਸੀ ਪੈਦਾ ਕਰ ਦਿਤੀ ਹੈ, ਪਰ ਬਾਕੀ ਦੋ ਤਰ੍ਹਾਂ ਲਿਖਾਰੀ ਨੇ ਕਾਮਯਾਬੀ ਨਾਲ ਕਹਾਣੀ ਨੂੰ ਨਿਬਾਹਿਆ ਹੈ।

ਪਰ ਉਸਦੀ ਪਾਤਰ-ਉਸਾਰੀ ਸਮੁਚੇ ਤੌਰ ਤੇ ਤਕੜੀ ਨਹੀਂ । ਇਸਦਾ ਇਕ ਕਾਰਨ ਉਸਦੇ ਪਾਠਕਾਂ ਦਾ ਘਟੀਆ ਸੋਹਜ ਸਵਾਦ ਵੀ ਹੋ ਸਕਦਾ ਹੈ। ਉਸਦੇ ਪਾਠਕ ਆਮ ਕਰਕੇ ਦਰਮਿਆਨੇ ਤਬਕੇ ਨਾਲ ਸਬੰਧ ਕਰਦੇ ਹਨ ਤੇ ਉਨ੍ਹਾਂ ਦੇ ਘਾਟੇ ਤੇ ਵਾਧੇ ਦੋਵੇਂ ਨਾਨਕ ਸਿੰਘ ਦੀਆਂ ਰਚਨਾਵਾਂ ਨੇ ਅਪਣਾਏ ਹਨ । 'ਫ਼ੌਲਾਦੀ ਫੁਲ' ਦੀ ਭੂਮਕਾ ਵਿਚ ਉਹ ਲਿਖਦਾ ਹੈ, ਕਿ "ਮਨੁਖ ਨਾ ਨਿਰੇ ਦੇਵਤੇ ਹਨ ਤੇ ਨਾ ਭੂਤਨੇ, ਸਗੋਂ ਅਜੇਹੇ ਕਿ ਜਿਨ੍ਹਾਂ ਨੂੰ ਪੂਰੀ ਤਰ੍ਹਾਂ ਸਮਝਿਆ, ਜਾਣਿਆਂ ਜਾਂ ਪਰਖਿਆ ਨਹੀਂ ਜਾ ਸਕਦਾ, ਮੈਂ ਉਨ੍ਹਾਂ ਨੂੰ ਇਸ ਤਰ੍ਹਾਂ ਚਿਤ੍ਰਿਆ ਹੈ।" ਪਰ ਉਸੇ ਸਾਹ ਵਿਚ ਉਹ ਆਖਦਾ ਹੈ:—"ਭਾਵੇਂ ਮੇਰੇ ਨਾਇਕ ਲਾਲਚਾਂ, ਖਿੱਚਾਂ, ਲੋੜਾਂ ਨਾਲ ਪ੍ਰੇਰੇ ਜਾਂ ਡੇਗੇ ਜਾ ਸਕਦੇ ਹਨ, ਮੇਰੀਆਂ ਨਾਇਕਾਵਾਂ ਪਾਸੋਂ ਅਜੇਹਾ ਨਹੀਂ ਹੋ ਸਕਦਾ । ਮੈਂ ਕਿਸੇ ਇਸਤ੍ਰੀ ਨੂੰ ਆਪਣੇ ਖਾਵੰਦ ਜਾਂ ਮਾਤਾ ਪਿਤਾ ਦੀ ਹਾਕਮੀ ਦੇ ਵਿਰੁਧ ਖਲੋਤਾ ਨਹੀਂ ਵੇਖ ਸਕਦਾ, ਭਾਵੇਂ ਉਹ ਹਾਕਮੀ ਕਿਤਨੀ ਹੀ ਕਰੜੀ ਕਿਉਂ ਨਾ ਹੋਵੇ ।" ਇਸ ਤੋਂ ਪਤਾ ਲਗਦਾ ਹੈ, ਕਿ ਕਿਉਂ ਜਿਥੇ ਉਸਦੇ ਨਾਇਕ ਆਮ ਕਰਕੇ ਮੰਨਣ ਯੋਗ ਹਨ, ਉਥੇ ਨਾਇਕਾਵਾਂ ਨਹੀਂ, ਜੋ ਸਾਰੀਆਂ ਆਮ ਕਰਕੇ ਇਕ ਵੰਨਗੀ ਵਿਚ ਢਲੀਆਂ ਹਨ, ਸਿਵਾਏ ਉਨ੍ਹਾਂ ਦੇ ਜਿਹੜੀਆਂ ਸਮਾਜ ਵਿਚੋਂ ਜੰਮਦਿਆਂ ਹੀ ਬਾਹਰ ਨਿਕਲ ਆਈਆਂ, ਜਾਂ ਕਢੀਆਂ ਗਈਆਂ, ਜਾਂ ਦਰਮਿਆਨੇ ਦਰਜੇ ਨਾਲ ਸਬੰਧ ਹੀ ਨਹੀਂ ਰਖਦੀਆਂ (ਜਿਵੇਂ 'ਚਿੱਟਾ ਲਹੂ' ਤੇ 'ਗ਼ਰੀਬ ਦੀ ਦੁਨੀਆ' ਵਿਚ)। ਪਿਆਰ ਦੀ ਦੁਨੀਆ ਵਿਚ ਨਾਇਕਾ ਬਾਗ਼ੀ ਹੈ; ਪਰ ਪਿਤਾ-ਪੁਰਖੀ ਨਾਲ ਜਾਂ ਆਪਣੇ ਆਪ ਨਾਲ ਉਸਦਾ ਘੋਲ ਏਨਾ ਘਟ ਹੁੰਦਾ ਹੈ ਕਿ ਉਹ ਸਾਡੀ ਧਰਤੀ ਉਤੇ ਕੋਈ ਓਪਰਾ ਉਗਿਆ ਬੂਟਾ ਜਾਪਦੀ ਹੈ।

ਸਮੁੱਚੇ ਤੌਰ ਤੇ ਉਸਦੀਆਂ ਨਾਇਕਾਵਾਂ "ਹੁਕਮ ਮਨ ਹੋਵੇ ਪਰਵਾਨ" ਦੀ ਲਕੀਰ ਤੇ ਤੁਰਦੀਆਂ ਹਨ। ਜਿਥੇ ਉਹ ਬੰਧਨ ਤਰੋੜ

ਨਹੀਂ ਸਕਦੀਆਂ, ਉਥੇ ਆਪ ਝੁਕ ਜਾਂਦੀਆਂ ਤੇ ਪਿਤਰੀ-ਲਕੀਰ ਨਾਲ ਸਮਝੌਤਾ ਕਰ ਲੈਂਦੀਆਂ ਹਨ। ਉਹ ਬਹੁਤੀਆਂ ਅਖੜ ਨਹੀਂ। ਉਨ੍ਹਾਂ ਦੇ ਜਜ਼ਬੇ ਦਾ ਵਹਾਉ ਸਮਾਜੀ ਕੀਮਤਾਂ ਦੇ ਅਧੀਨ ਹੈ। ਉਹ ਤਜਰਬੇ ਦੀ ਤ੍ਰਿਖ ਤੇ ਡੂੰਘਾਈ "ਹੁਣ" ਵਿਚ ਨਹੀਂ ਲਭਦੀਆਂ, ਸਗੋਂ ਕਿਸੇ ਆਉਂਦੇ ਸਮੇਂ ਦੀਆਂ ਨਸਲਾਂ ਲਈ ਕੁਰਬਾਨ ਕਰ ਦੇਂਦੀਆਂ ਹਨ। ਉਹ ਇਸਤ੍ਰੀ ਸੁਭਾ ਦੇ ਵਿਰੁਧ ਜਜ਼ਬਾਤੀ, ਉਡਾਰੂ ਜਾਂ ਮਨ-ਮਤੀਆਂ ਨਹੀਂ।

(ਪਰ ਇਕ ਅੰਗ ਇਨ੍ਹਾਂ ਇਸਤਰੀਆਂ ਦਾ ਹੋਰ ਵੀ ਹੈ, ਜੇਹੜਾ ਇਸਤੋਂ ਅਡਰਾ ਹੈ, ਜਜ਼ਬਾਤੀ, ਛੋਹਲਾ, 'ਹੁਣੇ ਇਥੇ' ਦਾ ਸਵਾਦ ਮਾਨਣ ਵਾਲਾ, ਪਰ ਜਿਸਨੂੰ ਨਾਨਕ ਸਿੰਘ ਨੇ ਚੌੜੀ ਹਮਦਰਦੀ ਨਾਲ ਨਹੀਂ ਉਲੀਕਿਆ (ਸਵਾਇ 'ਚਿਟਾ ਲਹੂ' ਦੀ 'ਅਨਵਰ' ਦੇ ਜਿਸਨੂੰ ਸਮਾਜ ਨੇ ਅਜੇਹਾ ਬਣਨ ਤੇ ਮਜਬੂਰ ਕਰ ਦਿਤਾ ਹੈ) ਜਿਨ੍ਹਾਂ ਵਿਚ ਅਸੀਂ ਜਮਨਾਬਾਈ ਤੇ ਸ਼ਾਂਤੀ (ਕਾਗਤਾਂ ਦੀ ਬੇੜੀ) ਨੂੰ ਗਿਣ ਸਕਦੇ ਹਾਂ। ਇਨ੍ਹਾਂ ਵਿਚੋਂ ਕਈ ਤਾਂ ਅੰਤ ਵਿਚ ਸੁਧਰ ਜਾਂਦੀਆਂ ਹਨ ਤੇ ਹੋਣੀ ਦੀ ਮਾਰ ਤੋਂ ਬਚ ਜਾਂਦੀਆਂ ਹਨ, ਪਰ ਹੋਰਨਾਂ ਨੂੰ ਜੀਊਂਦੇ ਮਾਸ ਦਾ ਬੁਲਾਵਾ, ਭਰਮਾ ਲੈ ਜਾਂਦਾ ਹੈ।)

ਪਰ ਪੁਰਸ਼ ਨਾਨਕ ਸਿੰਘ ਨੇ ਚੋੜੇਰੇ ਪਰਦੇ ਉਤੇ ਉਲੀਕੇ ਹਨ। ਇਨ੍ਹਾਂ ਵਿਚ ਮਨੁੱਖਤਾ ਵਧੀਕ ਹੈ। ਇਨ੍ਹਾਂ ਵਿਚ ਜੀਵਨ-ਹਿਸ ਜੀਊਂਦੀ ਹੈ। ਉਹ ਵੀ ਕਈ ਕਿਸਮ ਦੇ ਹਨ (੧) ਸਾਊ, ਦਰਮਿਆਨੇ ਤਬਕੇ ਦੇ ਮਨੁੱਖ, ਜਿਵੇਂ ਸੁੰਦਰ ਦਾਸ ("ਕਾਗਤਾਂ ਦੀ ਬੇੜੀ"), ਬਚਨ ਸਿੰਘ ("ਚਿਟਾ ਲਹੂ") ਪ੍ਰੇਮ ਸਿੰਘ ("ਪਿਆਰ ਦੀ ਦੁਨੀਆਂ") ਮੋਹਣ ("ਫ਼ੌਲਾਦੀ ਫੁਲ") ਬਲਵੰਤ ਸਿੰਘ ("ਜੀਵਨ ਸੰਗਰਾਮ") ਜੇਹੜੇ ਆਪਣੀਆਂ ਚੰਮ-ਖਵਾਹਿਸ਼ਾਂ ਨੂੰ ਕਿਸੇ ਉਚੇਰੇ,ਔਖੇਰੇ ਆਦਰਸ਼ ਤੋਂ ਕੁਰਬਾਨ ਕਰ ਦੇਂਦੇ ਹਨ। ਪਿਆਰ ਵਿਚ ਰਤੇ, ਸਿਦਕ ਵਿਚ ਪਕੇ, ਇਹ ਸਾਨੂੰ

ਆਪਣੀ ਵਲ ਖਿਚਦੇ ਹਨ ਤੇ ਇਨ੍ਹਾਂ ਦੀ ਉਸਾਰੀ ਲਿਖਾਰੀ ਨੇ ਰੀਝ ਨਾਲ ਡੁਲ੍ਹ ਕੇ ਕੀਤੀ ਹੈ।

(੨) ਦਰਮਿਆਨੇ ਦਰਜੇ ਦੇ "ਚੰਗੇ ਮੰਦੇ" ਜਿਵੇਂ ਜਗਤ ਸਿੰਘ (ਫ਼ੌਲਾਦੀ ਫੁਲ) ਪ੍ਰੇਮ (ਕਾਗਤਾਂ ਦੀ ਬੇੜੀ) ਗੋਪਾਲ ਸਿੰਘ (ਕਾਗਤਾਂ ਦੀ ਬੇੜੀ) ਜਿਨ੍ਹਾਂ ਵਿਚ ਮਨੁਖਤਾ ਪੂਰੀ ਤਰ੍ਹਾਂ ਮਰੀ ਨਹੀਂ ਤੇ ਜੋ ਠੇਡੇ ਠੇਲ੍ਹੇ ਖਾ ਕੇ, ਹਡ ਗੋਡੇ ਭੰਨਾ ਕੇ ਅਧੀ ਰਾਤ ਪਈ ਨੂੰ ਘਰ ਮੁੜ ਆਉਂਦੇ ਹਨ। (੩) "ਦਿਸਣੋ ਸੋਹਣੀ ਅਮਲੋਂ ਖਵਾਰ", ਪਾਂਧਾ-ਭਾਈ ਸਰੇਣੀ, ਜਿਵੇਂ ਦਸੋਂਧਾ ਸਿੰਘ (ਚਿਟਾ ਲਹੂ) ਰਾਧੇ ਕ੍ਰਿਸ਼ਨ (ਚਿਟਾ ਲਹੂ) ਔਨਕਾਰ ਨਾਥ (ਪਿਆਰ ਦੀ ਦੁਨੀਆ) ਜੇਹੜੇ ਮਨੁਖਾਂ ਤੋਂ ਹੇਠਲੀ ਦੁਨੀਆਂ ਦੇ ਵਸਨੀਕ ਹਨ, ਤੇ ਜਿਨ੍ਹਾਂ ਦੇ ਉਤਾਹਾਂ ਉਠਣ ਦੀ ਕੋਈ ਗੁੰਜਾਇਸ਼ ਨਹੀਂ। ਲਿਖਾਰੀ ਨੇ ਉਨ੍ਹਾਂ ਨੂੰ ਆਮ ਕਰਕੇ ਹਾਸ ਰਸ ਦਾ ਮਸਾਲਾ ਬਣਾਇਆ ਹੈ ਤੇ ਇਨ੍ਹਾਂ ਨੂੰ ਡਾਢੇ ਭਿਆਨਕ ਕਾਲੇ ਰੰਗ ਵਿਚ ਚਿਤ੍ਰਿਆ ਹੈ। (੪) ਤੀਜੇ ਦਰਜੇ ਦੇ ਧਰੋਈ, ਦੋਖੀ ਤੇ, ਮਾਨੁਖ-ਦੈਂਤ, ਜਿਵੇਂ ਪਾਲਾ ਸਿੰਘ (ਚਿਟਾ ਲਹੂ) ਕਰਮ ਚੰਦ (ਚਿਟਾ ਲਹੂ) ਉਤਮ ਸਿੰਘ (ਫ਼ੌਲਾਦੀ ਫੁਲ) ਡਾਕਟਰ ਮਾਹਣਾ ਸਿੰਘ (ਫ਼ੌਲਾਦੀ ਫੁਲ) ਜੇਹੜੇ ਲਗ ਭਗ ਹਰ ਜਮਾਤ-ਦਰਮਿਆਨੀ, ਉਚੇਰੀ ਤੇ ਨੀਵੀਂ ਵਿਚ ਮਿਲਦੇ ਹਨ। ਇਸ ਤਰ੍ਹਾਂ ਨਾਨਕ ਸਿੰਘ ਦੇ ਪੁਰਖ, ਪੁਰਖ ਜਾਤੀ ਦੇ ਲਗ ਭਗ ਹਰ ਇਕ ਅੰਗ ਨੂੰ ਪ੍ਰਗਟਾਉਂਦੇ ਹਨ। "ਧੁੰਧਲੇ ਪਰਛਾਵੇਂ" ਵਿਚ ਇਸਦੇ ਉਲਟ ਤੀਵੀਆਂ ਮੰਨਣ ਯੋਗ ਉਲੀਕੀਆਂ ਹਨ, ਪਰ ਮਰਦ ਨਹੀਂ।

ਭਾਵੇਂ ਨਾਨਕ ਸਿੰਘ ਨੀਵੇਂ ਨਿਤਾਣੇ ਮਜ਼ਦੂਰਾਂ, ਅਛੂਤਾਂ ਕਾਮਿਆਂ, ਲਿਖਾਰੀਆਂ ਨਾਲ ਬੜੀ ਹਮਦਰਦੀ ਪ੍ਰਗਟਾਉਂਦਾ ਹੈ, ਉਹ ਕਿਸਾਨਾਂ ਜਾਂ ਉਨ੍ਹਾਂ ਦੀਆਂ ਲੋੜਾਂ, ਥੁੜ੍ਹਾਂ ਨੂੰ ਨਹੀਂ ਦਰਸਾਉਂਦਾ ਸਿਵਾਏ ਉਨ੍ਹਾਂ ਦੇ ਜਜ਼ਬਾਤੀ ਝੇੜਾਂ ਤੇ ਰੋਸ਼ਾਂ ਦੇ। ਉਸਦਾ ਕਾਰਨ ਇਹ ਹੋ ਸਕਦਾ ਹੈ, ਕਿ ਨਾਨਕ ਸਿੰਘ ਸ਼ਹਿਰੀ ਹੈ ਤੇ ਉਹ ਕਿਸਾਨ ਸ਼ਰੇਣੀ ਦੇ ਦੁਖਾਂ,

ਘਮਸਾਣਾ ਨੂੰ ਮਹਿਸੂਸ ਨਹੀਂ ਕਰ ਸਕਦਾ, ਜਾਂ ਇਹ ਕਿ ਉਸਦੇ ਪਾਠਕ ਲਗ ਭਗ ਸਾਰੇ ਸ਼ਹਿਰੀ ਤਬਕੇ ਨਾਲ ਸਬੰਧ ਰਖਦੇ ਹਨ।

ਨਾਨਕ ਸਿੰਘ ਦੇ ਨਾਵਲ ਬਹਿਆਂ ਬਿਨਾਂ ਬੜੇ ਸਖਣੇ ਹਨ। ਕੀ ਇਸਦਾ ਇਹ ਕਾਰਨ ਹੈ ਕਿ ਉਹ ਵੇਖੇ ਜੀਵਨ-ਉਤਪਤੀ ਉਤੇ ਐਨਾ ਜ਼ੋਰ ਨਹੀਂ ਦੇਂਦਾ, ਜਿਨਾਂ ਉਸਨੂੰ ਸਾਰਥਕ, ਆਦਰਸ਼ ਵਾਦੀ ਬਣਾ, ਚਮਕਾਣ ਉਤੇ।

ਜਿਵੇਂ ਕਿ ਅਸਾਂ ਆਖਿਆ ਹੈ, ਨਾਨਕ ਸਿੰਘ ਦੀ ਬਹੁਤੀ ਅਪੀਲ ਜਜ਼ਬਾਤੀ ਹੈ। ਉਹ ਜਜ਼ਬਾਤੀ ਯਥਾਰਥਵਾਦ ਦਾ ਪ੍ਰਗਟਾਊ ਹੈ, ਨਾ ਕਿ ਨਿਗਰ ਸਾਇੰਸੀ ਯਥਾਰਥ ਵਾਦ ਦਾ। ਉਹ ਹੋਣੀ ਤੇ ਮੌਕਾ ਮੇਲ ਦੀ ਵਰਤੋਂ ਆਮ ਕਰਦਾ ਹੈ; ਇਵੇਂ ਪਿਆਰ ਦੀ ਅਸਲੀਅਤ ਦਸਣ ਲਗਿਆਂ ਉਹ ਬਹੁਤਾ ਕਰਕੇ ਰੋਮਾਂਚਿਕ ਜਾਂ ਆਦਰਸ਼ਵਾਦੀ ਹੋ ਜਾਂਦਾ ਹੈ। ਉਹ ਪਾਪ ਨੂੰ ਮਨੋ ਵਿਗਿਆਨਕ ਨੁਕਤੇ ਤੋਂ ਨਹੀਂ ਘੋਖਦਾ, ਨਾ ਉਨ੍ਹਾਂ ਕਾਰਨਾਂ ਨੂੰ ਜੋ ਅਜ ਦਾ ਸਮਾਜ ਬਣਾਉਣ, ਘੜਨ, ਵਾਲੇ ਹਨ। ਇਸ ਲਈ ਉਹ ਆਪਣੇ ਹੁਨਰ ਨੂੰ ਆਮ ਕਰਕੇ ਝਟ ਪਟ ਪਰ-ਚਾਰ ਵਿਚ ਬਦਲ ਲੈਂਦਾ ਹੈ। ਇਸ ਤਰ੍ਹਾਂ ਭਾਵੇਂ ਹਾਸ ਰਸ ਤੇ ਕਰੁਣਾ ਰਸ ਨਾਲੋ ਨਾਲ ਗੁੰਦੇ ਹਨ ਜਿਵੇਂ ਕਿ ਉਹ ਜੀਵਨ ਵਿਚ ਦਿਸਦੇ ਹਨ ਹਾਸਜ ਬਹੁਤੀ ਵੇਰ ਠੁਲ੍ਹੀ ਮਸ਼ਕਰੀ ਤੇ ਕਰੁਣਾ ਜਜ਼ਬਾਤੀ ਕੁਰਲਾਹਟ ਵਿਚ ਵੱਟ ਜਾਂਦਾ ਹੈ। ਕਿਤੇ ਕਿਤੇ ਲਿਖਾਰੀ ਨੇ ਨਾਟਕੀ ਟੋਕ ਵੀ ਵਰਤੀ ਹੈ, ਜਿਵੇਂ ਚਿਟਾ ਲਹੂ ਵਿਚ, ਤੇ ਕਰੁਣਾ ਨੂੰ ਜ਼ਖ਼ਤ ਦੀ ਹਦ ਨਹੀਂ ਟੱਪਣ ਦਿਤੀ।

ਉਸਦੇ ਨਾਇਕ ਤੇ ਨਾਇਕਾਵਾਂ ਹਸਦੇ ਨਹੀਂ। ਜੀਵਨ ਨੂੰ ਬੜੇ ਅਦਬ ਨਾਲ, ਮੂੰਹ ਵੱਟਕੇ, ਤੱਕਦੇ, ਪਰਤਾਂਦੇ ਹਨ। ਇਹ ਕੇਵਲ ਪਾਂਧਾ-ਭਾਈ, ਸ਼੍ਰੇਣੀ ਹੀ ਹੈ, ਜਿਸਦੀ ਕੀਮਤ ਉਤੇ ਅਸੀਂ ਗੁਟਕਦੇ ਹਾਂ। ਉਨ੍ਹਾਂ ਉਤੇ ਹਮਦਰਦੀ ਵਿਚ ਆਕੇ ਹਹਿਮ ਨਹੀਂ ਕਰਦੇ। ਨਾਨਕ ਸਿੰਘ

ਦਾ ਮੂਲ-ਮਨੋਰਥ ਸਮਾਜਕ ਸੁਧਾਰ ਹੋਣ ਕਰਕੇ ਆਦਰਸ਼ਵਾਦ ਉਸ ਵਿਚੋਂ ਮੁਕਦਾ ਨਹੀਂ, ਜਿਸ ਲਈ ਉਹ ਮੌਕਿਆਂ ਤੇ ਪਾਤਰਾਂ ਦੀ ਦੋਹਾਂ ਸਿਰਿਆਂ ਤੇ ਅਤਿ ਕਥਨੀ ਕਰਦਾ ਹੈ।

ਨਾਨਕ ਸਿੰਘ ਆਪਣੀ ਰਚਨਾਂ ਦੇ ਪਹਿਲੇ ਕਾਫ਼ੀ ਹਿਸੇ ਵਿਚ ਸਮੁਚੇ ਤੌਰ ਤੇ ਆਸ਼ਾਵਾਦੀ ਹੈ। ਉਹ ਆਪਣੀ ਕਹਾਣੀ ਵਿਚ ਕੋਈ ਜੋੜ ਢਿਲਾ ਨਹੀਂ ਰਖਦਾ, ਨਾ ਹੀ ਕਿਸੇ ਨੂੰ ਅਜਾਈਂ ਵਿਚ-ਕਾਹੇ ਜੇਹੇ ਛਡ ਦੇਂਦਾ ਹੈ (ਜੋ ਜ਼ਿੰਦਗੀ ਵਿਚ ਆਮ ਵਾਪਰਦਾ ਹੈ)। ਭਾਵੇਂ ਉਸਦੀਆਂ ਨਾਇਕਾਵਾਂ ਜਜ਼ਬੇ ਨੂੰ ਕਾਬੂ ਵਿਚ ਰਖਦੀਆਂ ਹਨ, ਹੋਣੀ ਆਮ ਕਰਕੇ ਉਨ੍ਹਾਂ ਦੀ ਸਹਾਇਤਾ ਕਰਦੀ ਹੈ ਤੇ ਉਹ ਆਪਣੇ ਮਨੋਰਥ ਨੂੰ ਪਾ ਲੈਂਦੀਆਂ ਹਨ। ਅੰਤ ਵਿਚ ਵਿਆਹ ਦੇ ਵਾਜੇ ਵੀ ਵਜ ਪੈਂਦੇ ਹਨ। ਨਾਨਕ ਸਿੰਘ ਵਿਆਹ ਤੇ ਪ੍ਰੇਮ ਨੂੰ, ਜਿਨ੍ਹਾਂ ਦੀ ਚੂਲ ਦੁਵਾਲੇ ਉਸ ਦੀ ਕਹਾਣੀ ਆਮ ਕਰਕੇ ਘੁੰਮਦੀ ਹੈ, ਆਦਰਸ਼ਕ ਬਣਾ ਦੇਂਦਾ ਹੈ, ਇਨ੍ਹਾਂ ਵਿਚ ਉਸਨੂੰ ਕੋਈ ਸ੍ਰੀਰਕ ਖਿਚ ਜਾਂ ਲਿੰਗ-ਵਾਸ਼ਨਾਂ ਦੀ ਪੂਰਤੀ ਨਹੀਂ ਲਭਦੀ। ਹਾਂ "ਚਿਟਾ ਲਹੂ" ਤੇ "ਅਧ ਖਿੜਿਆ ਫੁਲ" ਵਿਚ ਉਹ ਸਚਿਆਈ ਦੇ ਵਧੇਰੇ ਨਜ਼ਦੀਕ ਹੈ, ਜਦ ਜੀਵਨ ਉਵੇਂ ਮੁਕਣ ਤੋਂ ਇਨਕਾਰ ਕਰ ਦੇਂਦਾ ਹੈ, ਜਿਵੇਂ ਕੋਈ ਚਾਹੇ। ਚੰਗੇ ਨਪੀੜੇ ਗਏ ਹਨ, ਜਿਵੇਂ ਮਨ ਨਹੀਂ ਸੀ ਚਾਹੁੰਦਾ ਕਿ ਹੁੰਦਾ, ਪਰ ਇਥੇ ਵੀ ਲਿਖਾਰੀ ਸਾਨੂੰ ਨਿਰਾਸ਼ਾ ਦੀ ਝਲਕ ਨਹੀਂ ਦੇਂਦਾ। ਜਿਸ ਮਨੋਰਥ ਲਈ ਜ਼ਿੰਦਗੀ ਏਨੀ ਤਕੜਾਈ ਨਾਲ ਲੜੀ ਸੀ, ਉਹ ਪੂਰਾ ਹੋ ਗਿਆ ਹੈ, ਮੰਦਿਆਈ ਹਾਰ ਹੁਟ ਕੇ ਬਹਿ ਗਈ ਹੈ, ਤੇ ਜਿਸ ਧਰਤੀ ਉਤੇ ਸਰੋਜ, ਬਚਨ ਸਿੰਘ, ਸੁਦਰੀ ਤੇ ਰੋੜੂ ਜਿਹੇ ਮਨੁਖ ਵਸਦੇ ਹਨ, ਉਹ ਠੀਕ ਸਾਡੇ ਰਹਿਣ, ਮਾਣਨ, ਦੇ ਯੋਗ ਹੈ, ਭਾਵੇਂ ਉਹ ਕਿੰਨੀ ਵੀ ਬਦੀ ਨਾਲ ਭਰਪੂਰ ਕਿਉਂ ਨਾ ਹੋਵੇ ਪਰ ਹੌਲੀ ਹੌਲੀ ਨਾਨਕ ਸਿੰਘ ਸੋਗਕੀ ਹੋ ਰਿਹਾ ਹੈ। ਸ਼ਾਇਦ

ਇਸ ਲਈ, ਕਿ ਉਹ ਹੁਣ ਪਾਤਰ-ਉਸਾਰੀ ਵਿਚ ਅਗੇ ਨਾਲੋਂ ਵਧੀਕ ਵਾਸਤਵਿਕ ਹੋ ਗਿਆ ਹੈ ।

ਨਾਨਕ ਸਿੰਘ ਸਮਾਜ ਨੂੰ ਬਦਲਨਾ ਚਾਹੁੰਦਾ ਹੈ, ਪਰ ਕਿਵੇਂ? ਇਸਦਾ ਉਹ ਕੋਈ ਨਿਰਨਾ ਨਹੀਂ ਕਰਦਾ । ਸ਼ਾਇਦ ਇਹ ਹੇਠਲੀ ਉਤੇ, ਉਹ ਚੁਣੇ ਹੋਏ "ਚੰਗਿਆਂ" ਦੀ ਖ਼ਾਮੋਸ਼ ਕੁਰਬਾਨੀ ਨਾਲ ਲਿਆਉਣੀ ਚਾਹੁੰਦਾ ਹੈ, ਜਿਵੇਂ ਕਿ ਉਸਦੀਆਂ ਨਾਇਕਾਵਾਂ ਕਰਦੀਆਂ ਹਨ । "ਪਿਆਰ ਦੀ ਦੁਨੀਆਂ" ਵਿਚ ਹਥਿਆਰਬੰਦ ਕ੍ਰਾਂਤੀ ਦੀ ਪ੍ਰੇਰਨਾ ਹੈ।ਪਰ ਇਹ ਸਾਫ਼ ਨਹੀਂ ਕਿ ਉਹ ਕਿਨ੍ਹਾਂ ਮਨੋਰਥਾਂ ਲਈ ਵਰਤੀ ਜਾਵੇਗੀ ਤੇ ਅੰਤ ਕਿਥੇ ਹੋਵੇਗਾ । "ਗ਼ਰੀਬ ਦੀ ਦੁਨੀਆਂ" ਵਿਚ ਉਸ ਨੇ ਜਥੇਬੰਦ ਪਰ ਸ਼ਾਂਤਮਈ ਹੜ-ਤਾਲ ਨਾਲ ਮਜ਼ਦੂਰਾਂ ਦੀਆਂ ਮੰਗਾਂ ਦੀ ਪੁਸ਼ਟੀ ਕਰਵਾਈ ਹੈ, ਤੇ ਅੰਤ ਉਤੇ ਇਕ ਅਜ਼ਾਦੀ ਦਾ ਚਾਰਟਰ ਵੀ ਲਕੀਰਿਆ ਹੈ, ਜੋ ਲਿਖਾਰੀ ਦੀ ਸਮਵਾਦੀ ਰੁਚੀ ਨੂੰ ਦਰਸਾਉਂਦਾ ਹੈ ।

ਨਾਨਕ ਸਿੰਘ ਦਾ ਲਿਖਣ-ਢੰਗ ਸਿਧਾ ਸਾਦਾ, ਠੇਠ, ਸ਼ਹਿਰੀ ਬੋਲੀ ਵਿਚ ਲਪੇਟਿਆ ਹੈ, ਭਾਵੇਂ ਖ਼ਾਸ ਖ਼ਾਸ ਪਾਤਰਾਂ (ਜਿਵੇਂ ਦਸੌਂਧਾ ਸਿੰਘ) ਦੀ ਬੋਲੀ ਉਸਦੀ ਆਪਣੀ ਸ੍ਰੇਣੀ ਦੀ ਬੋਲੀ ਹੈ ਤੇ ਨਾਟਕੀ ਰਸ ਪੈਦਾ ਕਰਦੀ ਹੈ, ਜਾਂ "ਅਧ-ਖਿੜਿਆ ਫੁਲ" ਵਿਚ ਨੌਕਰਾਣੀ ਦੀ ਪੂਰਬੀ ਬੋਲੀ । ਆਮ ਕਰਕੇ "ਉਹ ਕੀ ਆਖਣਾ ਹੈ" ਨੂੰ ਸਾਹਮਣੇ ਰਖਦਾ ਹੈ, ਨਾ ਕਿ "ਕਿਵੇਂ ਆਖਣਾ ਹੈ" ਨੂੰ । ਉਹ ਵਾਰਤਕ ਨੂੰ ਨਿਰਾ ਸੋਹਜ-ਸਵਾਦ ਦੇਣ ਲਈ ਨਹੀਂ ਚਮਕਾਉਂਦਾ । ਉਹ ਸਾਫ਼-ਬਿਆਨੀ, ਸਾਦਗੀ ਤੇ ਪੂਰਾ ਠੀਕ ਹੋਣ ਨੂੰ ਮੁਖ ਰਖਦਾ ਹੈ । "ਚਿਟਾ ਲਹੂ" ਵਿਚ ਕਿਤੇ ਕਿਤੇ ਲਮੇਰੇ ਅਲੰਕਾਰ ਬਧੇ ਗਏ ਹਨ, ਪਰ ਹੋਰ ਥਾਈਂ ਇਨ੍ਹਾਂ ਉਤੇ ਕਾਬੂ ਰਖਿਆ ਗਿਆ ਹੈ । ਕਿਤੇ ਕਿਤੇ ਖ਼ਾਸ ਖ਼ਾਸ ਮੌਕੇ ਬਿਆਨ ਕਰਨ ਵਿਚ (ਵੇਖੋ, ਚਿਟਾ ਲਹੂ) ਲਿਖਾਰੀ ਦੀ ਬ੍ਰੀਕ-ਬੀਨੀ ਹੈਰਾਨ ਕਰਨ ਵਾਲੀ ਹੈ । ਸ਼ਬਦ-ਚੋਣ ਵਿਚ ਬੇਲੋੜੇ ਸ਼ਬਦ

ਕਾਂਟ ਛਾਂਟ ਦਿਤੇ ਗਏ ਹਨ, ਪਰ ਉਸਦੀ ਵਾਰਤਕ ਵਿਚ ਉਹ ਖਿਚਦੀ ਲੈ ਜਾਂ ਉਛਲਦੀ ਉਭਰਦੀ ਤਾਕਤ ਨਹੀਂ । ਤਾਂ ਵੀ ਵਾਰਤਕ ਨੂੰ ਨਿਤ ਬਦਲਦੇ ਮੌਕਿਆਂ ਦਾ ਵੇਗ ਰਸ-ਹੀਣ ਨਹੀਂ ਬਣਨ ਦੇਂਦਾ ਤੇ ਅਸੀਂ ਪੜ੍ਹਨ ਵਿਚ ਇਵੇਂ ਲੀਨ ਹੋ ਜਾਂਦੇ ਹਾਂ ਕਿ ਬੋਲੀ ਵਲੋਂ ਬੇ ਧਿਆਨ ਹੋ ਜਾਂਦੇ ਹਾਂ।

ਮੀਰਾਂ ਬਖਸ਼ ਮਿਨਹਾਸ ਦਾ ਲਿਖਿਆ "ਨਵਾਬ ਖ਼ਾਨ" (੧੯੨੭) ਪਿੰਡਾਂ ਵਿਚ ਨਕ ਸ਼ਰਮ ਰਖਣ ਲਈ ਰਸਮਾਂ ਰਵਾਜਾਂ ਉਤੇ ਕਰਜ਼ ਚੁਕ ਕੇ ਧਨ ਰੋੜ੍ਹਨ ਨੂੰ ਡਾਢੀ ਜ਼ੋਰਦਾਰ ਤੇ ਠੇਠ ਬੋਲੀ ਵਿਚ ਬਿਆਨਦਾ ਹੈ।

ਮਾਸਟਰ ਤਾਰਾ ਸਿੰਘ ਨੇ "ਪ੍ਰੇਮ ਲਗਨ" (੧੯੩੪) ਲਿਖਕੇ ਪਹਿਲੀ ਵੇਰ ਪੰਜਾਬ ਦੀ ਪੇਂਡੂ ਜ਼ਿੰਦਗੀ ਦਾ ਬਹੁ-ਰੰਗਾ, ਜੀਊਂਦਾ, ਲਹੂ-ਭਰਿਆ ਤੇ ਲਹੂ-ਡੋਲ੍ਹਦਾ, ਉਧਾਲੇ ਕਰਦਾ ਤੇ ਕੀਨੇ ਕਢਦਾ ਨਜ਼ਾਰਾ ਖਿਚਿਆ ਹੈ। "ਪ੍ਰੇਮ ਲਗਨ" ਵਿਚ ਕਹਾਣੀ ਦੀ ਬਣਤਰ ਤੇ ਪੁਰਸ਼-ਪਾਤਰਾਂ ਦੀ ਉਸਾਰੀ ਡਾਢੇ ਹੁਨਰ ਨਾਲ ਕੀਤੀ ਗਈ ਹੈ। ਕਹਾਣੀ-ਰਸ ਏਨਾਂ ਹੈ ਕਿ ਜਿਵੇਂ ਕਿਸੇ ਜਾਸੂਸੀ ਨਾਵਲ ਵਿਚ ਹੋਵੇ । ਬਿਆਨ ਵਿਚ ਕਈ ਥਾਂਈਂ ਵਿਸਥਾਰ ਆ ਗਿਆ ਹੈ, ਪਰ ਫਿੱਕ ਕਿਤੇ ਨਹੀਂ ਪਈ। ਸਿਵਾਏ ਅਕਾਲੀ ਲਹਿਰ ਦੇ ਕਹਾਣੀ ਵਿਚ ਹੋਰ ਵਾਧੂ ਵਿਸਥਾਰ ਕੋਈ ਨਹੀਂ। ਹਾਸ-ਰਸ ਭੀ ਜਿਹੋ ਜਿਹਾ ਪੰਜਾਬੀ ਆਮ ਮਾਣਨ ਦੇ ਆਦੀ ਹਨ, ਖੁਲ੍ਹਾ ਡੁਲ੍ਹਾ, ਖ਼ਾਲਸਾ ਕਾਲਜ ਤੇ ਜੇਲ੍ਹ ਦੀ ਜ਼ਿੰਦਗੀ ਵਿਚ, ਰੱਜ ਕੇ ਦਰਸਾਇਆ ਹੈ, ਪਰ ਤੀਂਵੀਆਂ ਮੰਨਣ ਯੋਗ ਨਹੀਂ ਉਲੀਕੀਆਂ। ਜਾਂ ਉਹ ਬਹੁਤ ਭੋਲੀਆਂ ਹਨ ਤੇ ਜਾਂ ਬਹੁਤ ਚਤਰ ।

ਈਸ਼ਵਰ ਚੰਦਰ ਨੰਦਾ ਦਾ "ਮੁਰਾਦ", ਸਰ ਜੋਗਿੰਦਰ ਸਿੰਘ ਦਾ 'ਕਮਲਾ', ਪ੍ਰਿੰਸੀਪਲ ਨਿਰੰਜਨ ਸਿੰਘ ਦਾ 'ਪ੍ਰੇਮ ਕਣੀ' ਕੁਝਕੁ ਹੋਰ ਮੌਲਕਨਾਵਲ ਹਨ ਜੋ ਇਸ ਸਮੇਂ ਲਿਖੇ ਗਏ। ਪਹਿਲਾ ਪਲਾਟ

ਦੀ ਗੋਂਦ ਤੇ ਬੋਲੀ ਨੂੰ ਉਸ ਠੁਕ ਨਾਲ ਨਹੀਂ ਬੰਨ੍ਹ ਸਕਿਆ, ਜੋ ਕਰਤਾ ਦੇ ਨਾਟਕਾਂ ਵਿਚ ਹੈ, ਦੂਜੇ ਦੋ ਨਾਵਲ ਪਰਮਾਰਥਕ ਹਨ।

ਕਈ ਨਾਵਲ ਪਰਦੇਸੀ ਰਚਨਾਵਾਂ ਦੇ ਅਧਾਰ ਤੇ ਲਿਖੇ ਗਏ ਹਨ। ਐਸ. ਐਸ. ਅਮੋਲ ਦਾ 'ਗੁਲਾਬਾ' ਪ੍ਰੋਫ਼ੈਸਰ ਕਰਤਾਰ ਸਿੰਘ ਦਾ 'ਦੁਖੀਏ' ਤੇ 'ਕੌਮੀ ਪਰਵਾਨੇ', ਨਰਿੰਦਰ ਸਿੰਘ ਸੋਚ ਦਾ 'ਕੈਦੀ' 'ਫਾਂਸੀ', 'ਮਾਂ' ਤੇ 'ਮਜ਼ਦੂਰ', ਪ੍ਰੋਫ਼ੈਸਰ ਮੋਹਨ ਸਿੰਘ ਦਾ 'ਧਰਤੀ ਪਾਸਾ ਪਰਤਿਆ' ਵਰਨਨ ਯੋਗ ਹਨ। ਇਹ ਫ਼ਰਾਂਸੀਸੀ, ਰੂਸੀ ਤੇ ਅੰਗਰੇਜ਼ੀ ਲਿਖਤਾਂ ਦੇ ਅਧਾਰ ਤੇ ਢਾਲੇ ਗਏ ਜਾਂ ਉਨ੍ਹਾਂ ਵਿਚੋਂ ਤਰਜਮਾਏ ਗਏ ਹਨ।

ਪਰ ਪਿਛਲੇ ਦੋ ਕੁ ਵਰ੍ਹਿਆਂ ਤੋਂ ਵਾਸਤਵਿਕ ਰੰਗ ਵੀ ਨਾਵਲ ਵਿਚ ਨਿਖਰਨਾ ਸ਼ੁਰੂ ਹੋ ਗਿਆ ਹੈ, ਜਿਵੇਂ ਪ੍ਰੋ: ਸੰਤ ਸਿੰਘ ਸੇਖੋਂ ਦੇ ਨਾਵਲ, "ਲਹੂ ਮਿਟੀ" ਵਿਚ, ਜਿਥੇ ਕ੍ਰਿਸਾਣ ਸ੍ਰੇਣੀ ਦੇ ਘੋਲਾਂ, ਦੁਖਾਂ ਜਜ਼ਬਿਆਂ ਨੂੰ ਪਹਿਲੀ ਵੇਰ ਯਥਾਰਥਵਾਦੀ ਢੰਗ ਨਾਲ ਉਲੀਕਿਆ ਗਿਆ ਹੈ। ਪਾਤਰ-ਉਸਾਰੀ ਪ੍ਰੋ: ਸੇਖੋਂ ਦੀ ਬੜੀ ਸੂਝ-ਭਰੀ, ਮਨੋ-ਵਗਿਆਨਕ ਕਿਸਮ ਦੀ ਹੈ, ਪਰ ਬੋਲੀ ਬੋਧਿਕ ਗੁਣਾਂ ਨਾਲ ਭਾਰੀ ਹੋ ਗਈ ਹੈ। ਮਹਿੰਦਰ ਸਿੰਘ ਕੰਵਰ ਦਾ ਨਾਵਲ "ਪਤ-ਝੜ" ਵੀ ਇਸੇ ਵੰਨਗੀ ਦਾ ਹੈ, ਪਰ ਇਸ ਵਿਚ ਸੰਤ ਸਿੰਘ ਵਾਲਾ ਜ਼ਬਤ ਜਾਂ ਸੰਕੋਚ ਨਹੀਂ। ਸੁਰਿੰਦਰ ਸਿੰਘ ਨਰੂਲਾ ਦਾ ਨਾਵਲ "ਪਿਉ-ਪੁਤਰ" ਵੀ ਪਾਤਰ-ਉਸਾਰੀ ਦੇ ਲਿਹਾਜ਼ ਨਾਲ ਇਕ ਸਫ਼ਲ ਕ੍ਰਿਤ ਹੈ; ਪਰ ਇਸ ਵਿਚ ਜਜ਼ਬੇ ਦਾ ਸੋਕਾ ਬੜਾ ਹੈ। ਕਰਤਾਰ ਸਿੰਘ 'ਦੁੱਗਲ' ਦਾ ਨਾਵਲ "ਆਂਦਰਾਂ" ਸਮਾਜਵਾਦੀ ਦ੍ਰਿਸ਼ਟੀ-ਕੋਨ ਦਾ ਲਖਾਇਕ ਹੈ, ਪਰ ਉਸਦੀ ਬੁਨਿਆਦ ਬੜੀ ਜਜ਼ਬਾਤੀ ਜੇਹੀ ਹੈ, ਭਾਵੇਂ ਕਿਤੇ ਕਿਤੇ ਬਿਆਨ ਦਾ ਵੇਰਵਾ ਬੜਾ ਬ੍ਰੀਕ, ਵਾਸਤਵਿਕ ਹੈ, ਪਰ ਉਸਦਾ ਮੂਲ-ਕਹਾਣੀ ਨਾਲ ਸਬੰਧ ਘਟ ਹੈ।

# ਨਾਟਕ

ਪੰਜਾਬੀ ਨਾਟਕ, ਨਾਵਲ ਤੋਂ ਪੁਰਾਣਾ ਨਹੀਂ। ਫ਼ਾਰਸੀ ਵਿਚ ਪਹਿਲਾ ਨਾਟਕ ੧੮੫੦ ਵਿਚ ਲਿਖਿਆ ਗਿਆ ਤੇ ਭਾਵੇਂ ਸੰਸਕ੍ਰਿਤ ਵਿਚ ਨਾਟਕਾਂ ਦੀ ਥੁੜ ਨਹੀਂ ਸੀ, ਪਰ ਇਸ ਬੋਲੀ ਦੀ ਪੜ੍ਹਾਈ ਲਈ ਮੁਗ਼ਲ ਰਾਜ ਵਿਚ ਕੋਈ ਯੋਗ ਪ੍ਰਬੰਧ ਨਾ ਹੋਣ ਕਰਕੇ ਕਿਸੇ ਪੰਜਾਬੀ ਲਿਖਾਰੀ ਲਈ ਸੰਸਕ੍ਰਿਤ ਤੋਂ ਪ੍ਰੇਰਨਾ ਲੈਣੀ ਸੰਭਵ ਨਹੀਂ ਸੀ। ਕੁਝ ਨਚਣ ਗਾਉਣ ਦੀ ਧਾਰਮਕ ਮਨਾਹੀ ਨੇ ਵੀ ਮੁਸਲਮਾਨ ਬਾਦਸ਼ਾਹਾਂ ਨੂੰ ਇਸ ਹੁਨਰ ਨੂੰ ਅਪਨਾਣ ਤੋਂ ਰੋਕੀ ਰਖਿਆ। ਪਰਦੇ ਦਾ ਰਿਵਾਜ, ਇਸਤ੍ਰੀ ਪੁਰਸ਼ ਦੀ ਨਾ-ਬਰਾਬਰੀ, ਜੀਵਨ ਦਾ ਪਰਾ-ਸਰੀਰਕ ਫ਼ਲਸਫ਼ਾ, ਪਰਾਈ ਹਕੂਮਤ ਦਾ ਭਾਰ, ਨਾਟਕ ਲਈ ਯੋਗ ਆਲਾ ਦੁਆਲਾ ਬਣਾਉਣ ਤੋਂ ਲਾਚਾਰ ਸਨ। ਫੇਰ ਜਿਥੇ ਕਵਿਤਾ ਜਾਂ ਕਹਾਣੀ ਲਿਖੀ ਜਾਂ ਪੜ੍ਹੀ ਜਾ ਸਕਦੀ ਸੀ, ਨਾਟਕ ਬਿਨਾਂ ਖੇਡੇ ਜਾਣ ਦੇ ਸੰਪੂਰਨ ਨਹੀਂ ਹੁੰਦਾ। ਇਸ ਲਈ ਸਟੇਜ ਕੋਈ ਨਹੀਂ ਸੀ, ਨਾ ਹੀ ਅਜੇ ਤਕ ਪੈਦਾ ਹੋ ਸਕੀ ਹੈ। ਮਿਸਿਜ਼ ਨੋਰਾ ਰਿਚਰਡਜ਼ ਨੇ ਪੰਜਾਬੀਆਂ ਲਈ ਇਕ "ਕੌਮੀ ਨਾਟਕ-ਘਰ" ਖੋਲ੍ਹਣ ਦਾ ਯਤਨ ਕੀਤਾ, ਪਰ ਉਹ ਸਿਰੇ ਨ ਚੜ੍ਹ ਸਕਿਆ। ਕੁਝ ਇਕ ਕਾਲਜਾਂ ਦੀਆਂ ਸਟੇਜਾਂ ਉਤੇ ਜਿਵੇਂ ਗੌਰਮਿੰਟ ਕਾਲਜ ਲਾਹੌਰ ਤੇ ਲੁਧਿਆਣਾ ਵਿਚ ਸਿਖਾਂਦਰੂ ਮੁੰਡੇ ਕੁੜੀਆਂ ਨੇ ਪੰਜਾਬੀ ਨਾਟਕ ਖੇਡੇ ਹਨ, ਜਿਨ੍ਹਾਂ ਵਿਚ ਪ੍ਰੋਫ਼ੈਸਰ ਨੰਦਾ ਦੀ ਨਾਟਕ-ਟੋਲੀ ਦਾ ਨਾਂ ਖ਼ਾਸ ਤੌਰ ਤੇ ਯਾਦਗਾਰ ਰਹੇਗਾ, ਜਿਸ ਨੇ ਲਿਖਾਰੀ ਦੇ ਨਾਟਕ "ਸੁਭੱਦਰਾ" ਨੂੰ ਸਾਰੇ ਪੰਜਾਬ ਵਿਚ ਖੇਡ ਕੇ ਵਿਖਾਇਆ, ਪਰ ਹੁਣ ਤਾਂ ਸਿਨੇਮਾਂ ਨੇ ਪੰਜਾਬੀ ਫ਼ਿਲਮਾਂ ਬਣਾਕੇ ਲਿਖਾਰੀਆਂ, ਖਿਡਾਰੀਆਂ ਤੇ ਤਮਾਸ਼ਬੀਨਾਂ ਦਾ ਧਿਆਨ ਆਪਣੀ ਵਲ ਖਿਚ ਲਿਆ ਹੈ। ਤਾਂ ਵੀ "ਇੰਡੀਅਨ ਪੀਪਲਜ਼ ਥੇਟਰ" ਨੇ ਇਸ ਪਾਸੇ ਹੁਣੇ ਹੁਣੇ ਧਿਆਨ ਦੇ ਕੇ ਸ਼ਹਿਰਾਂ ਤੇ ਪਿੰਡਾਂ ਦੋਹਾਂ ਵਿਚ ਨਾ ਕੇਵਲ

ਪੰਜਾਬੀ ਦੇ ਨਾਟਕ-ਹੁਨਰ ਨੂੰ ਹੀ ਨਵੀਆਂ ਸਿਖਰਾਂ ਪ੍ਰਦਾਨ ਕੀਤੀਆਂ ਹਨ, ਸਗੋਂ ਲੋਕ-ਜੀਵਨ ਵਿਚ ਵੀ ਇਕ ਨਵਾਂ ਹਲੂਣਾ ਲਿਆਂਦਾ ਹੈ, ਨਾਟਕ ਰਾਹੀਂ ਉਨ੍ਹਾਂ ਦੇ ਦੁਖ ਸੁਖ ਨੂੰ ਚਿਤ੍ਰ ਕੇ ਤੇ ਉਨ੍ਹਾਂ ਨੂੰ ਨਵੇਂ ਆਰਥਕ ਤੇ ਸਮਾਜੀ ਦ੍ਰਿਸ਼ਟੀ ਦੀ ਝਾਤ ਪੁਆਕੇ।

ਨਕਲੇਈ, ਭੰਡ, ਰਾਸ ਧਾਰੀਏ, ਬਹੁ ਰੂਪੀਏ ਤੇ ਸਵਾਂਗੀ ਵੀ ਇਸ ਪਾਸੇ ਆਪਣੇ ਯਤਨਾਂ ਨੂੰ ਸਦੀਆਂ ਤੋਂ ਜਾਰੀ ਰਖਦੇ ਆਏ ਹਨ। "ਆਸਾ ਦੀ ਵਾਰ" ਵਿਚ ਗੁਰੂ ਨਾਨਕ ਸਾਹਿਬ ਨੇ ਅਜੇਹੀਆਂ ਰਾਸਾਂ ਦਾ ਜ਼ਿਕਰ ਕੀਤਾ ਹੈ। ਰਾਸ ਧਾਰੀਏ ਤਾਂ ਪੰਜਾਬੀ-ਰਲੀ ਹਿੰਦਵੀ ਬੋਲਦੇ ਹਨ ਤੇ ਕਵਿਤਾ (ਖ਼ਾਸ ਕਰ ਧਰਮ ਪੁਸਤਕਾਂ ਦੀ) ਨੂੰ ਬੋਲ ਚਾਲ ਵਿਚ ਗੁੰਦ ਲੈਂਦੇ ਹਨ। ਫਿਰੰਤੂ ਹੁੰਦੇ ਹਨ, ਪਰ ਸਟੇਜ ਦਾ ਸਾਰਾ ਮਸਾਲਾ ਨਾਲ ਚੁਕੀ ਫਿਰਦੇ ਹਨ। ਤਿਉਹਾਰਾਂ ਉਤੇ ਅਖਾੜੇ ਲਾਉਂਦੇ ਹਨ ਤੇ ਤ੍ਰਿਪਾਸੋਂ ਕਜੀ, ਉਭਰੀ, ਪਰਦੇ ਵਾਲੀ ਸਟੇਜ, ਸਵਾਂਗ ਲਈ ਵੰਨ ਵੰਨ ਦੀਆਂ ਵਰਦੀਆਂ (ਜੋ ਕਈ ਵੇਰ ਮਾਂਗਵੀਆਂ ਹੁੰਦੀਆਂ ਹਨ) ਅਡੋ ਅਡ ਦੇਵੀ ਦੇਵਤਿਆਂ ਦੇ ਮੰਨੇ ਜਾਂਦੇ ਸਿਰ-ਟੋਪ, ਦਾਹੜੀਆਂ, ਕੇਸ ਆਦਿਕ ਵਰਤਦੇ ਹਨ। ਮੁੰਡੇ ਹੀ ਕੁੜੀਆਂ ਦਾ ਪਾਰਟ ਵੀ ਅਦਾ ਕਰਦੇ ਹਨ। ਇਨ੍ਹਾਂ ਰਾਸਾਂ, ਲੀਲਾਵਾਂ, ਦਾ ਆਸ਼ਾ ਨਿਰੋਲ ਧਾਰਮਕ ਹੁੰਦਾ ਹੈ ਤੇ ਇਹ ਖ਼ਾਸ ਖ਼ਾਸ ਤਿਉਹਾਰਾਂ ਜਿਵੇਂ ਰਾਮ ਨੌਮੀ, ਜਨਮ ਅਸ਼ਟਮੀ, ਹੋਲੀ ਤੇ ਦੁਸਹਿਰਾ ਆਦਿਕ ਉਤੇ ਖੇਡੀਆਂ, ਜਾਂਦੀਆਂ ਹਨ। ਦੁਸਹਿਰੇ ਤੇ ਹੋਲੀ ਆਦਿਕ ਉਤੇ ਝਾਕੀਆਂ ਦਾ ਨਿਕਲਣਾ ਤੇ ਕਾਗ਼ਜ਼ੀ ਮੂਰਤਾਂ ਦਾ ਬਣਾਉਣਾ, ਅਣ-ਬੋਲਦੇ ਨਾਟਕ-ਚੇਟਕ ਰਾਹੀਂ ਇਕ ਬਿਰਥਾ ਨੂੰ ਦਰਸਾਉਂਦੇ ਹਨ। ਵਿਆਹ ਸ਼ਾਦੀਆਂ ਉਤੇ ਮੁਜਰੇ, ਨਾਟਕ ਦੇ ਇਕ ਹੋਰ ਅੰਗ, ਨਚਣਾ, ਨੂੰ ਨਿਖਾਰਦੇ ਹਨ। ਭੰਡ, ਮਿਰਾਸੀ ਤੇ ਮਦਾਰੀ ਮਾਮੂਲੀ ਸਾਮਾਨ (ਇਕ ਲਕੜੀ ਜੋ ਕਦੀ ਘੋੜੇ ਦਾ ਰੂਪ ਧਾਰਦੀ ਹੈ, ਕਦੀ ਸੋਟੀ ਦਾ, ਢੋਲਕੀ, ਗੋਲੀਆਂ, ਤਾਸ਼, ਚਾਦਰ, ਟੋਕਰੀ ਆਦਿਕ) ਰਾਹੀਂ ਜੀਵਨ ਦੀਆਂ

ਨਿਤ-ਵਰਤੀਂਦੀਆਂ ਘਟਨਾਵਾਂ ਨੂੰ ਹਾਸੇ ਵਿਚ ਗੁੰਨ੍ਹ ਕੇ ਪੇਸ਼ ਕਰਦੇ ਹਨ। ਬੋਲੀ ਤੇ ਘਟਨਾਵਾਂ ਦੋਵੇਂ ਹਾਸ-ਰਸ ਨੂੰ ਉਘਾੜਦੀਆਂ ਹਨ ਪਰ ਕਿਤੇ ਕਿਤੇ ਬੜਾ ਉਦਾਸ. ਬੇ-ਸਬਰੀ ਦਾ ਵਾਯੂ ਮੰਡਲ ਪੈਦਾ ਕਰਕੇ ਮੁੜ ਚਟਾਕ ਚਾਨਣਾ ਹੋ ਪੈਂਦਾ ਹੈ,ਅੰਤ ਆਸ਼ਾ ਤੇ ਹਾਸਯ ਵਿਚ ਲਪੇਟਿਆ ਹੁੰਦਾ ਹੈ। ਨਕਲੇਈ ਆਪਣੀ ਆਵਾਜ਼ ਤੇ ਹੁੰਗਾਰਾਂ ਦੇ ਮੋੜ ਤੋੜ ਵਿਚ, ਇਸ਼ਾਰਿਆਂ ਰਾਹੀਂ,ਪੰਛੀਆਂ, ਸਵਾਣੀਆਂ, ਨੰਬਰਦਾਰਾਂ, ਥਾਣੇਦਾਰਾਂ ਰੇਲਗਡੀ. ਹਵਾਈ ਜਹਾਜ਼, ਆਦਿਕ ਨੂੰ ਸਾਡੇ ਸਹਾਮਣੇ ਰੂਪ-ਮਾਨ ਕਰ ਦੇਂਦੇ ਹਨ। ਮਨੋਰਥ ਇਨ੍ਹਾਂ ਦਾ ਵੀ ਹਸਾ ਕੇ ਪੈਸੇ ਬਟੋਰਨਾ ਹੈ, ਪਰ ਨਕਲ ਵਿਚ ਅਕਲ ਜ਼ਰੂਰ ਹੁੰਦੀ ਹੈ। ਨਕਲੇਈ ਤੇ ਭੰਡ ਪਿੰਡਾਂ ਵਿਚ ਹੁਣ ਤਕ ਰੌਣਕ ਮੇਲ ਬੰਨ੍ਹਦੇ ਹਨ, ਸ਼ਹਿਰਾਂ ਵਿਚ ਸ੍ਵਾਂਗੀ ਤੇ ਰਾਸਧਾਰੀਏ ।

ਅੰਗਰੇਜ਼ੀ ਰਾਜ ਦੇ ਆਉਣ ਨਾਲ ਥੇਟਰੀ ਕੰਪਨੀਆਂ ਥਾਉਂ ਥਾਈਂ ਫਿਰ ਕੇ ਪਰਾ-ਸ੍ਰੀਰਕ ਕੌਤਕਾਂ ਤੇ ਧਾਰਮਕ ਤੇ ਅਖ਼ਲਾਕੀ ਕਹਾਣੀਆਂ ਨੂੰ ਸ਼ਹਿਰਾਂ ਵਿਚ ਪੂਰੇ ਨਾਟਕ ਦੇ ਸਾਮਾਨ ਨਾਲ ਲੈਸ ਹੋ ਕੇ ਰਚਦੀਆਂ ਰਹੀਆਂ ਪਰ ਚੁੱਪ, ਤੇ ਫਿਰ ਬੋਲਦੀਆਂ ਫ਼ਿਲਮਾਂ ਨੇ ਸਾਰੇ ਪੰਜਾਬ ਵਿਚ ਇਹ ਰਵਾਜ ਹੁਣ ਲਗ ਭਗ ਉੱਕਾ ਹੀ ਮੁਕਾ ਦਿਤਾ ਹੈ, ਬੰਬਈ ਤੇ ਕਲਕਤੇ ਵਿਚ ਭਾਵੇਂ ਅਜੇ ਇਹ ਜਾਰੀ ਹੈ। ਲਾਹੌਰ ਦੇ "ਓਪਨ ਏਅਰ ਥੇਟਰ" ਵਿਚ ਪੰਜਾਬ ਦੀ ਵੰਡ ਤੋਂ ਪਹਿਲਾਂ ਕਦੀ ਕਦੀ ਸਿਖਾਂਦਰੂ ਨਾਟਕ ਖੇਢਦੇ ਨਜ਼ਰ ਆਉਂਦੇ ਸਨ।

ਪਹਿਲੇ ਪਹਿਲ ਸੰਸਕ੍ਰਿਤ ਵਿਚੋਂ ਨਾਟਕ ਪੜ੍ਹਨ ਲਈ ਉਲਥਾਏ ਗਏ ਜਿਵੇਂ ਡਾਕਟਰ ਚਰਨ ਸਿੰਘ ਦਾ 'ਸ਼ਕੁੰਤਲਾ' ਦਾ ਉਲਥਾ। ਇਨ੍ਹਾਂ ਦੇ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਨਾਟਕ ਦਾ ਨਾਇਕ ਆਮ ਕਰਕੇ ਰਾਜਾ ਹੁੰਦਾ ਸੀ। ਵਿਸ਼ਾ ਨਾਟਕ ਦਾ ਜੰਗ ਜਾਂ ਪਿਆਰ ਸੀ। ਹੋਣੀ ਤੇ ਕਰਾਮਾਤ ਨਾਟਕ ਉਤੇ ਛਾਈ ਹੁੰਦੀ ਸੀ ਤੇ ਪਾਤਰ ਹੋਣੀ ਦੇ ਖਿਡਾਉਣੇ । ਅੰਤ ਨਾਟਕ ਦਾ ਹਮੇਸ਼ਾ ਸੁਖ ਵਿਚ ਸਮੇਟਿਆ ਹੁੰਦਾ ਸੀ, ਬਹੁਤਾ ਦੁਖ ਜਾਂ

ਮੌਤ ਸਟੇਜ ਉਤੇ ਨਹੀਂ ਸੀ ਦਸੇ ਜਾਂਦੇ। ਅੰਤ ਵਿਚ ਬੁਰਿਆਰਾਂ ਨੂੰ ਮੁਆਫ਼ ਕਰ ਦਿਤਾ ਜਾਂਦਾ ਸੀ ਤੇ ਚੰਗਿਆਂ ਨੂੰ ਚੰਗਿਆਈ ਦਾ ਫਲ ਮਿਲਦਾ ਸੀ। ਰਾਜਾ ਸੰਸਕ੍ਰਿਤ ਬੋਲਦਾ ਸੀ ਤੇ ਆਮ ਲੋਕ ਪ੍ਰਾਕ੍ਰਿਤ। ਹਾਸਰਸ ਪੈਦਾ ਕਰਨ ਲਈ ਬਿਦੂਖਕ ਮੌਜੂਦ ਸੀ ਤੇ ਉਹ ਨਾਇਕ ਨਾਲ ਚੰਗੀ ਖੁਲ੍ਹ ਲੈ ਸਕਦਾ ਸੀ। ਅੰਤ ਵਿਚ ਰਾਜਾ ਦੀ ਜੈ ਤੇ ਚੜ੍ਹਦੀ ਕਲਾ ਲਈ ਅਸੀਸ ਹੁੰਦੀ ਸੀ ਤੇ ਮੁੱਢ ਵਿਚ ਨਟ ਤੇ ਨਟੀ ਦੀ ਰਾਹੀਂ ਸਟੇਜ-ਮੈਨੇਜਰ ਕਹਾਣੀ ਦਾ ਆਸ਼ਾ, ਨਾਟਕ ਸ਼ੁਰੂ ਹੋਣ ਤੋਂ ਪਹਿਲਾਂ, ਦਸ ਦੇਂਦਾ ਸੀ। ਸਮੇਂ, ਅਸਥਾਨ, ਤੇ ਕਰਮ ਦੀ ਏਕਤਾ ਦਾ ਕੋਈ ਧਿਆਨ ਨਹੀਂ ਸੀ ਰਖਿਆ ਜਾਂਦਾ। ਕਹਾਣੀ ਦਾ ਆਸ਼ਾ ਕਲਾਸੀਕਲ ਹੁੰਦਾ ਸੀ, ਪਰ ਉਸਦਾ ਵਿਸਥਾਰ ਰੋਮਾਂਚਿਕ ਬਣ ਜਾਂਦਾ ਸੀ। ਦੇਵੀ ਦੇਵਤੇ, ਪਰੀਆਂ ਭੂਤ ਤੇ ਮਾਨੁਖਾਂ ਦੇ ਆਪੋ ਵਿਚ ਰਿਸ਼ਤੇ ਆਮ ਦਰਸਾਏ ਜਾਂਦੇ ਸਨ ਤੇ ਇਕ ਦੂਜੇ ਦੀ ਸਹਾਇਤਾ ਲਈ ਉਹ ਤੱਤਪਰ ਰਹਿੰਦੇ ਸਨ। ਨਾਟਾਂ ਨੂੰ ਝਾਕੀਆਂ ਵਿਚ ਵੰਡਿਆ ਹੁੰਦਾ ਸੀ, ਪਰ ਇਨ੍ਹਾਂ ਦੀ ਕੋਈ ਹੱਦ ਨਹੀਂ ਸੀ ਮਿਥੀ ਜਾਂਦੀ। ਨਾਟਕ ਦੇ ਵਿਚਕਾਰ ਇਕ "ਮਧੇ ਨਾਟ" ਵੀ ਹੁੰਦਾ ਸੀ, ਜਿਸ ਨੂੰ ਕਹਾਣੀ ਦਾ ਅੱਗਾ ਪਿਛਾ ਜੋੜਨ ਲਈ ਵਿਚਕਾਰ ਜਾ ਕੇ ਵਰਤਿਆ ਜਾਂਦਾ ਸੀ। ਸਟੇਜ ਉਤੇ ਮਨ ਨਾਲ ਗਲਾਂ ਦਾ ਰਿਵਾਜ ਸੀ। ਕੁਦਰਤੀ ਨਜ਼ਾਰਿਆਂ ਦਾ ਬਿਆਨ ਵੀ ਵਿਚ ਆਮ ਜੜ੍ਹਿਆ ਹੁੰਦਾ ਸੀ ਤੇ ਕੁਦਰਤ ਤੇ ਮਾਨੁਖ ਦੁਖ-ਸੁਖ ਇਕ ਦੂਜੇ ਉਤੇ ਅਸਰ ਕਰਦੇ ਦਸੇ ਜਾਂਦੇ ਸਨ।

ਅੰਗਰੇਜ਼ੀ ਵਿਦਿਆ ਦਾ ਚਾਨਣਾ ਫੈਲਣ ਤੋਂ ਪਹਿਲਾਂ ਪੰਜਾਬੀ ਲਿਖਾਰੀ ਕੁਝ ਕੁਝ ਸੰਸਕ੍ਰਿਤ ਨਾਟਕਾਂ ਦੀ ਬਣਤਰ ਤੋਂ ਪ੍ਰਭਾਵਤ ਰਹੇ, ਪਰ ਛੇਤੀ ਹੀ ਉਨ੍ਹਾਂ ਵੀ ਅੰਗਰੇਜ਼ੀ ਨਾਟਕ-ਕਲਾ ਦੇ ਨਿੱਯਮਾਂ ਅਨੁਸਾਰ ਨਾਟਕ-ਰਚਨਾਂ ਕਰਨੀ ਸ਼ੁਰੂ ਕਰ ਦਿਤੀ।

ਭਾਈ ਦਿਤ ਸਿੰਘ ਦਾ 'ਰਾਜ ਪ੍ਰਬੋਧ ਨਾਟਕ' (੧੮੮੦) ਤੇ ਭਾਈ ਵੀਰ ਸਿੰਘ ਦਾ 'ਰਾਜਾ ਲਖਦਾਤਾ ਸਿੰਘ' (੧੯੦੮) ਰਾਜਿਆਂ ਦੀ ਗਿਰਾਵਟ ਨੂੰ ਖੋਲ੍ਹਦੇ ਹਨ। ਪਹਿਲਾ ਨਾਟਕ ਕਵਿਤਾ ਵਿਚ ਹੈ, ਉਸ ਵਿਚ 'ਕਰਮ' ਕਈ ਨਹੀਂ, ਦੂਜਾ ਭਾਵੇਂ ਵਾਰਤਕ ਵਿਚ ਹੈ, ਪਰ ਪਾਤਰ-ਉਸਾਰੀ, ਗੁੰਝਲ ਦੀ ਅਣਹੋਂਦ, ਕਰਾਮਾਤ ਦੀ ਛਾਇਆ ਤੇ ਲੰਮੇ ਲੰਮੇ ਵਿਆਖਿਆਨਾਂ ਨੇ ਨਾਟਕ ਨੂੰ ਖੇਡਣ ਜੋਗ ਨਹੀਂ ਰਹਿਣ ਦਿਤਾ। ਹਾਂ, ਹਾਸ ਰਸ, ਜੋ ਪਾਤਰਾਂ ਤੇ ਮੌਕਿਆਂ ਦੀ ਅਤਿ-ਕਥਨੀ ਪੈਦਾ ਕਰਦੀ ਹੈ, ਨੇ ਇਸ ਨੂੰ ਇਕ ਮਸ਼ਕੂਲਾ (Farce) ਬਣਾ ਦਿਤਾ ਹੈ।

ਲਾਲਾ ਕ੍ਰਿਪਾ ਸਾਗਰ ਨੇ ਸ਼ੈਕਸਪੀਅਰ ਦੇ ਇਤਿਹਾਸਕ ਨਾਟਕਾਂ ਤੋਂ ਪਰਭਾਵਤ ਹੋ ਕੇ ਤਿੰਨ ਨਾਟਕ ਲਿਖੇ, ਮਹਾਰਾਜਾ ਰਣਜੀਤ ਸਿੰਘ ਹਿਸਾ ਪਹਿਲਾ, (੧੮੨੩) ਤੇ ਹਿਸਾ ਦੂਜਾ (੧੯੨੮) ਤੇ ਡੋਗ੍ਰੂ ਜੰਮਵਾਲ (੧੯੩੪)। ਕਹਾਣੀ ਦਾ ਢਾਂਚਾ ਪਹਿਲੇ ਹਿਸੇ ਵਿਚ ਮਹਾਰਾਜਾ ਰਣਜੀਤ ਸਿੰਘ ਦੀਆਂ ਕਸੂਰ ਤਕ ਦੀਆਂ ਜਿੱਤਾਂ ਦਾ ਬਣਿਆ ਹੈ। ਦੂਜੇ ਹਿੱਸੇ ਵਿਚ ਅੰਮ੍ਰਿਤਸਰ ਦੇ ਅਹਿਦਨਾਮੇ ਦਾ ਹਾਲ ਹੈ ਤੇ ਕਾਂਗੜੇ ਦੀ ਚੜ੍ਹਾਈ ਦਾ ਵਰਨਨ ਹੈ। 'ਡੋਗ੍ਰੂ ਜੰਮਵਾਲ' ਵਿਚ ਜੰਮੂ ਨੂੰ ਫ਼ਤਹ ਕਰਨ ਦਾ। ਪਹਿਲੇ ਤੇ ਦੂਜੇ ਹਿੱਸੇ ਵਿਚ ਕੇਵਲ ਨਾਇਕ, ਰਣਜੀਤ ਸਿੰਘ, ਦੀ ਸ਼ਖ਼ਸੀਅਤ ਨੂੰ ਹੀ ਉਜਾਗਰ ਕੀਤਾ ਹੈ, ਬਾਕੀ ਪਾਤਰ ਗਰੁਪ-ਰੁਚੀ ਨਾਲ ਲਿਬੜੇ ਹਨ। ਸਾਨੂੰ ਰਣਜੀਤ ਸਿੰਘ ਹੀ ਹਰ ਥਾਂ ਜਿੱਤਦਾ, ਸੋਚਾਂ ਸੋਚਦਾ, ਇਨਸਾਫ਼ ਕਰਦਾ, ਸਭ ਨਾਲ (ਸਮੇਤ ਜਿਤੇ ਹੋਏ ਵੈਰੀ ਦੇ) ਸਾਂਝ ਤੇ ਪ੍ਰੀਤ ਪਾਉਂਦਾ ਦਿਸ ਆਉਂਦਾ ਹੈ। ਨਾਟਕ ਦੇ ਦੋਹਾਂ ਹਿਸਿਆਂ ਵਿਚ ਝਾਕੀਆਂ ਦਾ ਖਿਲਾਰਾ ਬੜਾ ਹੈ, ਤੇ ਇਸੇ ਲਈ ਇਹ ਨਾਟਕ ਖੇਡਣ ਵਿਚ ਔਖਿਆਈ ਪੇਸ਼ ਕਰਦਾ ਹੈ। ਪਰ ਵਿਚ ਵਿਚ ਹਾਸ ਰਸ ਤੇ ਘਰੋਗੀ ਝਾਕੀਆਂ (ਜਿਵੇਂ ਪਹਿਲੇ ਹਿਸੇ ਵਿਚ ਮਾਂ ਤੇ ਧੀ ਦੀ ਗਲ ਬਾਤ, ਪਾਂਧੇ ਦਾ ਚੂੜੇਲਾਂ ਦਾ ਵਿਆਹ ਪੜ੍ਹਾਉਣਾ, ਅੰਗਰੇਜ਼ੀ ਦਫ਼ਤਰ,

ਮੰਡੀ ਦੇ ਆੜ੍ਹਤੀਆਂ, ਨਿਹੰਗਾਂ ਦੀ ਛਾਉਣੀ ਤੇ ਪਠਾਨ ਡਾਕੂਆਂ ਦੇ ਨਜ਼ਾਰੇ) ਕਿਸੇ ਵੀ ਦਰਸ਼ਕ ਇਕਠ ਦਾ ਧਿਆਨ ਖਿਚ ਕੇ ਸਵਾਦ ਦੇ ਸਕਦੇ ਹਨ। ਪਹਿਲੇ ਦੋ ਭਿਸਿਆਂ ਦੀ ਬੋਲੀ, ਨਾਟਕਕਾਰ ਨੇ, ਤੁਕਾਂਤ ਮਿਲਾ ਕੇ, ਅਸਾਧਾਰਨ ਬਣਾ ਦਿਤੀ ਹੈ, ਭਾਵੇਂ ਉਸਦੀ ਠੇਠਤਾ ਰਸ ਦੇਂਦੀ ਤੇ ਬੋਲਣ ਵਾਲਿਆਂ ਦੇ ਸੁਭਾ ਦੇ ਐਨ ਮੁਤਾਬਕ ਹੁੰਦੀ ਹੈ।

"ਡੋਡੂ ਜਮਵਾਲ" ਵਿਚ ਲਿਖਾਰੀ ਨੇ ਪਹਿਲੀ ਵਾਰ ਪਾਤਰ-ਉਸਾਰੀ ਲਈ ਹੰਭਲਾ ਮਾਰਿਆ, ਪਰ ਕਾਮਯਾਬੀ ਨਸੀਬ ਨਾ ਹੋਈ, ਕਿਉਂਕਿ ਨਾਟਕਕਾਰ ਨੇ ਪਾਤਰ ਬੇਯਕੀਨੀ ਨਾਲ ਉਲੀਕੇ ਹਨ। ਬੋਲੀ ਜਨ ਸਾਧਾਰਨ ਦੀ ਵਰਤੀ ਹੈ, ਪਰ ਪਹਿਲੇ ਵਰਗੀ ਤਾਜ਼ਗੀ ਨਹੀਂ ਇਸ ਵਿਚ।

ਕੁਝ ਵੀ ਹੋਵੇ, ਕ੍ਰਿਪਾ ਸਾਗਰ ਨੇ ਪਹਿਲੀ ਵੇਰ ਰਣਜੀਤ ਸਿੰਘ ਨੂੰ ਪੰਜਾਬੀਆਂ ਦਾ ਸਾਂਝਾ, ਆਪਣਾ, ਬਾਦਸ਼ਾਹ ਬਣਾਕੇ ਉਜਾਗਰ ਕੀਤਾ ਹੈ ਤੇ ਉਸ ਵੇਲੇ ਦੀ ਖੰਡ-ਖੀਰੀ ਨੂੰ ਜ਼ੋਰ ਨਾਲ ਉਲੀਕਿਆ ਹੈ।

ਇਤਿਹਾਸਕ ਨਾਟਕ ਦੇ ਨਾਲ ਨਾਲ ਧਾਰਮਕ ਭਾਵ ਨੂੰ ਚਾਨਣਿਆਣ ਲਈ, ਬ੍ਰਿਜ ਲਾਲ ਸ਼ਾਸਤਰੀ ਨੇ ਪੂਰਨ ਨਾਟਕ (੧੯੧੯) ਸਾਵਿਤਰੀ (੧੯੨੬) ਤੇ ਸੁਕੰਨਿਆ (੧੯੨੫) ਦੇ ਨਾਮ ਦੇ ਨਾਟਕ ਲਿਖੇ। ਇਹ ਮਿਥਿਹਾਸਕ ਘਟਨਾਵਾਂ ਨਾਲ ਰੰਗੇ, ਸਿਦਕ ਤੇ ਕਰਾਮਾਤ ਦਾ ਪਰਭਾਵ ਮਨ ਤੇ ਪਾਉਂਦੇ ਹਨ। ਨਾ ਪਾਤਰੀ-ਉਸਾਰੀ ਲਈ ਯਤਨ ਕੀਤਾ ਗਿਆ ਹੈ, ਨਾ ਬੋਲੀ ਨੂੰ ਰਸਦਾਇਕ ਬਣਾਉਣ ਲਈ। ਪੁਰਾਣੀ ਕਥਾ ਨੂੰ ਗਲ-ਬਾਤੀ ਢੰਗ ਵਿਚ ਅਦਾ ਕਰ ਦਿਤਾ ਗਿਆ ਹੈ।

ਬਾਵਾ ਬੁਧ ਸਿੰਘ (੧੮੧੮ ਤੋਂ ੧੯੩੧) ਨੇ ਮੁੰਦਰੀ ਛਲ (੧੯੨੭) ਨਾਰ ਨਵੇਲੀ, (੧੯੨੮) ਦਾਮਨੀ (੧੯੩੦) ਤੇ 'ਚੰਦਰ ਹਰੀ' ਨਾਟਕ ਲਿਖੇ। ਪਹਿਲੇ ਨਾਟਕ ਵਿਚ ਪਤੀਬ੍ਰਤਾ ਇਸਤ੍ਰੀ ਦੇ ਗੁਣ, ਇਕ ਮਿਥਿਹਾਸਕ ਕਹਾਣੀ ਦਾ ਸਹਾਰਾ ਲੈਕੇ ਦਰਸਾਏ ਹਨ.

ਜਿਸ ਵਿਚ ਕਰਾਮਾਤ ਦਾ ਅੰਸ਼ ਭੀ ਮੌਜੂਦ ਹੈ। 'ਦਾਮਨੀ' ਵਿਚ ਅਛੂਤ ਉਧਾਰ ਦਾ ਪਰਚਾਰ ਹੈ ਤੇ 'ਨਾਰ ਨਵੇਲੀ' ਵਿਚ ਪਛਮੀ ਤਹਿਜ਼ੀਬ ਵਿਰੁਧ ਲਿਖਿਆ ਹੈ। ਲਿਖਾਰੀ ਦੀ ਪਾਤਰ-ਉਸਾਰੀ ਸਿਵਾਏ 'ਦਾਮਨੀ' ਦੇ ਕਿਤੇ ਮੰਨਣ ਯੋਗ ਨਹੀਂ ਕਿਉਂਕਿ ਲਿਖਾਰੀ ਪਲੜੇ ਸਾਂਵੇ ਨਹੀਂ ਰਖ ਸਕਿਆ ਤੇ ਆਪਣੀ ਮਨ-ਰੁਚੀ ਦਾ ਪਰਚਾਰ ਕਰਨ ਲਗ ਪਿਆ ਹੈ। ਬੋਲੀ ਸਿਵਾਏ 'ਨਾਰ ਨਵੇਲੀ' ਦੇ ਬਾਕੀ ਕਿਸੇ ਦੀ ਰਸਦਾਇਕ ਜਾਂ ਹੁਨਰ ਭਰੀ ਨਹੀਂ।

ਹੌਲੀ ਹੌਲੀ ਅੰਗਰੇਜ਼ੀ ਪੜ੍ਹੇ ਲਿਖੇ ਨਾਟਕਕਾਰਾਂ ਨੇ ਆਪਣੇ ਆਲੇ ਦੁਆਲੇ ਨੂੰ ਚਿਤ੍ਰਨਾ ਸ਼ੁਰੂ ਕੀਤਾ। ਕਾਲੀ ਦਾਸ ਤੇ ਸ਼ੈਕਸਪੀਆਰ ਅਤੇ ਪੁਰਾਣੇ ਆਦਰਸ਼ਾਂ ਦੀ ਪੂਰਤੀ ਤੇ ਸੰਭਾਲ ਦੀ ਥਾਂ ਆਪਣੇ ਚੌਗਿਰਦੇ ਵਿਚੋਂ ਮਸਾਲਾ ਲਭਣਾ ਸ਼ੁਰੂ ਹੋਇਆ। ਅੱਜ ਦੇ ਜੀਉਂਦੇ ਇਨਸਾਨ ਦੀਆਂ ਲੋੜਾਂ ਤੇ ਥੁੜਾਂ, ਉਸਦੀਆਂ ਰੁਚੀਆਂ, ਉਸਦੀ ਆਪਣੀ ਨਿੱਜੀ ਬੋਲੀ ਵਲ ਧਿਆਨ ਦਿਤਾ ਜਾਣ ਲਗ ਪਿਆ। ਅਗੇ ਨਾਟਕਕਾਰ ਕਹਾਣੀ ਨੂੰ ਸੁਆਦਲਾ ਬਣਾਉਣ ਲਈ ਹੋਣੀ. ਅਣਹੋਣੀ, ਨੂੰ ਵਿਚ ਧਸਾ ਲਿਆਉਂਦੇ ਸਨ। ਇਹ ਛਡ ਦਿਤਾ ਗਿਆ। ਪਾਤਰ ਉਸਾਰੀ, ਸਮੇਂ ਤੇ ਸਥਾਨ ਦੀ ਏਕਤਾ (ਕਿਉਂਕਿ ਇਸ ਨਾਲ ਘੁੜੀ ਮੁੜੀ ਝਾਕੀ ਬਦਲਣ ਦੀ ਲੋੜ ਨਹੀਂ ਸੀ ਪੈਂਦੀ ਤੇ ਨਾਟਕ ਖੇਡਣ 'ਚ ਔਖਿਆਈ ਨਹੀਂ ਸੀ ਵਾਪਰਦੀ) ਠੇਠ ਨਵੀਨ ਬੋਲੀ, ਜਿਹੜੀ ਆਮ ਲੋਕੀ ਸਾਡੇ ਸਾਹਮਣੇ ਬੋਲਦੇ ਹਨ, ਨਾਟਕ ਵਿਚ ਥਾਂ ਮੱਲਣ ਲਗੇ। ਇਸ ਸਦੀ ਦੇ ਵੀਹਾਂ ਵਿਚ ਸਮਾਂ ਵੀ ਏਨਾਂ ਅਗੇ ਲੰਘ ਚੁਕਾ ਸੀ, ਕਿ ਮਨੁੱਖ ਆਪਣੇ ਆਪ, ਆਪਣੇ ਆਲੇ ਦੁਆਲੇ, ਆਪਣੀਆਂ ਉਮੰਗਾਂ ਆਸਾਂ ਤੇ ਲੋੜਾਂ ਨੂੰ ਜਾਣਨਾ, ਪਰਖਣਾ ਚਾਹੁੰਦਾ ਸੀ। ਇਬਸਨ, ਸ਼ਾਂ ਅਤੇ ਰੂਸੀ ਲਿਖਾਰੀਆਂ ਨੇ ਵਰਤਮਾਨ ਜ਼ਿੰਦਗੀ ਦੀਆਂ ਸਭ ਨੁਕਰਾਂ ਨੰਗੀਆਂ ਕਰ ਬਹਾਲੀਆਂ ਸਨ। ਪੰਜਾਬੀ ਨਾਟਕਕਾਰ ਵੀ ਉਨ੍ਹਾਂ ਤੋਂ ਉਤਸ਼ਾਹਤ ਹੋਕੇ ਜੀਉਂਦੀ ਸਚਾਈ ਵਲ ਜਾਗੇ।

ਪ੍ਰੋ: ਈਸ਼ੂਰ ਚੰਦਰ ਨੰਦਾ ਨੇ ਇਸ ਪਾਸੇ ਪਹਿਲ ਕੀਤੀ ਤੇ ਸੁਭਦਰਾ (੧੯੨੦) ਵਿਚ ਉਸਨੇ ਵਿਧਵਾ-ਵਿਵਾਹ ਤੇ ਵਰ ਘਰ (੧੯੩੦)ਵਿਚ ਪਛਮੀ ਤੇ ਪੂਰਬੀ ਤਹਿਜ਼ੀਬ ਦਾ ਵਿਆਹ ਦੇ ਵਿਸ਼ੇ ਤੇ ਇਕੋ ਘਰ ਵਿਚ ਘੋਲ ਦਰਸਾਇਆ ਹੈ। ਨੰਦਾ ਦੀ ਬੋਲੀ ਏਨੀ ਠੇਠ ਤੇ ਢੁਕਦੀ ਹੈ, ਕਿ ਅਸਰ ਕੀਤੇ ਬਿਨਾਂ ਰਹਿੰਦੀ ਨਹੀਂ। ਅਸਲਵਾਦ ਉਤੇ ਏਨਾਂ ਜ਼ੋਰ ਦਿਤਾ ਹੈ, ਕਿ "ਵਰ ਘਰ" ਵਿਚ ਅੰਗਰੇਜ਼ੀ ਪੜ੍ਹੇ ਪਾਤਰ ਆਪਣੀ ਗਲ ਬਾਤ ਨੂੰ ਅੰਗਰੇਜ਼ੀ ਸ਼ਬਦਾਂ ਨਾਲ ਲਦ ਦੇਂਦੇ ਹਨ। ਇਹ ਸਾਡੇ ਪਹਿਲੇ ਸਫ਼ਲ ਨਾਟਕ ਹਨ, ਜਿਹੜੇ ਸਟੇਜ ਉਤੇ ਕਾਮਯਾਬੀ ਨਾਲ ਖੇਡੇ ਜਾ ਸਕਦੇ ਹਨ। ਪਾਤਰਾਂ ਨੂੰ ਉਸਨੇ ਇਸ ਖ਼ੂਬੀ ਨਾਲ ਉਸਾਰਿਆ ਹੈ, ਜਾਣੀ ਦਾ ਕਿਤੇ ਗੁਵਾਂਢ ਵਿਚ ਵਸਦੇ ਹਨ। ਕੌੜੀ, ਬਿਟਜੂ ਤੇ ਮੁਕੰਦੇ ਸ਼ਾਹ (ਸੁਭਾਦਰਾ) ਜੈ ਕ੍ਰਿਸ਼ਨ ਤੇ ਲਿਲੀ (ਵਰ ਘਰ) ਦੇ ਪਾਤਰ ਮਿਸਾਲ ਵਜੋਂ ਪੇਸ਼ ਕੀਤੇ ਜਾ ਸਕਦੇ ਹਨ। ਸੁਭਦਰਾ ਵਿਚ ਨਾਟਕਕਾਰ ਨੇ ਵਿਧਵਾ ਸੁਭਦਰਾ ਨੂੰ ਸਾਥੀ ਲਭ ਦਿਤਾ ਤ ਇਉਂ ਅਜ ਦੇ ਸਮਾਜ ਦੇ ਇਕ ਕੋਹੜ ਨੂੰ ਦੂਰ ਕਰਨ ਲਈ ਨਵਾਂ ਚਾਨਣਾ ਦਿਤਾ। "ਵਰ ਘਰ" ਵਿਚ ਦਰਮਿਆਨੇ, ਪੜ੍ਹੇ ਲਿਖੇ, ਤਬਕੇ ਵਿਚ ਵਿਆਹ ਸਬੰਧੀ ਹਵਾਈ ਖ਼ਿਆਲਾਂ, ਕੁੜੀਆਂ ਦਾ ਤਿਤਲੀਆਂ ਬਣ, ਕੇਵਲ ਅੰਗਰੇਜ਼ੀ ਤਹਿਜ਼ੀਬ ਤੇ ਅਟੁਟ ਅਮੀਰੀ ਦੀ ਲਾਲਸਾ ਲਈ ਬਿਹਬਲ ਹੋ ਉਠਨ ਨੂੰ ਛੁਟਿਆਇਆ ਹੈ ਤੇ ਪੜ੍ਹੇ ਲਿਖੇ ਗ਼ਰੀਬ ਪਰ ਮੇਹਨਤੀ ਵਰ ਨਾਲ ਜੋੜ ਮੇਲਿਆ ਹੈ। ਐਉਂ ਨੰਦਾ ਨੇ ਸਾਡੇ ਪਿਤਾ ਪੁਰਖੀ ਸਮਾਜ ਨੂੰ "ਸੁਭਦਰਾ" ਵਿਚ ਚੋਭ ਲਾਣ ਲਈ ਤੇ "ਵਰ ਘਰ" ਵਿਚ ਜੀਣ ਲਈ ਕੁਝ ਸਹਾਰਾ ਦਿਤਾ ਹੈ। ਪਰ ਨਾਟਕ ਕਾਰ ਦੀ ਆਪਣੇ ਖ਼ਿਆਲ ਪ੍ਰਚਾਰਨ ਦੀ ਰੁਚੀ ਗੁਝੀ ਨਹੀਂ ਰਹਿ ਸਕੀ।

ਹਰਚਰਨ ਸਿੰਘ ਨੇ "ਅਨਜੋੜ" ਵਿਚ ਤੇ ਡਾਕਟਰ ਗੁਪਾਲ ਸਿੰਘ ਨੇ "ਲਾਲੀ" ਵਿਚ ਬੇ ਮੇਚੇ ਵਿਆਹਾਂ ਉਤੇ ਹੀ ਕਲਾ-ਸਹਿਤ ਰੋਸ਼ਨੀ ਪਾ ਕੇ ਇਸ਼ਾਰੇ ਕੀਤੇ ਹਨ, ਕਿ ਸਮੇਂ ਦੀ ਮੰਗ ਉਸਦੇ ਨਾਲ

ਤੁਰਨ ਦੀ ਹੈ । ਹਰਚਰਨ ਸਿੰਘ ਨੇ "ਦੋਸ਼" ਵਿਚ ਇਸਤ੍ਰੀ ਜਾਤੀ ਦੇ ਦੁਖੜਿਆਂ ਨੂੰ ਇਕ ਸਫ਼ਲ ਯਥਾਰਥਵਾਦੀ ਦੁਖਾਂਤ ਵਿਚ ਬੰਨ੍ਹਿਆਂ ਹੈ ।"ਬੰਤੋ" ਵਿਚ ਸੰਤਰੇਨ ਸਿੰਘ ਨੇ ਮਾਝੇ ਦੀ ਪੇਂਡੂ ਬੋਲੀ ਤੇ ਸੁਭਾ ਦੇ ਧੜਕਦੇ ਨਕਸ਼ੇ ਇਨ ਬਿਨ ਸਾਹਮਣੇ ਲਿਆ ਰਖੇ ਹ । "ਪਿੰਡ ਦੇ ਵੈਰੀ" ਵਿਚ ਜੋਸ਼ਵਾ ਫ਼ਜ਼ਲ ਦੀਨ ਨੇ ਪੇਂਡੂ ਜ਼ਿੰਦਗੀ ਦੇ ਕੋਹਜ, ਕਰਜ਼ਾ, ਲੜਾਈ. ਦੰਗਾ, ਉਧਾਲਾ ਆਦਿ ਦੀ ਨੰਗੀ ਅਸਲੀਅਤ ਠੇਠ ਬੋਲੀ ਵਿਚ ਦਰਸਾਈ ਹੈ । ਪਰ ਨਾਟਕ ਦੀ ਲਮਿਆਈ, ਝਾਕੀਆਂ ਦੀ ਜ਼ਿਆਦਤੀ ਤੇ ਪਾਤਰਾਂ ਦੀ ਇਕ ਪਾਸੜ ਰੁਚੀ ਤੇ ਮਾਨਸਕ ਘੋਲ ਦੀ ਅਣਹੋਂਦ ਨੇ ਇਸ ਦੁਖਾਂਤ ਨੂੰ ਹੁਨਰ ਦੇ ਨੁਕਤੇ ਤੋਂ ਸਫ਼ਲ ਨਹੀਂ ਬਣਨ ਦਿਤਾ, ਤੇ ਸਟੇਜ ਉਤੇ ਲਗ ਭਗ ਸਾਰੇ ਪਾਤਰਾਂ ਦਾ ਖ਼ੂਨ,ਮਨ ਤੇ ਭਾਰ ਪਾਉਂਦਾ ਤੇ ਪ੍ਰਚਾਰ ਨੂੰ ਬਹੁਤ ਨੰਗਾ ਕਰਦਾ ਹੈ। ਬਲਵੰਤ ਗਾਰਗੀ ਦਾ "ਲੋਹਾ ਕੁੱਟ" ਸਾਡੇ ਪੇਂਡੂ ਸਮਾਜ ਨੂੰ ਇਨ੍ਹਬਿਨ ਵਿਦ੍ਰਦਾ ਮਾਲਵੇ ਦੀ ਪੇਂਡੂ ਬੋਲੀ ਤੇ ਵਾਤਾਵਰਨ ਤੋਂ ਚੰਗੀ ਤਰ੍ਹਾਂ ਜਾਣੂ ਦਿਸਦਾ ਹੈ। ਇਸ ਨਾਟਕਕਾਰ ਦਾ ਦ੍ਰਿਸ਼ਟੀਕੋਨ ਸਮਾਜਵਾਦੀ ਹੈ, ਇਸੇ ਲਈ ਇਹ ਨਿੱਗਰ ਯਥਾਰਥਵਾਦ ਨੂੰ ਨਿਖਾਰਦਾ ਹੈ

ਇਤਿਹਾਸਕ ਤੇ ਅਸਲਵਾਦੀ ਨਾਟਕਾਂ ਦੇ ਨਾਲ ਨਾਲ ਰੋਮਾਂਚਿਕ ਤੇ ਆਦਰਸ਼-ਵਾਦ ਨਾਟਕ ਵੀ ਉਗਮ ਪਏ ਹਨ। ਇਨ੍ਹਾਂ ਵਿਚੋਂ ਸ੍ਰ: ਗੁਰਬਖ਼ਸ਼ ਸਿੰਘ ਐਡੀਟਰ " ਪ੍ਰੀਤ ਲੜੀ" ਦਾ ਨਾਟਕ "ਰਾਜ ਕੁਮਾਰੀ ਲਤਿਕਾ" ਖ਼ਾਸ ਵਰਨਨ ਯੋਗ ਹੈ । ਦਿਸਦੀਆਂ ਸਮਾਜਕ ਸਚਿਆਈਆਂ ਦੇ ਕੋਹਝ ਤੇ ਉਲਾਰ ਨੂੰ ਕਿਸੇ ਨਵੇਂ ਆਦਰਸ਼ ਵਲ ਪ੍ਰੇਰ ਕੇ, ਗੁਰਬਖ਼ਸ਼ ਸਿੰਘ ਧਰਤੀ ਨੂੰ ਇਕ ਸੁਹਾਵਣਾ ਸੁਪਨਾ ਬਨਾਣਾ ਲੋਚਦਾ ਹੈ। ਕਿਸੇ ਇਤਿਹਾਸਕ ਨਾਟਕਕਾਰ ਵਾਂਗ ਇਹ ਕੰਮ ਉਹ ਕਿਸੇ ਹੋ ਬੀਤੀ ਇਤਿਹਾਸਕ ਘਟਨਾ ਨੂੰ ਬਹਾਨਾ ਬਣਾ ਕੇ ਨਹੀਂ ਸਾਰਦਾ, ਨਾ ਹੀ, ਅਸਲੀਅਤ ਨੂੰ ਹੀ ਜਿਹੀ ਕਿ ਉਹ ਆਪਣੀ ਪੂਰੀ

ਕ੍ਰਪਤਾ ਵਿਚ ਦਿਸਦੀ ਹੈ, ਬਿਆਨ ਕਰ ਦੇਣਾ ਹੀ ਹੁਨਰ ਦਾ ਮਨੋਰਥ ਸੱਮਝਦਾ ਹੈ, ਜਿਵੇਂ ਕੋਈ ਅਸਲਵਾਦੀ ਨਾਟਕ ਕਾਰ ਕਰੇ। ਉਹ ਦਿਸਦੇ ਨੂੰ ਕਿਸੇ ਸੁਪਨੇ ਪਿਛੇ ਤੜਪਾਂਦਾ ਹੈ, ਉਸ ਸੁਪਨੇ ਦੇ ਰਾਂਗਲੇ ਪਰਦੇ ਖੋਲ੍ਹ ਖੋਲ੍ਹ ਰਖਦਾ ਹੈ, ਤੇ ਜਦ ਉਹ ਸੁਪਨਾ ਪੂਰਾ ਨਹੀਂ ਹੁੰਦਾ ਤਾਂ ਨਿਰਾਸ਼ਾਵਾਦੀ ਸਵਾਲੀਆ ਨਿਸ਼ਾਨ ਤੇ ਰਚਨਾ ਨੂੰ ਅੰਤ ਨਹੀਂ ਕਰ ਦੇਂਦਾ, ਨਾ ਹੀ ਅਸਲੀਅਤ ਨਾਲ ਸਮਝੌਤਾ ਕਰ ਲੈਂਦਾ ਹੈ, ਸਗੋਂ ਆਪਣੇ ਆਦਰਸ਼ ਪਿਛੇ ਪਾਤਰਾਂ ਦੀ ਕੁਰਬਾਨੀ ਦੇ ਦੇਂਦਾ ਹੈ। 'ਲਤਿਕਾ' ਰਾਜਕੁਮਾਰੀ ਹੈ, ਪਰ ਉਹ ਆਪਣੇ ਦਿਲ ਦਾ ਬਾਦਸ਼ਾਹ, ਇਕ ਸੁਚੱਜਾ, ਪੜ੍ਹਿਆ, ਪੇਂਡੂ ਸਕੂਲ-ਮਾਸਟਰ 'ਮਨਧੀਰ' ਚੁਣਦੀ ਹੈ। ਉਹ ਉਸਦੇ ਲੋਕਾਈ ਨੂੰ ਨਵੀਂ ਰੰਗਣ ਚਾੜ੍ਹਨ ਦੇ ਆਦਰਸ਼ ਵਿਚ ਸਹਾਇਕ ਹੋਣਾ ਚਾਹੁੰਦੀ ਹੈ। ਪਰ ਉਸਦਾ ਸਮਜਾਕ ਦਰਜਾ ਉਸ ਨੂੰ ਅਜੇਹਾ ਕਰਨੋਂ ਹਟਕਦਾ ਹੈ। ਰਾਜਾ ਇਕ ਵੇਰ ਆਪਣੇ ਸਲਾਹ-ਕਾਰਾਂ ਦੇ ਆਖੇ ਲਗ, "ਮਨਧੀਰ" ਨੂੰ ਆਪਣਾ ਇਕ ਵਜ਼ੀਰ ਬਣਾ ਕੇ ਲਤਿਕਾ ਨੂੰ ਉਸ ਨਾਲ ਜੋੜਨਾ ਚਾਹੁੰਦਾ ਹੈ, ਪਰ ਲਤਿਕਾ ਇਹ ਪ੍ਰਵਾਨ ਨਹੀਂ ਕਰਦੀ। ਉਹ ਔਹਦੇ ਤੇ ਸਮਾਜ ਦੀ ਦੋਹਰੀ ਕੈਦ ਵਿਚ ਨਰੜੇ ਮਨ-ਧੀਰ ਨੂੰ ਨਹੀਂ, ਸਗੋਂ ਜੀਵਨ ਦੀ ਖੁਲ੍ਹੀ ਬਾਜ਼ੀ ਖੇਡਦੇ, ਅਪਣੀ ਕਿਸਮਤ ਦੇ ਆਪ ਮਾਲਕ ਮਨਧੀਰ ਨੂੰ ਚਾਹੁੰਦੀ ਹੈ। ਉਹ ਜਾਣਨਾ ਚਾਹੁੰਦੀ ਹੈ, ਕਿਸਾਨ ਕਿਵੇਂ ਹਸਦੇ ਹਨ, ਦੁਖ ਕਿਵੇਂ ਪੀੜਦਾ ਹੈ, ਆਪਾ ਕਿਸੇ ਮਨੋਰਥ ਲਈ ਕਿਵੇਂ ਵਾਰੀਦਾ ਹੈ। ਇਹ ਰਾਜ-ਮਹਿਲ ਦੇ ਚੌਗਿਰਦੇ ਦੀ ਦ੍ਰ ਵਿਚ ਮਿਲਣਾ ਮੁਹਾਲ ਹੈ। ਰਾਜਾ ਉਸਦੀ ਇਸ ਆਦਰਸ਼ਕ ਤੜਪ ਦਾ ਰਾਹ ਮਲ ਖਲੋਂਦਾ ਹੈ। ਪਰ ਧੀ ਟਲਦੀ ਨਹੀਂ ਅਤੇ ਰਾਜਾ ਉਸਨੂੰ ਇਕ ਦਿਨ ਆਪਣੇ ਪ੍ਰਿਯ ਨਾਲ ਚੋਰੀ ਚੋਰੀ ਮਿਲਦਾ ਦੇਖ ਕੇ ਮਨਧੀਰ ਨੂੰ ਗੋਲੀ ਦਾ ਨਿਸ਼ਾਨਾ ਬਣਾਉਂਦਾ ਹੈ, ਪਰ ਗੋਲੀ ਲਤਿਕਾ ਨੂੰ ਲਗਦੀ ਹੈ, ਮਨਧੀਰ ਆਤਮ ਘਾਤ ਕਰ ਲੈਂਦਾ ਹੈ।

ਇਸ ਨਾਟਕ ਦੇ ਪਾਤਰ ਆਦਰਸ਼ਕ ਹਨ ਤੇ ਜੀਵਨ ਵਿਚ ਕੁਝ ਕਰ ਗੁਜ਼ਰਨ ਲਈ ਬੇਤਾਬ ਹਨ । ਉਹ ਆਪਣੀ ਨਿਜੀ ਖ਼ੁਸ਼ੀ ਲਈ ਆਪਣੇ ਮਨੋਰਥ ਨੂੰ ਕੁਰਬਾਨ ਨਹੀਂ ਕਰ ਸਕਦੇ । ਜਾਨ ਦੀ ਬਾਜ਼ੀ ਖੇਡ ਜਾਂਦੇ ਹਨ, ਪਰ ਦਿਸਦੀ ਅਸਲੀਅਤ ਨਾਲ ਸਮਝੌਤਾ ਨਹੀਂ ਕਰਦੇ । ਐਉਂ ਨਾਇਕ ਤੇ ਨਾਇਕਾ ਤੋੜ ਤਕ ਆਦਰਸ਼ ਵਾਦ ਨੂੰ ਪਾਲਦੇ ਹਨ । ਇਸ ਨਾਟਕ ਦੀ ਬੋਲੀ ਵੀ ਮਿਠਾਸੀ ਕਾਵ-ਮਈ, ਪ੍ਰੀਤ-ਗੁਪੀ ਹੈ। ਵਿਸ਼ੇ ਵਿਚ ਇਹ ਨਾਟਕ ਰੋਮਾਂਟਿਕ ਹੈ। ਅਣ-ਹੋਈਆਂ ਪਿਛੇ ਭਜਦਾ ਦੌੜਦਾ ਹੈ। ਪਰ ਇਸ ਵਿਚ ਪਰਭਾਵ ਕਰਮ ਤੇ ਤੇ ਸਥਾਨ ਦੀ ਏਕਤਾ ਹੈ, ਜੋ ਰੋਮਾਂਚਿਕ ਨਾਟਕਾਂ ਵਿਚ ਆਮ ਕਰਕੇ ਨਹੀਂ ਹੁੰਦੀ । ਹਾਂ, ਸਮੇਂ ਦੀ ਏਕਤਾ ਇਸ ਵਿਚ ਨਹੀਂ ।

ਫ਼ੀਰੋਜ਼ ਦੀਨ ਸ਼ਰਫ਼ ਨੇ ਵੀ 'ਹੀਰ ਸਿਆਲ' ਵਿਚ ਹੀਰ ਦੀ ਰੋਮਾਂਚਿਕ ਕਹਾਣੀ ਨੂੰ ਇਕ ਕਾਵਿਕ ਨਾਟਕ ਵਿਚ ਬੰਨ੍ਹਿਆ ਹੈ । ਪਰ ਝਾਕੀਆਂ ਏਨੀਆਂ ਜ਼ਿਆਦਾ ਹਨ, ਵਧਾਣ ਵਿਤਨਾ ਵਧਾਇਆ, ਤੇ ਗੀਤ ਏਨੇ ਵਾਧੂ ਹਨ, ਕਿ ਹੁਨਰ ਦੇ ਲਿਹਾਜ਼ ਨਾਲ ਇਹ ਪੂਰਾ ਨਹੀਂ ਉਤਰਦਾ ।

ਅੰਗਰੇਜ਼ੀ ਵਿਚੋਂ ਉਲਥਾਏ ਜਾਂ ਪ੍ਰਦੇਸੀ ਲਿਖਤਾਂ ਦੇ ਆਧਾਰ ਤੇ ਲਿਖੇ ਨਾਟਕਾਂ ਵਿਚੋਂ ਸ: ਸ: ਅਮੋਲ ਦਾ "ਸਮੇਂ ਦੇ ਤਿੰਨ ਰੰਗ" ਅਤੇ ਈਸ਼ਵਰ ਚੰਦਰ ਨੰਦਾ ਦਾ "ਸ਼ਾਮੂ ਸ਼ਾਹ" ਖ਼ਾਸ ਧਿਆਨ ਮੰਗਦੇ ਹਨ । ਇਨ੍ਹਾਂ ਤੋਂ ਬਿਨਾਂ "ਖ਼ੂਨੀ ਰਾਜਾ", "ਲਾਲ ਬਾਦਸ਼ਾਹ", "ਸਤ ਯੁਗੀ ਰਾਜਾ", "ਦੁਖੀ ਰਾਜਾ" ਆਦਿ ਵੀ ਸ਼ੇਕਸਪੀਅਰ ਵਿਚੋਂ ਉਲੱਥੇ ਕੀਤੇ ਗਏ ਹਨ। ਸੰਸਕ੍ਰਿਤ ਵਿਚੋਂ "ਸ਼ੁਕੰਤਲਾ" ਤੋਂ ਬਿਨਾਂ, "ਵਿਕਰਮੋ ਉਰਵਸ਼ੀ ਨਾਟਕ", "ਮੇਘ ਦੂਤ", "ਮੁਦਰਾ ਰਾਖਸ਼ ਨਾਟਕ" ਵੀ ਉਲਥਾਏ ਗਏ ਹਨ ।

**ਇਕਾਂਗੀ :**—ਵਡੇ ਨਾਟਕਾਂ ਦੇ ਖੇਡਣ ਲਈ ਸਟੇਜ ਦੀ ਅਣਹੋਂਦ, ਨਵੇਂ ਜ਼ਮਾਨੇ ਦੀ ਕਾਹਲੀ-ਤਰਦੀ ਤਹਿਜ਼ੀਬ, ਪਛਮੀ ਲਿਖਾਰੀਆਂ ਦੇ ਪਰਭਾਵ, ਮੈਗਜ਼ੀਨਾਂ ਰਿਸਾਲਿਆਂ ਦੀ ਮੰਗ, ਜੀਵਨ ਦੇ ਬਹੁ-ਰੰਗੇ ਵਿਸਥਾਰ ਨਾਲ ਜੀਵਨ ਦੀ ਸਮੁਚੀ ਗੁੰਝਲ ਨੂੰ ਸਮਝਣ ਜਾਂ ਪੇਸ਼ ਕਰਨ ਦੀ ਅਸਮ੍ਰਥਾ ਤੇ ਲਿਖਣ ਖੇਡਣ, ਤੇ ਵੇਖਣ ਲਈ ਥੋੜੇ ਸਮੇਂ ਦੀ ਮੰਗ ਨੇ, ਬਹੁ-ਅੰਗੀ ਨਾਟਕਾਂ ਦੀ ਥਾਂ ਇਕਾਂਗੀ ਨੂੰ ਪਰਚਲਤ ਕਰ ਦਿਤਾ ਹੈ ।

ਇਕਾਂਗੀ ਨਾਟਕ ਪੱਛਮ ਵਿਚ ਵੀ ਕੋਈ ਮਸਾਂ ਅਧੀ ਸੱਦੀ ਤੋਂ ਕੁਝ ਵਧੀਕ ਦੀ ਹੀ ਕਾਢ ਹੈ। ਪਰ ਇਸ ਨੇ ਪੰਜਾਬੀ ਵਿਚ ਕੁਝ ਕੁ ਵਧੀਆ ਨਾਟਕਾਂ ਨੂੰ ਜਨਮ ਦਿਤਾ ਹੈ । ਕਿਉਂਕਿ ਇਸ ਵਿਚ ਪਾਤਰ-ਉਸਾਰੀ ਲਈ ਗੁੰਜਾਇਸ਼ ਜਾਂ ਸਮਾਂ ਨਹੀਂ ਹੁੰਦਾ, ਸਮੇਂ, ਕਰਮ ਤੇ ਅਸਥਾਨ ਦੀ ਏਕਤਾ ਦਾ ਅਤੁਟ ਸਬੰਧ ਰਹਿੰਦਾ ਹੈ; ਪਾਤਰ ਥੋੜੇ, ਮਸਾਂ ਤਿੰਨ ਚਾਰ, ਤੇ ਜੀਵਨ ਦਾ ਕੇਵਲ ਮਸਾਂ ਇਕੋ ਦ੍ਰਿਸ਼ ਪੇਸ਼ ਕਰਨਾ ਹੁੰਦਾ ਹੈ। ਇਸ ਲਈ ਨਾਟਕ ਕਾਰ, ਆਪਣੇ ਯਤਨ ਨੂੰ ਨਿਕੇ ਪਰਦੇ ਤੇ ਉਲੀਕਣ ਲਈ ਵਧੀਕ ਧਿਆਨ ਦੇ ਸਕਦਾ ਹੈ। ਪਰ ਇਸਦਾ ਇਹ ਅਰਥ ਨਹੀਂ, ਕਿ ਕਾਮਯਾਬ ਇਕਾਂਗੀ ਲਈ ਹੁਨਰ ਜਾਂ ਮਿਹਨਤ ਦੀ ਲੋੜ ਨਹੀਂ । ਲੋੜ ਹੈ ਤੇ ਅਧਿਕ ਲੋੜ ਹੈ। ਕਿਉਂਕਿ ਜੇ ਇਸ ਨਿਕੀ ਜੇਹੀ ਉਡਾਰੀ ਵਿਚ ਕਿਤੇ ਵੀ ਕਰਿਆਈ ਰਹਿ ਜਾਵੇ, ਪਰਭਾਵ ਖਿੰਡਰ ਜਾਏ, ਬੋਲੀ ਠੁੱਕ ਦੀ ਨਾ ਬੈਠੇ, ਸੰਕੇਤ ਤੇ ਇਸ਼ਾਰੇ ਦੀ ਥਾਂ ਵਿਸਥਾਰ ਮਲ ਲਏ, ਤਾਂ ਨਾਟਕ ਨਿਸਫਲ ਰਹਿ ਜਾਂਦਾ ਹੈ।

ਇਕਾਂਗੀ ਨਾਟਕਾਂ ਵਿਚੋਂ ਸੰਤ ਸਿੰਘ ਸੇਖੋਂ ਦਾ "ਛੇ ਘਰ" ਕਰਤਾਰ ਸਿੰਘ ਦਾ "ਇਕ ਸਿਫ਼ਰ ਸਿਫ਼ਰ", ਤੇ "ਔਹ ਗਏ ਸਾਜਨ

ਔਹ ਗਏ" ਬਲਵੰਤ ਗਾਰਗੀ ਦਾ "ਕੰਵਾਰੀ ਟੀਸੀ", ਹਰਚਰਨ ਸਿੰਘ ਦਾ "ਸਪਤ ਰਿਸ਼ੀ" ਤੇ "ਜੀਵਨ-ਲੀਲ੍ਹਾ" ਕਦਰ-ਯੋਗ ਰਚਨਾਵਾਂ ਹਨ। ਇਹ ਨਾਟਕਕਾਰ ਜੀਵਨ ਨੂੰ ਹੂ-ਬ-ਹੂ ਦਰਸਾਣ ਤੇ ਜ਼ੋਰ ਦੇਂਦੇ ਹਨ, ਜਿਵੇਂ ਕਿ ਉਹ ਅਸਲੋਂ ਦਿਸਦਾ ਹੈ, ਬਿਨਾਂ ਪਰਚਾਰ ਦਾ ਪਰਭਾਵ ਪਾਏ।

**ਕਹਾਣੀ :**—ਨਾਵਲ ਤੇ ਨਾਟਕ ਦੋਹਾਂ ਨਾਲੋਂ ਸਾਡੇ ਸਾਹਿਤ ਦੀ ਕਹਾਣੀ-ਕਲਾ ਵਿਚ ਵਧੀਕ ਵਾਧਾ ਹੋਇਆ ਹੈ, ਤੇ ਚਰਨ ਸਿੰਘ ਦੀਆਂ "ਬਾਬੇ ਵਰਿਆਮੇ" ਦੇ ਨਾਮ ਹੇਠ ਹਾਸ-ਰਸ-ਪੂਰਤ, ਲੇਖ-ਰੂਪ, ਕਹਾਣੀਆਂ, ਨਾਨਕ ਸਿੰਘ ਦੀਆਂ ਸਮਾਜੀ ਜਾਂ ਬਚਿਆਂ ਦੀ ਸਾਈਕਾਲੋਜੀ ਨੂੰ ਚਿਤਰਦੀਆਂ ਗੁਰਬਖ਼ਸ਼ ਸਿੰਘ ਦੀਆਂ ਜੀਵਨ-ਆਦਰਸ਼ ਨੂੰ ਪ੍ਰੇਰਦੀਆਂ, ਰੋਮਾਂਚਿਕ, ਆਦਰਸ਼-ਵਾਦੀ ਕਹਾਣੀਆਂ, ਰਾਜਿੰਦਰ ਸਿੰਘ ਬੇਦੀ ਦੀਆਂ ਦਿਸਦੇ ਜੀਵਨ ਉਤੇ ਚੋਟ-ਭਰੀਆਂ ਕਹਾਣੀਆਂ, ਸੰਤ ਸਿੰਘ ਸੇਖੋਂ, ਕਰਤਾਰ ਸਿੰਘ ਦੁੱਗਲ, ਨੌਰੰਗ ਸਿੰਘ ਮੋਹਿੰਦਰ ਸਿੰਘ ਸਰਨਾ, ਹਰੀ ਸਿੰਘ ਦਿਲਬਰ ਤੇ ਸੁਜਾਨ ਸਿੰਘ ਦੀਆਂ ਜੀਵਨ ਨੂੰ ਹੂ-ਬ-ਹੂ, ਚਿਤਰਦੀਆਂ ਜਾਂ ਅਜ ਦੇ ਮਨੁੱਖ ਦੀਆਂ ਨਿਤ-ਵਧਦੀਆਂ ਗੁੰਝਲਾਂ ਨੂੰ ਦਰਸਾਂਦੀਆਂ ਕਹਾਣੀਆਂ, ਦੇਵਿੰਦਰ ਸਤਿਆਰਥੀ ਦੀਆਂ ਲੇਖ ਰੂਪ, ਰੋਮਾਂਚਿਕ ਤੇ ਗੀਤਾਂ-ਭਰੇ ਆਲੇ ਦੁਆਲੇ ਵਿਚ ਵਲ੍ਹੇਟੀਆਂ ਕਹਾਣੀਆਂ ਨੇ ਸਾਡੇ ਪਾਸ ਕਹਾਣੀ-ਕਲਾ ਨੂੰ ਪਰਖਣ ਲਈ ਪਿੜ ਕਾਫ਼ੀ ਚੌੜਾ ਕਰ ਦਿਤਾ ਹੈ।

ਜਿਨ੍ਹਾਂ ਕਾਰਨਾਂ ਨੇ ਕਹਾਣੀ ਨੂੰ ਜਨਮ ਦਿਤਾ, ਨਵੇਂ ਜੀਵਨ ਦੀ ਤ੍ਰਿਖੀ ਕਾਹਲੀ, ਜੀਵਨ ਦਾ ਬਹੁ-ਰੂਪੀਆ ਤੇ ਵਧੀਕ ਗੁੰਝਲਦਾਰ ਹੋਣਾ, ਪੜ੍ਹਨ ਲਿਖਣ ਲਈ ਸਮੇਂ ਦੀ ਥੁੜ੍ਹ, ਕਹਾਣੀ ਲਈ ਮਨੁੱਖ ਦੀ ਸਦੀਵੀ ਬੇਚੈਨੀ, ਰਿਸਾਲਿਆਂ ਅਖ਼ਬਾਰਾਂ ਦੀ ਮੰਗ, ਸਾਰੇ ਵੀਹਵੀਂ ਸਦੀ ਵਿਚ

ਪੈਦਾ ਹੋਏ । ਕਹਾਣੀ-ਰਚਨਾ ਭਾਵੇਂ ਸਾਡੇ ਦੇਸ਼ ਵਿਚ ਦਿਰਾਂ ਤੋਂ ਹੁੰਦੀ ਰਹੀ ਹੈ, ਪਰ ਨਵੀਂ ਕਹਾਣੀ-ਕਲਾ, ਸਾਡੇ ਲਿਖਾਰੀਆਂ ਨੇ ਪਛਮ ਪਾਸੋਂ ਲਈ ਹੈ । ਉਹੀ ਹੁਨਰੀ ਸੰਕੋਚ, ਪਟਚਾਰ ਤੋਂ ਸੰਗ, ਪਟਭਾਵ ਦੀ ਏਕਤਾ, ਮਾਨਸਿਕ ਤੇ ਸਮਾਜੀ ਗੁੰਝਲਾਂ ਨੂੰ ਕਹਾਣੀ ਦਾ ਵਿਸ਼ਾ ਬਣਾਣਾ, ਸਭ ਪਛਮ ਤੋਂ, ਖ਼ਾਸ ਕਰਕੇ ਅੰਗਰੇਜ਼ੀ ਤੇ ਰੂਸੀ ਸਾਹਿਤ ਤੋਂ ਲਿਆ ਗਿਆ ਹੈ ।

ਚਰਨ ਸਿੰਘ ਬਾਰੇ ਅਸੀਂ ਅਗੇ ਚਲ ਕੇ ਲਿਖਾਂਗੇ, ਕਿਉਂਕਿ ਉਸਦੀ ਕਹਾਣੀ, ਲਗ ਭਗ ਲੇਖ ਰੂਪ ਵਿਚ ਬੰਨ੍ਹੀ ਹੁੰਦੀ ਹੈ । ਨਾਨਕ ਸਿੰਘ ਨੇ "ਸਧਰਾਂ ਦੇ ਹਾਰ" "ਹੰਝੂਆਂ ਦੇ ਹਾਰ", ਤੇ "ਠੰਢੀਆਂ ਛਾਵਾਂ" ਵਿਚ ਸਾਡੀਆਂ ਸਮਾਜੀ ਲੋੜਾਂ ਤੇ ਘਾਟੇ ਤੇ ਬਚਿਆਂ ਦੀ ਸਾਈਕਾਲੋਜੀ, ਘਰੋਗੀ ਰਿਸ਼ਤੇ ਨਾਤੇ, ਤੇ ਜਨੌਰਾਂ ਨਾਲ ਪਿਆਰ ਬਾਰੇ ਕਹਾਣੀਆਂ ਲਿਖੀਆਂ ਹਨ । ਇਸਤਰ੍ਹਾਂ ਇਨ੍ਹਾਂ ਦਾ ਵਿਸ਼ਾ, ਇਨ੍ਹਾਂ ਦੇ ਨਾਵਲ ਵਾਂਗ ਸਮਾਜੀ ਜਾਂ ਘਰੋਗੀ ਹੈ । ਹਾਂ, ਨਾਵਲਾਂ ਵਿਚ ਬਚਿਆਂ ਦੀ ਅਣ-ਹੋਂਦ ਨੂੰ ਕਹਾਣੀਆਂ ਨੇ ਪੂਰਾ ਕਰ ਦਿਤਾ ਹੈ । ਬੋਲੀ ਠੇਠ, ਸਾਧਾਰਨ ਤੇ ਕਹਾਣੀ ਪਲਾਟ ਦੀ ਚਤੁਰਤਾ ਦੇ ਸਹਾਰੇ ਜੀਊਂਦੀ ਹੈ ।

ਗੁਰਬਖ਼ਸ਼ ਸਿੰਘ ਨੇ ਆਪਣਾ ਹੁਨਰ, "ਪ੍ਰੀਤ ਕਹਾਣੀਆਂ", "ਅਨੋਖੇ ਤੇ ਇਕਲੇ" ਤੇ "ਵੀਣਾ ਵਿਨੋਦ" ਵਿਚ ਪ੍ਰਗਟਾਇਆ ਹੈ । ਗੁਰਬਖ਼ਸ਼ ਸਿੰਘ ਧਰਮ ਦੀਆਂ ਪ੍ਰਚਲਤ ਕੀਮਤਾਂ, ਗ਼ੈਰ-ਕੁਦਰਤੀ ਸਮਾਜੀ ਬੰਧਨਾਂ ਜਾਂ ਅਣ ਸਿਧਾਈ ਲਿੰਗ ਭੁਖ ਦੇ ਵਿਰੁਧ ਲਿਖਦਾ ਤੇ ਜੀਵਨ ਨੂੰ ਸਾਂਵਾਂ ਪੱਧਰਾ ਬਿਤਾਣ ਤੇ ਜ਼ੋਰ ਦੇਂਦਾ ਹੈ । ਪੱਧਰਾ ਦਾ ਭਾਵ ਇਕਸਾਰ ਜਾਂ ਤਜਰਬੇ ਦੀ ਰੰਗੀਨੀ ਤੋਂ ਸਖਣਾ ਨਹੀਂ । ਪੱਧਰਾ ਦਾ ਭਾਵ, ਜੀਵਨ ਦੇ ਉਲਾਰ ਨੂੰ ਸਾਂਵਾਂ ਕਰਨਾ, ਗ਼ੈਰ ਕੁਦਰਤੀ ਸਮਾਜੀ ਜਾਂ ਅਖ਼ਲਾਕੀ ਬੰਧਨ ਤ੍ਰੋੜਨੇ ਤੇ ਰੂਹ ਦੀ ਉਸ ਅਸਲੀ ਹਾਲਤ ਤੇ ਆਉਣਾ ਹੈ, ਜਿਥੇ ਜੀਵਨ ਖੇੜੇ ਤੇ ਚਾਉ ਵਿਚ ਰਹਿੰਦਾ, ਸਭ ਕੁਝ ਕਰ ਗੁਜ਼ਰਨ ਦੀ ਦਲੇਰੀ ਰਖਦਾ, ਪਰ ਕਰਦਾ ਉਹੀ ਕੁਝ ਜਿਸ ਨਾਲ

ਸੰਸਾਰ ਤੇ ਆਤਮਾਂ ਦਾ ਵਿਗਾਸ ਪ੍ਰਫੁਲਤ ਹੋਵੇ। ਗੁਰਬਖ਼ਸ਼ ਸਿੰਘ ਦੀਆਂ ਕਹਾਣੀਆਂ ਦਾ ਮੁਢਲਾ ਆਸ਼ਾ "ਪਿਆਰ" ਹੈ, ਜਿਸ ਬਿਨਾਂ ਜੀਵਨ ਆਪਣਾ ਆਪ ਪ੍ਰਗਟ ਨਹੀਂ ਕਰ ਸਕਦਾ। ਜੋ ਕੁਝ ਵੀ ਇਸ ਜੀਵਨ ਦੇ ਪਰਗਟਾਉ ਵਿਚ ਹਾਵੀ ਹੈ, ਊਚ ਨੀਚ (ਜ਼ਾਤ ਪਾਤ ਦੀ, ਜਾਂ ਧਨ, ਨਸਲ, ਦਰਜੇ ਦੀ) ਬੇਲੋੜੀਆਂ ਜੀਵਨ-ਆਬ ਨੂੰ ਸੁਕਾਂਦੀਆਂ, ਸਮਾਜੀ ਤੇ ਧਾਰਮਕ ਕੀਮਤਾਂ, ਆਪਾ-ਗ਼ਰਜ਼ੀ ਤੇ ਪਿਛੇ ਵਿਚ (ਅੱਜ ਤੋਂ ਅਖਾਂ ਮੀਟਕੇ) ਜੀਣ ਤੇ ਹੋਣੀ ਆਦਿ ਦੇ ਸਹਿਮ, ਜੀਵਨ ਵਿਚੋਂ ਧਰੂਕ ਬਾਹਰ ਕਢਣਾ ਚਾਹੁੰਦਾ ਹੈ, ਤਾਂ ਜੋ ਜ਼ਿੰਦਗੀ ਆਪਣੀ ਪਹਿਲੀ ਸਾਦਗੀ ਵਿਚ ਵਗ ਉਠੇ, ਪਰ ਅਜੇਹਾ ਹੜ੍ਹ ਵੀ ਨ ਬਣੇ, ਕਿ ਸਾਰੇ ਹਦਾਂ ਬੰਨੇ ਰੋੜ੍ਹ ਲਿਜਾਵੇ। ਉਸਦੇ ਆਖਣ ਅਨੁਸਾਰ ਖੁਲ੍ਹ ਵਿਚ ਵੀ ਇਕ ਅੰਦਰੋਂ ਫੁਟਿਆ ਜ਼ਬਤ ਤੇ ਕਾਬੂ ਮੰਨਣਾ ਪੈਂਦਾ ਹੈ, ਤਾਂ ਜੋ ਮਨੁੱਖ ਭਾਈਚਾਰੇ ਦਾ ਇਕ ਸੁਚੱਜਾ ਅੰਗ ਬਣ ਸਕੇ।

ਕਈ ਆਤਮਾਂ ਇਕਲੀਆਂ ਹਨ, ਓਮਾ (ਓਮਾ ਤੇ ਉਹਦਾ ਅਨੋਖਾ ਮਾਲੀ) "ਅਨੋਖੇ ਤੇ ਇਕੱਲੇ" ਦੀ ਨਾਇਕਾ, ਤੇ ਕੇਸਰੀ, ਜੋ ਜੀਵਨ ਵਿਚ ਕਿਸੇ ਮਨੋਰਥ ਲਈ ਜੀਊਂਦੀਆਂ, ਸਿਕਦੀਆਂ, ਮਨੋਰਥ ਦੇ ਨੇੜੇ ਅਪੜ, ਸਮਾਜੀ ਬੰਧਨਾਂ ਨਾਲ ਟਕਰਾ, ਚੂਰ ਚੂਰ ਹੋ ਪੈਂਦੀਆਂ ਹਨ। ਕਈ ਆਤਮਾ ਜੁੜ ਬੈਠੀਆਂ ਹਨ, ਜਿਵੇਂ "ਰੀਟਾ ਤੇ ਕੀਊਪੀ" ਵਿਚ, ਤੇ ਸੰਜੋਗ ਦਾ ਅਜ਼ਲੀ ਸੁਖ ਮਾਣ ਰਹੀਆਂ, ਜੀਵਨ ਨੂੰ ਇਕ ਆਦਰਸ਼ ਬਣਾ ਰਹੀਆਂ ਹਨ। ਕਈ ਸਮਾਜ ਨਾਲ ਸਿਧੀ ਟਕਰ ਉਤੇ ਤੁਲੀਆਂ ਹਨ, ਜਿਵੇਂ "ਰਤਨਾ ਤੇ ਰਤਨਾਵਲੀ", ਤੇ "ਅਣਵਿਆਹੀ ਮਾਂ" ਵਿਚ, ਤੇ ਅੰਤ ਸਫ਼ਲਤਾ ਪ੍ਰਾਪਤ ਕਰਦੀਆਂ ਹਨ।

ਪਰ ਲਿਖਾਰੀ ਦਾ ਆਦਰਸ਼ਵਾਦੀ ਝੁਕਾ, ਪਹਿਲੀਆਂ ਦੋ ਵੰਨਗੀਆਂ ਵਿਚ ਵਧੀਕ ਉਘੜਿਆ ਹੈ। ਉਹ ਕੁਦਰਤ ਦੇ ਨਜ਼ਾਰੇ ਖਿਚਦਾ ਖਿਚਦਾ, ਪਿਆਰ ਲਈ ਵਿਲਕਦਾ, ਜਾਂ ਉਸਨੂੰ ਮਾਣਦਾ, ਕਵੀ

ਬਣ ਜਾਂਦਾ ਹੈ, ਤੇ ਉਸਦੀ ਨੀਝ ਦੀ ਸਚਿਆਈ ਮਨਾਂ ਵਿਚ ਡੂੰਘੇ ਵਲਵਲੇ ਛੇੜਦੀ ਹੈ ।

ਨਵੇਂ ਲਿਖਾਰੀ ਦਿਸਦੇ ਤੋਂ ਉਪਰਾਮ ਹਨ, ਪਰ ਉਸਦਾ ਆਦਰਸ਼ ਰੂਪ ਕਿਧਰੇ ਪੇਸ਼ ਨਹੀਂ ਕਰਦੇ । ਖਰ੍ਹਵੇ, ਕਾਮਲਿਬੜੇ, ਆਪਾ-ਗਰਜ਼ੀ ਦੀ ਭੁਖ ਵਿਚ ਫਾਥੇ, ਗੁੰਝਲਾਂ ਨਾਲ ਪਾਟੇ, ਨਿਰਾਸ਼ਾ ਵਿਚ ਸੋਚਦੇ, ਜੀਵਨ ਨੂੰ ਹੂ-ਬਹੂ ਚਿਤਰਨ ਉਤੇ ਜ਼ੋਰ ਦੇ ਰਹੇ ਹਨ। ਇਨ੍ਹਾਂ ਵਿਚੋਂ ਕਈ ਆਪਣੇ ਪਾਤਰਾਂ ਦੀ ਬੋਲੀ ਨੂੰ ਵੀ ਇਨ ਬਿਨ ਚਿਤਰਦੇ ਹਨ ਤੇ ਲਿਖਤ ਵਿਚ ਇਕ "ਚੋਟ", ਚੋਭ, ਤ੍ਰਿਖ, ਪੈਦਾ ਕਰਦੇ ਹਨ, ਜੋ ਸਾਨੂੰ ਆਪਣੇ ਆਪ ਤੇ ਆਪਣੇ ਆਲੇ ਦੁਆਲੇ ਤੇ ਸੋਚਣ ਲਈ ਮਜਬੂਰ ਕਰਦੀ ਹੈ। ਉਹ ਹੁਨਰ ਦੀ ਕੈਦ ਨੂੰ ਟੱਪ, ਕਈ ਵੇਰ ਨੰਗੇ ਹੋ ਜਾਂਦੇ ਹਨ। ਪਰ ਉਨ੍ਹਾਂ ਦੀ ਮਾਨਸਕ ਸੂਝ ਬੜੀ ਡੂੰਘੀ ਹੈ ਤੇ ਅਜ ਦੇ ਗੁੰਝਲਦਾਰ ਮਨੁੱਖ ਦੀ ਬੇਸਬਰੀ, ਕੁਝ ਨਾ ਸੁਝਣ ਬੁਝਣ ਤੇ ਇਕ ਬਲਵਾਨ, ਵਸੋਂ ਬਾਹਰੇ ਲਗਦੇ, ਸਚਿਆਈ, ਕਾਨੂੰਨ ਵਿਚ ਫਾਥੇ ਹੋਣ ਦੀ, ਬੇਚਾਰਗੀ ਨੂੰ ਬੜੇ ਸੁਚੱਜੇ ਇਸ਼ਾਰਿਆਂ ਨਾਲ ਸੁਲਝਾਉਂਦੇ ਹਨ। ਇਨ੍ਹਾਂ ਵਿਚ ਪੁਰਾਣੇ ਲਿਖਾਰੀਆਂ ਵਾਲਾ ਵਿਸਥਾਰ ਨਹੀਂ। ਬੜੇ ਸੰਜਮ ਨਾਲ, ਲਾਂਭਿਉਂ ਚਾਂਭਿਉਂ ਇਸ਼ਾਰੇ ਸੁਟ ਸੁਟ ਕੇ "ਅੱਜ" ਦੇ ਜੀਵਨ ਦੇ ਸਵਾਲਾਂ ਨਾਲ ਸਾਨੂੰ ਜਾਣੂ ਕਰਾਉਂਦੇ ਹਨ ।

ਪਤਾ ਨਹੀਂ ਲਗਦਾ, ਕਿ ਉਹ ਗੁੰਝਲਾਂ ਪਾਉਂਦੇ ਹਨ, ਕਿ ਖੋਲ੍ਹਦੇ ਹਨ, ਕਿਉਂਕਿ ਉਨ੍ਹਾਂ ਦੇ ਆਪਣੇ ਆਖਣ ਅਨੁਸਾਰ ਪਰਚਾਰ ਉਨ੍ਹਾਂ ਦਾ ਮਨੋਰਥ ਨਹੀਂ ।

# ਬਾਰ੍ਹਵਾਂ ਕਾਂਡ

## ਅੰਗਰੇਜ਼ੀ ਰਾਜ ਦਾ ਜ਼ਮਾਨਾ

*

ਲੇਖ — ਜੀਵਨੀ — ਸਫ਼ਰਨਾਮੇ — ਆਮ ਵਾਕਫ਼ੀ ਤੇ ਪਰਖ

ਅੰਗਰੇਜ਼ੀ ਰਾਜ ਦੇ ਆਉਂਦੇ ਸਾਰ, ਹੁਨਰੀ ਵਾਰਤਕ ਦਾ ਪ੍ਰਚਲਤ ਹੋਣਾ ਤਾਂ ਸੰਭਵ ਨਹੀਂ ਸੀ, ਕਿਉਂਕਿ ਜਦ ਤਕ ਅਜੇਹੀ ਵਾਰਤਕ ਦੇ ਪਾਠਕ ਪੈਦਾ ਨਹੀਂ ਹੁੰਦੇ ਜਾਂ ਲਿਖਾਰੀ ਲਈ ਪ੍ਰਦੇਸੀ ਨਮੂਨਿਆਂ ਉਤੇ ਆਪਣੀ ਰਚਨਾਂ ਨੂੰ ਢਾਲਣ ਤੇ ਪਿਛਲੀ ਲਕੀਰ ਦਾ ਰੁਖ਼ ਮੋੜਕੇ,ਨਵੀਆਂ ਲੀਹਾਂ ਲਈ ਪਾਠਕਾਂ ਨੂੰ ਤਿਆਰ ਕਰਨ ਲਈ ਸਮਾਂ ਨਾ ਮਿਲਦਾ, ਸਾਦੀ, ਪਿਤਰੀ ਲਕੀਰ ਨੂੰ ਤੋਰਨਾਂ ਹੀ ਸੰਭਵ ਸੀ। ਨਾਲੇ ਜਿਥੇ ਕਹਾਣੀ ਜਾਂ ਕਹਾਣੀ-ਰੂਪ ਜੀਵਨੀ ਲਈ ਪਾਠਕ ਮਿਲ ਸਕਦੇ ਸਨ, ਉਥੇ ਸਾਹਿੱਤਕ, ਸਭਿਆਚਾਰਕ ਜਾਂ ਆਮ ਵਾਕਫ਼ੀ ਦੇ ਲੇਖਾਂ ਲਈ ਕਿਸੇ ਪਾਸੇ ਉਤਸ਼ਾਹ ਨਹੀਂ ਸੀ। ਪਰਖ ਤਾਂ ਉਸੇ ਸਮੇਂ ਪੈਦਾ ਹੋ ਸਕਦੀ ਸੀ ਜਦ ਸਾਹਿੱਤ ਕਿਸੇ ਖ਼ਾਸ ਮਿਣਤੀ ਤੇ ਮੇਆਰ ਦੇ ਮੁਤਾਬਕ ਪੈਦਾ ਹੋ ਜਾਂਦਾ।

ਇਸੇ ਲਈ ਅੰਗਰੇਜ਼ੀ ਰਾਜ ਦੀ ਆਵੰਦ ਤੋਂ ਪਿਛੋਂ ਲਗ ਭਗ ਅਧੀ ਸਦੀ ਬੀਤ ਜਾਣ ਤੇ ਵੀ ਹੁਨਰੀ ਵਾਰਤਕ ਦਾ ਕੋਈ ਚੰਗਾ ਨਮੂਨਾ ਪੈਦਾ ਨਾ ਹੋ ਸਕਿਆ। ਹਾਂ, ਨਵੇਂ ਉਪਜੇ ਧਾਰਮਕ ਜਜ਼ਬੇ ਨੂੰ ਪਾਲਣ ਲਈ ਜਾਂ ਪਿਛਲੇ ਇਤਿਹਾਸ ਨੂੰ ਮੁੜ ਦਹੁਰਾਣ ਲਈ ਕਿਤੇ ਕਿਤੇ ਪੌਣ ਸਟਕੀ। ਬੋਲੀ ਨੂੰ ਵਧੀਕ ਸਮੇਂ ਦੇ ਮੁਤਾਬਕ ਤੇ ਵਾਰਤਕ ਦੀ ਚਾਲ ਨੂੰ ਵਧੀਕ ਰਵਾਂ ਕਰ ਦੇਣ ਦਾ ਯਤਨ ਕੀਤਾ ਜਾਣ ਲਗ ਪਿਆ। ਪਛਮੀ ਵਾਰਤਕ ਲਈ ਟਕਸਾਲੀ ਬੋਲੀ ਦਾ ਠੁਕ ਬੰਨ੍ਹਣ ਦਾ ਕੰਮ ਅਜੇ ਸ਼ੁਰੂ ਹੋਣ ਕਰਕੇ ਹਰ ਲਿਖਤ ਵਿਚ ਲਿਖਾਰੀ, ਆਪਣੀ ਉਪ-ਭਾਖਾ ਤੋਂ ਵਧੀਕ ਕੰਮ ਸਾਰਦੇ ਰਹੇ। ਹਾਂ, ਅੰਮ੍ਰਿਤਸਰ, ਲਾਹੌਰ ਦੇ ਲਿਖਾਰੀਆਂ ਨੇ ਕਿਤੇ ਕਿਤੇ ਕੇਂਦਰੀ, ਠੇਠ ਬੋਲੀ ਲਈ ਨੀਹਾਂ ਧਰਨੀਆਂ ਸ਼ੁਰੂ ਕੀਤੀਆਂ, ਜਿਸਨੇ ਛੇਤੀ ਪਿਛੋਂ ਜਾ ਕੇ ਟਕਸਾਲੀ ਰੂਪ ਧਾਰਨਾ ਸੀ। ਅਦਾਲਤੀ ਬੋਲੀ ਤੇ ਮੁਢਲੀ ਵਿਦਿਆ ਲਈ ਸਾਧਨ ਓਪਰੇ ਹੋਣ ਕਰਕੇ, ਬੋਲੀ ਦਾ ਠੁਕ ਬਣਨਾ ਕਠਨ ਸੀ ਤਾਂ ਵੀ ਮਾਦਰੀ ਬੋਲੀ ਦੇ ਹਿਤੈਸ਼ੀਆਂ ਦੀਆਂ ਆਪਣੀਆਂ ਨਿਜੀ ਕੋਸ਼ਸ਼ਾਂ ਨਾਲ ਬੋਲੀ ਨੇ ਉਹ ਕਰਾਮਾਤੀ ਤ੍ਰੱਕੀ ਕੀਤੀ, ਕਿ ਉਸਨੂੰ ਦੇਸੀ ਬੋਲੀਆਂ ਦੀ ਪਹਿਲੀ ਕਤਾਰ ਵਿਚ ਲਿਆ ਖਲ੍ਹਾਰਿਆ।

੧੮੬੬ ਈ: ਵਿਚ ਪੰਡਤ ਸਰਧਾ ਰਾਮ ਫ਼ਿਲੌਰ ਨੇ "ਸਿਖਾਂ ਦੇ ਰਾਜ ਦੀ ਵਿਥਿਆ" ਲੁਧਿਆਣੀ ਉਪ-ਭਾਖਾ ਵਿਚ ਲਿਖੀ। ਬੋਲੀ ਸਰਲ ਤੇ ਸਾਦੀ, ਬਿਆਨ ਆਦਰ-ਭਰਿਆ ਤੇ ਸ਼ਰਧਾ-ਭਰਪੂਰ। ਲਾਲਾ ਬਿਹਾਰੀ ਲਾਲ (੧੮੩੦—੧੮੯੪) ਨੇ ਬੋਲੀ ਦਾ ਠੁਕ ਬੰਨ੍ਹਣ ਲਈ ਇਸ ਲਈ ਵਿਆਕਰਣ ਤਿਆਰ ਕੀਤਾ। ਸਕੂਲੀ ਪੜ੍ਹਾਈ ਤੇ ਇਸਤ੍ਰੀ ਸਿਖਿਆ ਲਈ ਪੁਰਾਤਨ ਕਹਾਣੀਆਂ ਮੁੜ ਦਹੁਰਾਈਆਂ ਜਾਂ ਆਮ ਵਾਕਫ਼ੀ ਅਤੇ ਸਦਾਚਾਰ ਉਤੇ ਲੇਖ ਲਿਖੇ, ਜਿਵੇਂ "ਵਿਦਿਆ ਰਤਨਾਕਰ" ਵਿਚ। ਪੰਜਾਬੀ ਵਿਚ ਕਹਾਣੀ, ਟੀਕੇ ਜਾਂ ਧਾਰਮਕ ਫ਼ਲਸਫ਼ੇ ਨੂੰ

ਛਤ ਇਹ ਪਹਿਲੇ ਲੇਖ ਹਨ, ਜਿਨ੍ਹਾਂ ਦੀ ਬੋਲੀ ਸਰਲ, ਭਾਵ-ਭਰੀ ਤੇ ਜ਼ੋਰਦਾਰ ਹੈ। ਹਿੰਦੀ ਦਾ ਪ੍ਰਭਾਵ ਵੀ ਚੋਖਾ ਹੈ, ਪਰ ਇਕ ਹਿੰਦੂ ਵਿਦਵਾਨ ਦੀ ਲਿਖਤ ਆਪਣਾ ਸਭਿਆਚਾਰਕ ਰੰਗ ਬੋਲੀ ਜਾਂ ਖਿਆਲਾਂ ਨੂੰ ਕਿਵੇਂ ਨਾ ਦੇਂਦੀ ?

ਇਸ ਸਮੇਂ, ਜੋਹਾ ਕਿ ਅਸੀਂ ਦਸ ਆਏ ਹਾਂ, ਕੁਝ ਇਕ ਪੰਜਾਬੀ ਅਖ਼ਬਾਰਾਂ ਵੀ ਨਿਕਲਣ ਲਗ ਪਈਆਂ, ਜਿਨ੍ਹਾਂ ਵਿਚੋਂ ਅਖਬਾਰ "ਖ਼ਾਲਸਾ" ਦਾ ਐਡੀਟਰ ਉਘਾ ਹੋ ਚਮਕਿਆ। ਇਨ੍ਹਾਂ ਨੇ "ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ" ਵੀ ਲਿਖੀ, ਤੇ ਹੋਰ ਕਈ ਟ੍ਰੈਕਟ ਆਦਿ ਵੀ, ਜਿਨ੍ਹਾਂ ਵਿਚ ਦਲੀਲ ਨਾਲ ਦੂਜੇ ਦੇ ਪੱਖ ਨੂੰ ਡਾਢੀ ਤ੍ਰਿੱਖ ਨਾਲ ਖੰਡਨ ਕੀਤਾ ਹੁੰਦਾ ਸੀ। ਜਨਮ ਸਾਖੀ ਦੀ ਬੋਲੀ ਸਾਦੀ, ਸੁਥਰੀ, ਨਵੀਨ ਤੇ ਰਸ-ਦਾਇਕ ਹੈ ਤੇ ਠੰਢਾ ਸਿਦਕ ਦਾ ਪ੍ਰਭਾਵ ਪਾਂਦੀ ਹੈ। ਪਰ ਜਿਥੇ ਭਾਈ ਦਿਤ ਸਿੰਘ ਚਰਚਾ ਲਈ ਲਿਖਣ ਉਤਰਿਆ ਹੈ, ਉਥੇ ਉਸਦੀ ਟੋਕ ਕਾਟਵੀਂ ਤੇ ਆਪਣੇ ਪਖ ਨੂੰ ਲਿਸ਼ਕਾਣ ਵਾਲੀ ਹੈ। ਡਾਕ-ਟਰ ਚਰਨ ਸਿੰਘ ਨੇ ਵੀ ਕੁਝ ਕੁ ਧਾਰਮਕ ਟਰੈਕਟ ਲਿਖੇ, ਤੇ ਵਾਰਤਕ ਨੂੰ ਵਧੀਕ ਅਲੰਕਾਰਕ, ਤੇ ਵਿਸਥਾਰ ਦੇ ਯੋਗ ਬਣਾਇਆ।

*ਪਰ ਨਵੀਨ ਵਾਰਤਕ, ਜਿਸ ਵਿਚ ਮਨੁੱਖ ਦੇ ਅੰਦਰਲੇ ਹਾਵ-ਭਾਵ ਪ੍ਰਗਟ ਕੀਤੇ ਜਾ ਸਕਣ, ਜੀਊਂਦੀ ਅਲੰਕਾਰਾਂ ਜੜ੍ਹੀ, ਨਿਰਾ

---

*ਪੰਜਾਬੀ ਦਾ ਪਹਿਲਾ ਵਿਆਕਰਣ ਉਰਦੂ ਵਿਚ ੧੮੦੦ ਵਿਚ ਛਪਿਆ। ਇਸਨੂੰ ਕਾਂਸ਼ੀ ਰਾਮ ਖਤਰੀ ਲਾਹੌਰ ਨਿਵਾਸੀ ਨੇ ਫ਼ੋਰਟ ਵਿਲੀਅਮ ਕਾਲਜ ਕਲਕਤਾ ਦੇ ਅੰਗਰੇਜ਼ ਵਿਦਿ-ਆਰਥੀਆਂ ਲਈ ਲਿਖਿਆ, ਇਸਦੇ ਸਫ਼ੇ ੮੪ ਸਨ, ਤੇ ਇਸਦੀ ਇਕ ਕਾਪੀ ਲੰਡਨ ਦੇ ਇੰਡੀਆ ਆਫ਼ਿਸ ਵਿਚ ਪਈ ਹੈ, ਜਿਸਦਾ ਨੰ: ੨੬੧ ਹੈ।

ਆਪਣੇ ਲਿਖਣ ਢੰਗ ਕਰਕੇ ਖਿਚਦੀ, ਸੋਚੀ ਹੋਈ, ਫ਼ਲਸਫ਼ੇ ਨੂੰ ਖੋਲ੍ਹਣ ਲਈ ਤ੍ਰਾਣ ਰਖਦੀ, ਨਜ਼ਾਰੇ ਚਿਤਰਦੀ, ਮਨ ਨੂੰ ਆਪਣੇ ਵੇਗ ਦੇ ਨਾਲੋ ਨਾਲ ਹਿਲਾਂਦੀ, ਸਸਤਾਉਂਦੀ, ਉਚਿਆਂਦੀ, ਠੰਢ ਪਾਂਦੀ, ਸੋਚੀਂ ਰੁੜ੍ਹਾਂਦੀ, ਵਾਰਤਕ ਜੇਹੜੀ ਆਪਣੀ ਸਿਖਰ ਤੇ ਕਵਿਤਾ ਨੂੰ ਸ਼ਰਮਾਏ. ਭਾਈ ਵੀਰ ਸਿੰਘ ਜੀ ਦੀ ਲੇਖਣੀ ਨੇ ਹੀ ਪਹਿਲੀ ਵੇਰ ਸਾਨੂੰ ਦਿਤੀ। ਜਿਹਾ ਕਿ ਸਮੇਂ ਦੇ ਪ੍ਰਭਾਵ ਤੇ ਲਿਖਾਰੀ ਦੇ ਆਪਣੇ ਜੀਵਨ-ਰੰਗ ਕਰਕੇ ਕੁਦਰਤੀ ਸੀ, ਇਹ ਵਾਰਤਕ ਗੁਰੂ ਸਾਹਿਬਾਨ ਜਾਂ ਇਤਿਹਾਸਕ ਸਿਖਾਂ ਦੇ ਜੀਵਨ ਨਾਲ ਜਾਂ ਸਿਖ ਫ਼ਲਸਫ਼ੇ ਤੇ ਸਭਿਆਚਾਰ ਨਾਲ ਸਬੰਧ ਰਖਦੀ ਹੈ। ਪਰ ਭਾਈ ਵੀਰ ਸਿੰਘ ਦੀ ਜਾਦੂ ਲੇਖਣੀ ਨੇ ਇਨ੍ਹਾਂ ਨੂੰ ਇਕ ਅਜੇਹੇ ਰੋਮਾਂਚਿਕ, ਕਾਵ-ਮਈ, ਢੰਗ ਵਿਚ ਚਿਤ੍ਰਿਆ ਹੈ, ਕਿ ਵਾਰਤਕ ਨੂੰ ਨਿਰੋਲ ਉਸਦੇ ਹੁਨਰ ਕਰਕੇ ਮਾਣਿਆ ਜਾ ਸਕੇ।

ਭਾਈ ਵੀਰ ਸਿੰਘ ਜੀ ਦੀ ਕਵਿਤਾ ਨੇ ਪਾਰਖੂਆਂ ਦਾ ਏਨਾ ਧਿਆਨ ਖਿਚਿਆ ਹੈ, ਕਿ ਉਨ੍ਹਾਂ ਦੀ ਵਾਰਤਕ ਨਾਲ ਪੂਰਾ ਇਨਸਾਫ਼ ਨਹੀਂ ਕੀਤਾ ਜਾ ਸਕਿਆ, ਹਾਲਾਂਕਿ ਜਿਨੇ ਫੈਲਾਉ ਵਿਚ ਇਹ ਵਾਰਤਕ ਹੈ, ਜਿਨੀ ਇਹ ਠੰਢੇ ਪਰਭਾਵ ਵਿਚ ਗੁੰਨ੍ਹੀ ਹੋਈ ਹੈ, ਜਿਨਾ ਇਸ ਵਿਚ ਬੋਲੀ ਦੀ ਅਮੀਰੀ ਤੇ ਸਜਰੇ, ਨਿਖਾਰੇ, ਢੁਕਦੇ ਅਲੰਕਾਰਾਂ ਦਾ ਜੜ੍ਹਾਉ ਹੈ, ਜਿਨੇ ਸਹਿਜ ਸੁਭਾਵੇ ਤਰੀਕੇ ਨਾਲ, ਰਹੱਸਵਾਦੀ ਫ਼ਲਸਫ਼ੇ ਦੇ ਪਰਦੇ ਦੀਆਂ ਸਾਰੀਆਂ ਕੰਨੀਆਂ, ਦਲੀਲ ਤੇ ਜਜ਼ਬੇ ਦੀ ਰਲਵੀਂ ਸਹਾਇਤਾ ਨਾਲ ਖੋਲ੍ਹ ਖੋਲ੍ਹ, ਇਹ ਵਾਰਤਕ ਸਾਨੂੰ ਚਕ੍ਰਿਤ ਕਰਦੀ ਹੈ, ਜਿਵੇਂ ਇਹ ਦਿਸਦੀ ਕੁਦਰਤ ਤੇ ਅਣ-ਦਿਸਦੇ ਰੂਹ ਦੇ ਦੇਸ਼ ਦੇ ਹਰ ਤਜਰਬੇ ਨੂੰ ਬੜੀ ਬ੍ਰੀਕੀ, ਵਿਸਥਾਰ ਤੇ ਸੂਝ ਨਾਲ ਪੇਸ਼ ਕਰਦੀ ਤੇ ਸਾਨੂੰ ਉਨ੍ਹਾਂ ਵਿਚ ਡੋਬੇ ਲੁਆਂਦੀ ਹੈ, ਜਿਵੇਂ ਇਹ ਸਾਡੇ ਅੰਦਰਲੇ ਕੋਝਾਂ, ਵਹਿਮਾਂ, ਸ਼ੰਕਿਆਂ ਆਸਾਂ, ਦਿਲਗੀਰੀਆਂ, ਪ੍ਰੀਤਾਂ, ਸੰਜੋਗਾਂ ਦੇ ਨਕਸ਼ੇ ਖਿਚ ਖਿਚ ਉਨ੍ਹਾਂ ਨੂੰ ਮਾਨੋ ਰੂਪ-ਮਾਨ ਕਰ ਦੇਂਦੀ ਹੈ, (ਪਰ ਨਾਲ ਹੀ

ਹਰ ਹਾਲਤ ਵਿਚ ਸਾਨੂੰ ਆਸ ਨਾਲ ਬੱਧਾ ਰਖਦੀ ਹੈ ਤੇ ਚੜ੍ਹਦੀ ਕਲਾ ਦਾ ਸਹਾਰਾ ਦੇਂਦੀ ਹੈ) ਓਹ ਵਚਿੱਤਰ ਰਚਨਾਂ ਜ਼ਰੂਰ ਸਾਡਾ ਵਧੀਕ ਧਿਆਨ ਮੰਗਦੀ ਹੈ। ਇਹ ਰਚਨਾ ਧਾਰਮਕ, ਸਿਖੀ ਪਰਭਾਵ ਵਾਲੀ ਹੈ। ਪਰ ਇਸ ਵਿਚ ਕਿਤੇ ਕੌੜ ਨਹੀਂ, ਨਿਰਾਦਰ ਜਾਂ ਚੋਭ ਨਹੀਂ। ਇਹ ਨਿਰੋਲ ਸਾਹਿਤ ਨਹੀਂ, ਪਰ ਇਸਦਾ ਲਿਖਣ-ਢੰਗ ਸਾਹਿਤਕ, ਹੁਨਰੀ ਲਿਖਣ ਢੰਗ ਦਾ ਇਕ ਅਤਿ ਵਧੀਆ ਨਮੂਨਾ ਹੈ।

"ਨਾਨਕ ਚਮਤਕਾਰ", "ਕਲਗੀਧਰ ਚਮਤਕਾਰ" "ਬਾਬਾ ਨੌਧ ਸਿੰਘ", ਅਜੇਹੀ ਵਾਰਤਿਕ ਦੇ ਅਦੁੱਤੀ ਨਮੂਨੇ ਹਨ। ਇਹ ਅਜੇਹੀ ਵਾਰਤਕ ਹੈ, ਜਿਸ ਵਿਚੋਂ ਜਜ਼ਬਾ ਕਿਤੇ ਨਹੀਂ ਮੁਕਦਾ। ਕਿਤੇ ਸ਼ਬਦਾਂ ਜਾਂ ਖਿਆਲ ਦੀ ਥੁੜ੍ਹ ਨਹੀਂ ਪੈਂਦੀ। ਕਿਤੇ ਕਿਤੇ ਤਾਂ ਮਾਨੋਂ ਚੌਂਹੀਂ ਪਾਸੀਂ ਹਰੇ ਹਰੇ ਘਾਹ ਦੀ ਚਾਦਰ ਵਿਛੀ ਹੈ, ਜਿਉਂ ਜਿਉਂ ਇਸ ਦੀਆਂ ਕੂਲੀਆਂ, ਤ੍ਰੇਲ ਭਿੰਨੀਆਂ ਕੰਨੀਆਂ ਨਾਲ ਹਥ ਲਾਉ, ਅੰਦਰਲਾ ਕਿਸੇ ਸੁਆਦ, ਕਿਸੇ ਟਿਕਾਉ, ਕਿਸੇ ਸ਼ਾਂਤੀ ਨਾਲ ਠਰ ਠਰ ਜਾਂਦਾ ਹੈ, ਜਿਵੇਂ ਚਸ਼ਮੇ ਵਿਚੋਂ ਪਾਨੀ ਦਾ ਆਪ ਮੁਹਾਰਾ, ਪਰ ਚੁਪ ਚੁਪ, ਨਿਕਾਸ। ਨਲਕੇ ਜਾਂ ਚੋਂਦੀ ਛਤ ਵਾਂਗ, ਸ਼ਰਰ ਸ਼ਰਰ, ਜਾਂ ਟਪਾ ਟਪ ਨਹੀਂ।

ਇਹ ਵਾਰਤਕ ਫ਼ਲਸਫ਼ੀ ਹੈ, ਇਕ ਖਾਸ ਖ਼ਿਆਲ ਨੂੰ ਖੋਲ੍ਹਦੀ ਹੈ। ਕਹਾਣੀ ਨੂੰ ਇਕ ਬਹਾਨਾ, ਬਾਹਰਲਾ ਤਾਣਾ ਰਖਦੀ ਹੈ ਪਰ ਵਿਚਲੀ ਬੁਣਤਰ ਇਸ ਵਿਚ ਖ਼ਿਆਲ ਦੀ ਅਮੀਰੀ ਦੀ ਹੈ ਪਰ ਫ਼ਿਲਾਸਫ਼ੀ ਹੁੰਦੀ ਹੋਈ ਵੀ, ਇਸ ਵਿਚ ਜਿੰਨੀ ਤਰਾਵਤ ਤੇ ਠੰਢਿਆਈ ਹੈ, ਓਹ ਰੂਹ ਵਿਚ ਇਸ ਖ਼ਿਆਲ ਨੂੰ ਸਿੰਜਰਨ ਵਿਚ ਬੜੀ ਸਹਾਇਤਾ ਕਰਦੀ ਹੈ। ਲਿਖਤ ਆਪਣੇ ਆਪ ਵਿਚ ਸਾਨੂੰ ਧਸਾ ਲਈ ਜਾਂਦੀ ਹੈ। ਅਸੀ ਅਗੋਂ ਅੜ ਖਲੋਈਏ, ਤਾਂ ਵੀ ਅੜਨ ਨਹੀਂ ਹੁੰਦਾ। ਖ਼ਿਆਲ ਦੀ ਬਾਰੀਕੀ, ਦੁਹਰਾਉ, ਵਿਸਥਾਰ, ਫਿੱਕ ਪੈਦਾ ਕਰ ਸਕਦੇ ਸਨ, ਵਹਾਉ ਜਾਂ ਅਸਰ ਵਿਚ, ਸ਼ਬਦ ਚੋਣ, ਜਾਂ ਅਲੰਕਾਰਾਂ ਵਿਚ, ਪਰ ਅਜੇਹਾ ਨਹੀਂ ਹੋਇਆ।

ਉਹੀ ਮੂਲ ਖ਼ਿਆਲ (ਰੂਹ ਨੂੰ ਟਿਕਾਉ ਵਿਚ, ਆਤਮਾ ਦੇ ਘਰ ਵਿਚ, ਖੇੜੇ ਵਿਚ ਲਿਆਣ ਜਾਂ ਬਹਾਰਲੇ ਨੂੰ ਮਾਣਦੇ, ਸੋਂਵਦੇ ਹੋਏ, ਅੰਦਰਲੇ ਨਾਲ ਜੁੜਨ ਦਾ) ਮੁੜ ਮੁੜ ਆਇਆ ਹੈ। ਪਰ ਹਰ ਵੇਰ ਨਵੀਂ ਫਬਨ ਵਿਚ ਸਜਿਆ, ਰੰਗਿਆ। ਕਿਤੇ ਵਿਆਕਰਣਕ ਭੁਲ ਨਹੀਂ ਹੋਈ, ਪਰ ਵਿਆਕਰਣ ਦੀ ਸੁਧਤਾ ਉਤੇ ਜ਼ੋਰ ਦੇਣ ਨੇ, ਕਿਤੇ ਚਤੁਰਤਾ ਦਾ ਪ੍ਰਭਾਵ ਪੈਦਾ ਨਹੀਂ ਹੋਣ ਦਿਤਾ।

ਇਸ ਵਾਰਤਕ ਵਿਚ ਬੋਲ ਚਾਲ ਖ਼ਾਸ ਠੁੱਕ ਦੀ ਹੈ, ਤੇ ਸਵਾਲ ਜਵਾਬ ਤਿਖੇ, ਤੀਰ-ਨੁਕਿਆਂ ਵਾਂਗ, ਅੰਦਰ ਠੁਕੀਂਦੇ ਜਾਂਦੇ ਹਨ। ਹਾਸ-ਰਸ ਇਸ ਵਿਚ ਬੜਾ ਘਟ ਹੈ। ਗੰਭੀਰ ਬੋਲੀ ਹੈ, ਜਿਵੇਂ ਗੰਭੀਰ ਖ਼ਿਆਲ ਹਨ। ਪਰ ਇਹ ਬੋਲੀ ਉਦਾਸੀ ਦੀ ਬੋਲੀ ਨਹੀਂ। ਪੜ੍ਹ ਕੇ ਮਨ ਡਿਗਦਾ, ਡਕੋ ਡੋਲੇ ਨਹੀਂ ਖਾਂਦਾ, ਸਗੋਂ ਵਿਗਾਸ ਵਿਚ ਆਉਂਦਾ ਹੈ। ਇਸ ਵਿਚ ਅਲੰਕਾਰਾਂ ਦੀ ਭਰਮਾਰ ਹੈ। ਪਰ ਸਾਰੇ ਢੁਕਦੇ, ਮੌਕੇ ਦੇ, ਕੁਦਰਤ ਤੇ ਸਮਾਜੀ ਜੀਵਨ ਵਿਚੋਂ ਲਏ ਗਏ ਹਨ। ਕਾਫ਼ੀ ਲਮੇਰੇ ਹਨ, ਪਰ ਖਿਚਦੇ ਹਨ, ਅਕਾਂਦੇ ਨਹੀਂ।

ਪਰ ਸਭ ਤੋਂ ਵਧੀਕ ਇਸ ਰਚਨਾ ਵਿਚ ਇਕ ਲੈ ਹੈ, ਜੋ ਅੰਦਰਲੇ ਨੂੰ ਆਪਣੀ ਤਾਰ ਤੇ ਨਚਾਉਂਦੀ ਹੈ। ਭਾਈ ਸਾਹਿਬ ਦੀ ਬੋਲੀ ਉਤੇ ਸਿਖ ਸਾਹਿਤਕ ਸ਼ਬਦਾਵਲੀ ਦਾ ਖ਼ਾਸ ਪ੍ਰਤੱਖ ਅਸਰ ਦਿਸਦਾ ਹੈ, ਭਾਵੇਂ ਉਹ ਫ਼ਾਰਸੀ, ਉਰਦੂ, ਹਿੰਦੀ, ਸ਼ਬਦਾਵਲੀ ਨੂੰ ਵੀ ਆਮ ਅਪਣਾਂਦੇ ਹਨ।

**ਪ੍ਰੋਫੈਸਰ ਪੂਰਨ ਸਿੰਘ:**—ਦੀ ਵਾਰਤਕ ਦਾ ਰੰਗ ਵੀ ਭਾਈ ਵੀਰ ਸਿੰਘ ਤੋਂ ਹੀ ਪ੍ਰਭਾਵਤ ਹੋਇਆ ਜਾਪਦਾ ਹੈ, ਭਾਵੇਂ ਇਹ ਵਧੀਕ ਧਰਤੀ ਦੀ ਛੋਹ ਨਾਲ ਭਰਿਆ ਹੈ। ਇਤਨਾ ਫ਼ਲਸਫ਼ੀ ਨਹੀਂ,

ਜਿਤਨਾ ਕਾਵ-ਮਈ ਹੈ । ਇਤਨਾ ਵਿਸਥਾਰਕ ਨਹੀਂ, ਜਿਤਨਾ ਅਲੰਕਾਰਕ ਹੈ । "ਖੁਲ੍ਹੇ ਲੇਖ" ਵਿਚ ਪੂਰਨ ਸਿੰਘ ਦੀ ਵਾਰਤਕ-ਰਚਨਾ ਦਾ ਨਮੂਨਾ ਆਪਣੀ ਸਿਖਰ ਉਤੇ ਮਿਲਦਾ ਹੈ । ਸਭਿਆਚਾਰਕ, ਰੂਹਾਨੀ ਤੇ ਸ੍ਰੀਰਕ ਆਸ਼ਿਆਂ—ਪਿਆਰ, ਕਵਿਤਾ, ਆਰਟ, ਪੰਜਾਬੀ ਸਾਹਿਤ, ਕਵੀ ਦਾ ਦਿਲ, ਮਜ਼ਹਬ, ਕਿਰਤ, ਮਿਤਰਤਾ, ਮਿਠਾ ਬੋਲਣ ਦਾ ਰਲ ਗਡ ਹੈ । ਪਰ ਸਭ ਦਾ ਮੂਲ ਆਸ਼ਾ ਇਹੀ ਹੈ, ਕਿ ਬਿਨਾ ਪਿਆਰ ਅੰਦਰ ਆਏ ਦੇ ਨਾ ਧਰਮ ਉਪਜਦਾ ਹੈ, ਨਾ ਕਵਿਤਾ, ਨਾ ਮਿਤਰਤਾ, ਨਾ ਕਿਰਤ, ਨਾ ਹੁਨਰ । ਪਿਆਰ ਸਮੁੱਚੇ ਜੀਵਨ ਨਾਲ, ਰੂਪ ਨਾਲ, ਛੋਂਹਦਾ, ਜਫੀਆਂ ਪਾਂਦਾ ਪਿਆਰ, ਪਰ ਜਿਸ ਵਿਚ "ਹਉਂ" ਨਹੀਂ, ਅੰਤ ਵਿਚ ਅਨੰਤ ਦੇ ਵੇਖਣ ਦੀ ਤੀਬਰਤਾ ਹੈ ।

ਪਰ ਇਕੋ ਖ਼ਿਆਲ ਨੂੰ ਮੁੜ ਮੁੜ ਬੰਨ੍ਹਣ ਨਾਲ ਫਿਕ ਕਿਤੇ ਨਹੀਂ ਭਾਸਦੀ । ਹਰ ਵਾਰ ਅਲੰਕਾਰ ਨਵੇਂ, ਸਜਰੇ ਹਨ । ਖ਼ਾਸ ਕਰ, ਮਨੁੱਖੀ ਪ੍ਰੀਤ ਦੇ ਅਲੰਕਾਰ ਹਨ, ਜਾਂ ਕੁਦਰਤ ਦੇ ਮਿਠੇ, ਖਿੜੇ ਨਜ਼ਾਰਿਆਂ ਦੇ, ਪਰ ਉਨ੍ਹਾਂ ਦਾ ਅਨੋਖਾ ਢੁਕਾ ਤੇ ਘਾੜਤ ਹੁਨਰ ਦੀ ਗਵਾਹੀ ਦੇਂਦੇ ਹਨ।

ਪੂਰਨ ਸਿੰਘ ਦੀ ਵਾਰਤਕ ਵਿਚ ਭਾਈ ਵੀਰ ਸਿੰਘ ਵਾਂਗ ਇਕ ਲੈ ਹੈ । ਠੰਢਾ ਮਿਠਾਸ ਜਿਹਾ ਪ੍ਰਭਾਵ ਹੈ, ਜਜ਼ਬਾ ਹੈ, ਵਿਸਮਾਦ ਦਾ ਵਾਯੂ ਮੰਡਲ ਹੈ, ਤੇ ਜੋ ਖ਼ਾਸ ਵਾਧਾ ਹੈ, ਉਹ ਖ਼ਿਆਲ-ਚਿਤਰ (Idea Pictures) ਹਨ, ਜੋ ਨਿਕੇ ਨਿਕੇ ਵਾਕਾਂ ਵਿਚ ਬੰਦ ਹਨ । ਇਹ ਖ਼ਿਆਲ-ਚਿਤ੍ਰ ਆਮ ਕਰਕੇ ਕਾਵ-ਮਈ ਬੋਲੀ ਵਿਚ ਲਪੇਟੇ ਹੋਏ ਹਨ । ਇਸ਼ਾਰੇ ਹਨ, ਜਿਨ੍ਹਾਂ ਦੇ ਅਰਥ ਮਹਿਸੂਸੇ ਜਾ ਸਕਦੇ, ਸਮਝਾਇ ਨਹੀਂ ਜਾ ਸਕਦੇ, ਜਿਸ ਕਰਕੇ ਪੂਰਨ ਸਿੰਘ ਵਿਚ ਬਾਕੀ ਵਾਰਤਕ ਲਿਖਾਰੀਆਂ ਨਾਲੋਂ ਧੁੰਦਲਾਪਨ ਵਧੀਕ ਹੈ । ਪਰ ਇਹ ਧੁੰਦਲਾਪਨ ਅਣਜਾਣਤਾ ਦਾ ਨਹੀਂ, ਇਕ ਅਜੇਹੀ ਹਾਲਤ ਦਾ ਹੈ, ਜੋ ਲਿਖਾਰੀ ਦੇ ਆਪਣੇ ਅੰਦਰਲੇ ਤੀਖਣ ਵਲਵਲੇ ਨੇ ਪੈਦਾ ਕਰ ਦਿਤੀ ਹੈ । ਇਹ ਹਾਲਤ ਜੋ ਸੋਚੀ

ਹੋਈ ਹੁੰਦੀ, ਖ਼ਿਆਲ ਵਿਚ ਫੁਰਦੀ, ਤਾਂ ਵਧੀਕ ਸ਼ੋਖ਼ ਹੋ ਉਘੜਦੀ ਪਰ ਇਹ ਜਜ਼ਬੇ ਦੀ ਪੈਦਾਇਸ਼ ਹੈ।

ਪੂਰਨ ਸਿੰਘ ਦੇ ਵਾਕ ਆਮ ਕਰਕੇ ਬੜੇ ਲਮੇਰੇ ਹੁੰਦੇ ਹਨ ਤੇ ਉਨ੍ਹਾਂ ਵਿਚ ਵਿਆਕਰਣਕ ਬਣਤਰ ਦਾ ਧਿਆਨ ਨਹੀਂ ਰਖਿਆ ਗਿਆ। ਕਿਤੇ ਕਿਤੇ ਇਉਂ ਜਾਪਦਾ ਹੈ, ਜਿਵੇਂ ਅਕਾਸ਼-ਬਾਣੀ ਹੋ ਰਹੀ ਹੈ, ਜਾਂ ਜਜ਼ਬਾ ਅਪਣਾ ਆਪ ਬਿਨ-ਸੋਚੇ ਕਾਗ਼ਜ਼ ਤੇ ਲਕੀਰ ਰਿਹਾ ਹੈ।

ਪੂਰਨ ਸਿੰਘ ਸਾਡਾ ਪਹਿਲਾ ਨਿਰੋਲ ਸਾਹਿਤਕ ਲੇਖ ਦਾ ਲਿਖਾਰੀ ਹੈ, ਜੇਹੜਾ ਕਿਸੇ ਖ਼ਾਸ ਫ਼ਲਸਫ਼ੇ ਨੂੰ ਸਮਝਾਉਣ ਲਈ ਰਚਨਾ ਨਹੀਂ ਰਚ ਰਿਹਾ, ਉਹ ਨਿਰੋਲ ਨਿਜੀ ਵਲਵਲਿਆਂ ਨੂੰ ਸ਼ਬਦਾਂ ਦਾ ਜਾਮਾ ਪੁਆ ਦੇਂਦਾ ਹੈ। ਕੋਈ ਛੁਟਿਤਣ, ਤੰਗਦਿਲੀ, ਉਸਦੀ ਰਚਨਾ ਵਿਚ ਨਹੀਂ। ਤੇ ਉਸਦੇ ਬਾਕੀ ਲਿਖਾਰੀਆਂ ਤੇ ਮਹਾਂ ਪੁਰਸ਼ਾਂ ਦੇ ਅਪਣੀ ਰਚਨਾ ਵਿਚ ਗੁੰਦੇ ਇਸ਼ਾਰੇ ਉਸਦੀ ਵਿਸ਼ਾਲ ਵਾਕਫ਼ੀ ਦੀ ਸਾਖੀ ਭਰਦੇ ਹਨ।

ਪੂਰਣ ਸਿੰਘ ਦੀ ਬੋਲੀ ਵਿਚ ਪੁਰਾਣੀ ਪੰਜਾਬੀ, ਪੋਠੋਹਾਰੀ, ਹਿੰਦੀ, ਫ਼ਾਰਸੀ, ਤੇ ਅੰਗ੍ਰੇਜ਼ੀ ਸ਼ਬਦ ਜੜ੍ਹੇ ਮਿਲਦੇ ਹਨ। ਅਲੰਕਾਰ ਉਸਦੇ ਕਾਵ-ਮਈ ਹਨ। ਉਸਨੇ ਚੀਜ਼ਾਂ ਦੀਆਂ ਠੋਸ, ਦਿਸਦੀਆਂ, ਨਿਰਣਾ-ਜਨਕ ਕੀਮਤਾਂ ਨਾਲੋਂ ਉਨ੍ਹਾਂ ਦੀਆਂ ਅਨਭਵੀ, ਉਡਾਰੂ, ਜਾਂ ਗੁੰਮ ਗੁੰਮਦੀਆਂ ਕੀਮਤਾਂ ਨੂੰ ਅਲੰਕਾਰਾਂ ਲਈ ਵਰਤਿਆ ਹੈ।

ਇਹ ਲਿਖਣ-ਢੰਗ ਇਉਂ ਹੈ, ਜਿਵੇਂ ਚੰਨ ਹੇਠ ਬੈਠੀ ਕੋਈ ਸੁੰਦਰੀ, ਆਪਣੇ ਚਮਕਦੇ, ਖ਼ੁਸ਼ਬੂ-ਭਿੰਨੇ ਵਾਲਾਂ ਵਿਚ ਫੁਲ ਗੁੰਦਦੀ ਪਈ ਹੋਵੇ। ਫੁਲਾਂ ਦੀ ਖ਼ੁਸ਼ਬੂ ਦਾ ਪ੍ਰਭਾਵ ਇਥੇ ਉਹ ਨਹੀਂ ਜੋ ਕਿਸੇ ਟਹਿਣੀ ਦੇ ਗਲ ਲਗਿਆਂ ਦਾ ਹੁੰਦਾ ਹੈ, ਸਗੋਂ ਰੂਪ, ਚਾਨਣੀ, ਤੇ ਪ੍ਰੀਤ-ਭਿੰਨਾਂ, ਕੁਝ ਅਕਹਿ ਜਿਹਾ, ਕਾਵ-ਮਈ ਹੋਵੇਗਾ, ਜਿਵੇਂ ਕੋਈ ਰੂਹ ਉਛਾਲੇ ਵਿਚ ਆਈ ਆਪਣੀ ਬਾਣੀ ਬੋਲ ਰਹੀ ਹੈ।

**ਚਰਨ ਸਿੰਘ ਸ਼ਹੀਦ :—** ਹਾਸ ਰਸ ਨੂੰ ਕਵਿਤਾ ਵਾਂਗ ਵਾਰਤਕ ਵਿਚ ਉਲੀਕਦਾ ਸੀ। ਬਾਬੇ ਵਰਿਆਮੇ ਦੇ ਨਾਮ ਹੇਠ ਇਨ੍ਹਾਂ ਨੇ ਕਈ ਸੌ ਹਸਾਉਣੇ ਲੇਖ ਲਿਖੇ। ਉਸਦਾ ਮਜ਼ਮੂਨ ਸਾਡਾ ਸਮਾਜੀ ਜੀਵਨ ਸੀ, ਜਿਸਦੇ ਹਰ ਪਹਿਲੂ ਉਤੇ, ਓਹ ਇਕ ਮਿਠੀ ਟੋਕ ਨਾਲ, ਗੁੱਝਾ ਹਸਾ ਕੇ ਜਾਂ ਚੰਗੀ ਤਰ੍ਹਾਂ ਠਕੋਰ ਹਿਲਾ ਕੇ, ਨਿਰੇ ਸ਼ਬਦ-ਰਸ ਦੀ ਛਣਕਾਰ ਜਾਂ ਸ਼ਬਦ-ਵਿਗਾੜ, ਜਾਂ ਅਰਥ-ਵਿਗਾੜ ਨਾਲ ਖੁਲ੍ਹਾ ਹਸਾ ਕੇ, ਜਾਂ ਅਣ-ਮਿਲਵੀਆਂ ਦੋ ਹਾਲਤਾਂ ਨੂੰ ਜੋੜ ਕੇ, ਨਿਰੀ ਅਸਲੀਅਤ ਦਸ ਕੇ, ਜਾਂ ਅਤਿਕਥਨੀ ਵਟਤ ਕੇ, ਸਾਡੀਆਂ ਬੁਲ੍ਹੀਆਂ ਖਿੜ-ਖਿੜਾਂਦਾ, ਆਪਣਾ ਹੁਨਰ ਦਰਸਾਂਦਾ ਹੈ। ਪਰ ਉਸਦੀ ਵਡੀ ਸਿਫ਼ਤ ਇਹ ਹੈ, ਕਿ ਉਹ ਟੋਕ ਕਰਦਾ ਹੋਇਆ ਵੀ ਹਮਦਰਦੀ ਨੂੰ ਹਥੋਂ ਨਹੀਂ ਛਡਦਾ। ਅਖ਼ਲਾਕ ਤੇ ਅਦਬ ਨਹੀਂ ਤਿਆਗਦਾ, ਨੰਗਾ ਨਹੀਂ ਹੁੰਦਾ, ਸਾੜਦਾ, ਲੂੰਹਦਾ ਨਹੀਂ, ਡੂੰਘਾਂ ਲਾਊ ਨਹੀਂ ਲਾਉਂਦਾ ਤੇ ਸਾਡੇ ਕੋਝਾਂ ਨੂੰ ਦੂਰ ਕਰਦਾ, ਆਪਣੀ ਲਿਖਤ ਤੋਂ ਸਾਨੂੰ ਉਪਰਾਮ ਨਹੀਂ ਕਰ ਦੇਂਦਾ।

ਲਿਖਾਰੀ ਰਬ ਦੀ ਬਣਾਈ ਕਾਰੀਗਰੀ ਤੇ ਅਖ਼ਲਾਕ ਦੀ ਪ੍ਰਵਾਨ ਲਕੀਰ ਪਿਛੇ ਇਕ ਆਦਰ ਯੋਗ ਭੇਦ ਲਭਦਾ ਹੈ। ਤੇ ਇਸਨੂੰ ਖੋਲ੍ਹ ਕੇ ਸਾਨੂੰ ਰਮਜ਼ ਰਾਂਹੀਂ ਗੁੱਝੇ ਭੇਦ ਵੀ, ਹੌਲੇ ਫੁਲ੍ਹ ਤ੍ਰੀਕੇ ਨਾਲ ਸਮਝਾ ਜਾਂਦਾ ਹੈ। ਪਰ ਓਹ ਕਿਧਰੇ ਵੀ ਸਿਖਿਆ ਦੇਂਦਾ ਨਹੀਂ ਜਾਪਦਾ।

**ਗੁਰਬਖ਼ਸ਼ ਸਿੰਘ :—** ਪਛਮੀ-ਵਿਦਿਆ ਪੜ੍ਹੇ, ਪਰ ਪੂਰਬੀ ਸਮਾਜ ਵਿਚ ਜ਼ੋਰੋ ਜ਼ੋਰੀ ਫਾਥੇ, ਲੁੜ੍ਹਕਦੇ, ਪਾਠਕਾਂ ਲਈ, ਜਾਂ ਪਿੱਛੇ ਵਲ ਝਾਕਦੇ, ਅੱਜ ਦੇ ਮਨੁੱਖ ਲਈ ਨਵੇਂ ਯੁਗ ਦੇ ਆਦਰਸ਼ ਤੇ ਨਿਤ ਵਟਦੇ ਸਮਾਜ ਦੀਆਂ ਲੋੜਾਂ ਨੂੰ ਉਜਾਗਰ ਕਰਨ, ਤੇ ਸਾਇੰਸ ਤੇ ਦਲੀਲ ਦੀ ਕਸੌਟੀ ਤੇ ਸਾਰੀਆਂ ਧਾਰਮਕ ਤੇ ਅਖ਼ਲਾਕੀ ਹੱਦਾਂ, ਕੀਮਤਾਂ

ਨੂੰ ਪਰਖਣ ਵਾਲਾ ਉਸਤਾਦ ਹਥ ਗੁਰਬਖ਼ਸ਼ ਸਿੰਘ ਐਡੀਟਰ 'ਪ੍ਰੀਤ ਲੜੀ' ਦਾ ਹੈ। ਗੁਰਬਖ਼ਸ਼ ਸਿੰਘ ਬਾਰੇ ਇਹ ਭੁਲੇਖਾ, ਕਿ ਉਹ ਵਾਸ਼ਨਾ ਤੇ ਕਾਮ ਉਤੇਜਨਾ ਵਾਲਾ, ਜਾਂ ਅਧਰਮੀ, ਨਾਸਤਕ, ਸਾਹਿਤ ਰਚ ਰਿਹਾ ਹੈ, ਉਸਦੇ ਜੀਵਨ-ਫ਼ਲਸਫ਼ੇ ਨਾਲ ਪੂਰਨ ਇਨਸਾਫ਼ ਕਰਨਾ ਨਹੀਂ। ਓਹ ਸਮੁੱਚੀ ਜ਼ਿੰਦਗੀ ਨੂੰ ਤੋਰਨ ਵਾਲੀ ਇਕ ਸੱਤਾ ਨੂੰ ਮੰਨਦਾ ਹੈ, ਭਾਵੇਂ ਉਸਨੂੰ ਸ਼ਖ਼ਸੀ ਰੂਪ ਨਹੀਂ ਦੇਂਦਾ। ਓਹ ਚੰਗਿਆਈ, ਨੇਕੀ, ਕੰਮ ਆਉਣ, ਸ਼ਾਂਤ, ਅਡੋਲ ਰਹਿਣ, ਰੱਜ ਕੇ ਪਿਆਰ ਕਰਨ, ਕਿਸੇ ਨੂੰ ਨਾ ਦੁਖਾਉਣ, ਸਗੋਂ ਆਪਣੀ ਮੌਤ ਦੇ ਸਾਹਮਣੇ ਵੀ ਸ਼ਾਂਤ ਉਡੀਕ ਕਰ ਸਕਣ, ਕਬਜ਼ਿਆਂ, ਲਾਲਚਾਂ, ਤੇ ਹਰ ਸਮੇਂ ਲਿੰਗ-ਭੁਖ ਨਾਲ ਲਿਬੜਿਆਂ, ਰਤਿਆ, ਰਹਿਣ ਤੋਂ ਉਚੇਰੇ ਉਠਣ ਲਈ ਪ੍ਰੇਰਦਾ ਹੈ। ਭਾਵੇਂ ਇਹ ਸਭ ਕੁਝ ਤਜਰਬੇ ਕਰਦਿਆਂ, ਜ਼ਿੰਦਗੀ ਨੂੰ ਹਰ ਪਾਸੋਂ ਫੋਲ ਫੋਲ ਵੇਖਦਿਆਂ, ਪਰਤਾਂਦਿਆਂ, ਸਾਡੇ ਵਿਚ ਰਚਣਾ ਹੈ, ਕਿਸੇ ਮੰਤਰ-ਜਾਪ, ਜਾਂ ਦਲੀਲ ਤੇ ਸਾਇੰਸ ਦੇ ਵਿਰੁਧ ਤੁਰਨ ਨਾਲ ਨਹੀਂ ਹੋਣਾ। ਇਹੀ ਕਾਰਨ ਹੈ, ਕਿ ਓਹ ਹਰ ਕਿਸਮ ਦੇ ਕੋਝਾਂ, ਵਟਾਂ ਵਿਰੋਧਾਂ, ਫ਼ਿਰਕੇ ਬੰਦੀਆਂ, ਗ਼ਰੀਬੀ ਜਾਂ ਹਦੋਂ ਵਧ ਅਮੀਰੀ, ਚੋਰ-ਪਿਆਰ, ਜਾਂ ਅਣ-ਕਮਾਈ ਅਰਸ਼ੋਂ ਉਤਰੀ ਖ਼ੁਸ਼ੀ ਦਾ ਕਾਇਲ ਨਹੀਂ। ਓਹ ਪਿਛੇ ਨੂੰ ਸ੍ਵਰਗ ਨਹੀਂ ਮੰਨਦਾ, ਅੱਗੇ ਨੂੰ ਮੰਨਦਾ ਹੈ। ਭੋਰਿਆਂ ਵਿਚ ਸੁਖ ਨਹੀਂ ਲਭਦਾ, ਜੀਵਨ ਲੈਬਾਰੇਟਰੀ ਵਿਚ ਭੰਨ ਘੜ ਕੇ ਜੋ ਲਭੇ, ਉਸੇਨੂੰ ਸੁਖ ਕਰਕੇ ਆਦਰਦਾ ਹੈ।

ਇਨ੍ਹਾਂ ਖ਼ਿਆਲਾਂ ਉਤੇ ਯੂਰਪੀਨ ਤਹਿਜ਼ੀਬ ਤੇ ਸਾਹਿਤ ਦਾ ਅਸਰ ਪ੍ਰਤੱਖ ਹੈ। ਇਸ ਲਈ ਇਸਦੀ ਵਡਿਆਈ ਜਿਥੇ ਇਨ੍ਹਾਂ ਖ਼ਿਆਲਾਂ ਨੂੰ ਸਾਡੇ ਵਿਚ ਪਹਿਲੀ ਵੇਰ ਪ੍ਰਗਟਾਣ ਲਈ ਉਘੀ ਹੈ, ਉਥੇ ਉਸਦੀ ਜ਼ਾਤੀ, ਨਵੀਨ, ਸਾਫ਼ ਸੋਚਦੇ, ਪਰ ਅਮੀਰ, ਦਲੀਲੂ, ਅਲੰਕਾਰਾਂ-ਜੜ੍ਹੇ, ਅਤੇ ਕਾਵ-ਮਈ ਸ਼ਬਦਾਵਲੀ ਵਿਚ ਗੁੰਨ੍ਹੇ, ਲਿਖਣ-ਢੰਗ ਕਰਕੇ

ਵੀ ਕੋਈ ਘਟ ਨਹੀਂ। ਉਸਦੀ ਲਿਖਤ ਵਿਚ ਸ਼ੱਕ, ਦੋ-ਦਲੀਲੀ, ਜਾਂ ਰਹੱਸ-ਵਾਦ ਦੀ ਝਲਕ ਨਹੀਂ। ਉਹ ਠੋਸ ਸ਼ਬਦਾਂ ਵਿਚ ਜਾਣਦਾ ਹੈ, ਉਸਦਾ ਮਨੋਰਥ ਕੀ ਹੈ, ਪਰ ਅਜੇਹਾ ਜਾਣਦਿਆਂ ਹੋਇਆਂ ਵੀ ਉਹ ਰੁਖਾ ਫਿਕਾ ਕਿਧਰੇ ਨਹੀਂ ਪੈਂਦਾ। ਸ਼ਬਦਾਂ ਦੀ ਚੋਣ, ਉਨ੍ਹਾਂ ਦੀ ਭੰਨ-ਤ੍ਰੋੜ ਜਾਂ ਨਵੇਂ ਸ਼ਬਦਾਂ ਦੀ ਸਹਾਇਤਾ ਨਾਲ ਤੇ ਪੁਰਾਣੇ ਹੰਢੇ ਵਰਤੇ ਸ਼ਬਦਾਂ ਨੂੰ ਨਵੇਂ ਅਰਥ ਦੇ ਕੇ ਵਰਤਣ ਨਾਲ ਉਹ ਆਪਣੀ ਲਿਖਤ ਦੁਆਲੇ ਇਕ ਢੁਕਦਾ ਚੌਗਿਰਦਾ ਬੰਨ੍ਹ ਲੈਂਦਾ ਹੈ। ਉਸਦੀ ਲਿਖਤ ਵਿਚ ਵਹਾਉ ਹੈ, ਨਿਸਬਤ ਹੈ, ਕੰਵਾਰੀ ਫਬਨ ਹੈ। ਉਹ ਸ਼ਬਦਾਂ ਦੀ ਆਵਾਜ਼ ਕਿਧਰੇ ਡੋਰ ਕੇ, ਕਿਧਰੇ ਉੱਚੀ ਕਰਕੇ, ਨਵੇਂ ਹੈਰਾਨ ਕਰਨ ਵਾਲੇ ਸਮਾਸੀ ਸ਼ਬਦ ਰਚਕੇ ਜਾਂ ਕਿਸੇ ਵਸ਼ੇਸ਼ਣ ਜਾਂ ਕਿਰਿਆ ਨੂੰ ਅਜੇਹੀ ਤਰ੍ਹਾਂ ਜੜ੍ਹ ਕੇ, ਕਿ ਉਸਦੇ ਅਰਥ ਨਵੇਂ, ਜਾਂ ਵਸ਼ੇਸ਼ ਜਾਂ ਪਿਆਰੇ ਹੋ ਨਿਬੜਨ, ਬਾਹਰੋਂ ਅੰਗਰੇਜ਼ੀ, ਉਰਦੂ, ਹਿੰਦੀ ਦੇ ਮੂਲ-ਰੂਪ ਵਿਚ ਵੀ ਉਧਾਰ ਲੈ ਕੇ, ਤੇ ਕਈ ਵੇਰ ਅੰਗਰੇਜ਼ੀ ਮੁਹਾਵਰੇ ਨੂੰ ਉਲਟਾ ਕੇ ਸਾਧਾਰਨ ਸਚਿਆਈਆਂ ਕਾਵ-ਮਈ, ਚਿਤਰ-ਰੂਪ ਵਿਚ ਖਿਚ ਕੇ ਤੇ ਸ਼ਬਦਾਂ ਨੂੰ ਐਉਂ ਜੜ੍ਹ ਕੇ, ਕਿ ਓਹ ਲੈ-ਭਰੇ, ਰਾਗ ਮਈ, ਬਣ ਕੰਨਾਂ ਨੂੰ ਰਸ ਦੇਣ, ਦਿਲੜੀ ਨੂੰ ਪਿਛੇ ਪਿਛੇ ਤੋਰਨ, ਦਿਮਾਗ਼ ਨੂੰ ਹਲੂਣਨ, ਆਪਣੀ ਕਲਾਵਾਨ ਬੁਧੀ ਦਾ ਚਮਤਕਾਰ ਦਸਦਾ ਹੈ।

ਉਸਦੇ ਵਾਕ ਨਿਕੇ ਨਿਕੇ, ਛਿਲੇ ਤਰਾਸ਼ੇ ਹੋਏ, ਭਾਵ-ਭਰਪੂਰ, ਚਿਤਰਾਂ ਦੇ ਚਿਤਰ ਹਨ। ਸਾਇੰਸ, ਭੂਗੋਲ, ਸਾਈਕਾਲੋਜੀ, ਸੰਸਾਰ-ਸਾਹਿਤ ਤੇ ਇਤਿਹਾਸ, ਕੁਦਰਤ ਤੇ ਸਮਾਜ, ਦੀ ਜਿਨੀ ਵਾਕਫ਼ੀ ਇਸ ਰਚਨਾਂ ਵਿਚ ਮਿਲਦੀ ਹੈ, ਪੰਜਾਬੀ ਦੇ ਹੋਰ ਕਿਸੇ ਵਾਰਤਕ ਲਿਖਾਰੀ ਵਿਚ ਨਹੀਂ।

ਗੁਰਬਖ਼ਸ਼ ਸਿੰਘ ਦੀ ਲਿਖਤ ਵਿਚ ਕੋਈ ਹਠ-ਧਰਮੀ ਨਹੀਂ, ਇਕ ਸਰਬ-ਸਾਂਝੀ ਰੌ ਹੈ। ਉਸ ਵਿਚ ਕਿਤੇ ਕਿਤੇ ਮਹੀਨ ਹਾਸ ਰਸ,

ਟਕ ਤੇ ਕਾਟ ਵੀ ਹੈ, ਜਿਥੇ ਉਹ ਡੂੰਘੀ ਸੱਟ ਲਾਉਂਦਾ ਹੈ, ਪਰ ਉਹ ਅਜੇਹਾ ਕਰਦਾ ਹੋਇਆ ਵੀ ਹਮਦਰਦੀ ਨੂੰ ਹਥੋਂ ਨਹੀਂ ਛਡਦਾ।

ਉਸਦੇ ਲਿਖਣ-ਢੰਗ ਨੂੰ ਬੁਧੀਵਾਨ ਢੰਗ ਆਖ ਸਕਦੇ ਹਾਂ ਪਰ ਇਸ ਫ਼ਰਕ ਨਾਲ, ਕਿ ਦਿਮਾਗ਼ ਭਾਵੇਂ ਇਸ ਲਿਖਤ ਵਿਚ ਦਿਲ ਤੇ ਭਾਰੂ ਹੈ, ਪਰ ਦਿਲ ਨੂੰ ਵੀ ਆਦਰ-ਯੋਗ ਥਾਂ ਮਿਲੀ ਹੋਈ ਹੈ। "ਸਾਂਵੀ ਪਧਰੀ ਜ਼ਿੰਦਗੀ", "ਸੁਖਾਵੀਂ ਸੁਧਰੀ ਜ਼ਿੰਦਗੀ", "ਪ੍ਰੀਤ ਮਾਰਗ" ਤੇ ਪ੍ਰੀਤ-ਲੜੀ ਵਿਚ ਛਪੇ ਅਨੇਕਾਂ ਲੇਖ ਇਸ ਕਥਨੀ ਦੀ ਗਵਾਹੀ ਭਰਦੇ ਹਨ।

**ਪ੍ਰੋਫੈਸਰ ਤੇਜਾ ਸਿੰਘ:**—ਸਭਿਆਚਾਰਕ ਤੇ ਸਾਹਿਤਕ ਲੇਖਾਂ ਦਾ ਲਿਖਾਰੀ ਹੈ, ਜਿਸਦੀ ਬੋਲੀ ਸ਼ੁਧ ਟਕਸਾਲੀ, ਪੰਜਾਬੀ ਦਾ ਨਮੂਨਾ ਹੈ, ਜਿਸ ਵਿਚ ਜੀਵਨ-ਖੇਤਰ ਨੂੰ ਵਧੀਕ ਖੁਲ੍ਹਾ ਕਰਨ (ਪਰ ਧਰਮ ਨੂੰ ਵਿਸਾਰਕੇ ਨਾ), ਆਪਣੇ ਨਾਲੋਂ ਵਖਰੇ ਸਭਿਆਚਾਰਾਂ ਨੂੰ ਆਦਰ ਦੇਣ, ਤੇ ਜੀਵਨ ਨੂੰ ਇਕੋ ਲੀਹੇ ਨਾ ਪੈਣ ਦੇਣ ਦੀ ਚਿਤਾਵਨੀ ਹੈ॥ "ਨਵੀਆਂ ਸੋਚਾਂ" ਤੇ "ਸਹਿਜ ਸੁਭਾ" ਵਿਚ ਇਨ੍ਹਾਂ ਦੇ ਲੇਖ ਦਰਜ ਹਨ

**ਫੁਟਕਲ:**—ਪ੍ਰਿੰਸੀਪਲ ਜੋਧ ਸਿੰਘ ਨੇ ਸਾਇੰਸ ਦੇ ਸ਼ਬਦਾਂ ਵਿਚ ਧਾਰਮਕ ਫ਼ਲਸਫ਼ੇ ਦੇ ਉਲੀਕਣ ਲਈ "ਗੁਰਮਤ ਨਿਰਣੈ" ਵਿਚ ਬੋਲੀ ਨੂੰ ਤਿਆਰ ਕੀਤਾ ਹੈ। ਮਾਸਟਰ ਸੁਜਾਨ ਸਿੰਘ ਨੇ "ਬਿਜਲੀ ਦੇ ਚਮਤਕਾਰ", ਤੇ "ਸਾਇੰਸ ਦੇ ਚਮਤਕਾਰ" ਵਿਚ ਸਾਇੰਸ ਦੇ ਮੁਢਲੇ ਅਸੂਲਾਂ ਨੂੰ, ਬੰਨ੍ਹਣ ਦਾ ਯਤਨ ਕੀਤਾ ਹੈ। ਪ੍ਰੋਫ਼ੈਸਰ ਜਗਦੀਸ਼ ਸਿੰਘ ਨੇ "ਸਾਡੇ ਬਚੇ", "ਗੁੰਝਲਦਾਰ ਬਚੇ", ਆਦਿਕ ਪੁਸਤਕਾਂ ਰਾਹੀਂ ਬਚਿਆਂ ਦੀ ਸਾਈਕਾਲੋਜੀ ਨੂੰ ਸੁਖਾਲੀ, ਸਾਧਾਰਣ ਬੋਲੀ ਵਿਚ

ਉਲੀਕਿਆ ਹੈ । ਦੇਵਿੰਦਰ ਸਤਿਆਰਥੀ ਨੇ ਲੋਕ-ਗੀਤਾਂ ਸਬੰਧੀ "ਦੀਵਾ ਬਲੇ ਸਾਰੀ ਰਾਤ" ਤੇ "ਗਿੱਧਾ", ਨਾਮੀ ਪੁਸਤਕਾਂ ਹੁਨਰੀ ਵਾਰਤਕ ਵਿਚ ਲਿਖੀਆਂ ਹਨ। ਡਾਕਟਰ ਹਰਦਿਤ ਸਿੰਘ ਨੇ ਅਰਥ-ਵਿਦਿਆ ਉਤੇ "ਪੂਰਬ ਤੇ ਪਛਮ" ਤੇ "ਗ਼ਰੀਬ ਹਿੰਦੁਸਤਾਨ" ਦੋ ਪੁਸਤਕਾਂ ਪ੍ਰਕਾਸ਼ਤ ਕਰਵਾਈਆਂ ਹਨ। ਇਨ੍ਹਾਂ ਤੋਂ ਬਿਨਾਂ ਸੁਰਗਵਾਸੀ ਕਰਨਲ ਭੋਲਾ ਨਾਥ, ਕਾਜ਼ੀ ਫ਼ਜ਼ਲ ਹਕ, ਤੇ ਜੋਸ਼ਵਾ ਫ਼ਜ਼ਲ ਦੀਨ ਦੇ "ਸਾਰੰਗ" ਤੇ "ਪੰਜਾਬੀ ਦਰਬਾਰ" ਵਿਚ ਛਪੇ ਸਾਹਿਤਕ ਪਰਖ ਦੇ ਲੇਖ ਤੇ ਗਿਆਨੀ ਹੀਰਾ ਸਿੰਘ 'ਦਰਦ' ਤੇ ਅਵਤਾਰ ਸਿੰਘ 'ਆਜ਼ਾਦ' ਦੇ ਰਾਜਸੀ ਲੇਖ ਵੀ ਵਰਨਨ ਯੋਗ ਹਨ।

ਭਾਈ ਕਾਹਨ ਸਿੰਘ ਨਾਭਾ ਪੰਜਾਬੀ ਲਈ ਇਕ ਸਦੀਵੀਂ ਯਾਦਗਾਰ 'ਮਹਾਨ ਕੋਸ਼' ਛਡ ਗਏ ਹਨ, ਜੋ ਘਟੋ ਘਟ ਸਿਖ ਸਾਹਿਤ ਦਾ ਇਕ ਅਤਿ ਵਧੀਆ ਕੋਸ਼ ਹੈ। ਭਾਈ ਬਿਸ਼ਨ ਦਾਸ ਤੇ ਡਾਕਟਰ ਬਨਾਰਸੀ ਦਾਸ ਜੀ ਨੇ 'ਪੰਜਾਬੀ ਕੋਸ਼' ਤਿਆਰ ਕੀਤੇ । ਮਾਸਟਰ ਕਰਮ ਸਿੰਘ, ਪ੍ਰੋਫ਼ੈਸਰ ਤੇਜਾ ਸਿੰਘ ਤੇ ਪ੍ਰੋਫ਼ੈਸਰ ਰਾਮ ਸਿੰਘ ਨੇ ਪੰਜਾਬੀ ਵਿਆਕਰਣ, ਛੰਦਾ ਬੰਦੀ ਤੇ ਅਲੰਕਾਰਾਂ ਸਬੰਧੀ ਤੇ ਪ੍ਰੋਫ਼ੈਸਰ ਸਾਹਿਬ ਸਿੰਘ ਨੇ 'ਗੁਰਬਾਣੀ ਵਿਆਕਰਣ' ਸਬੰਧੀ ਆਪਣੀਆਂ ਖੋਜਾਂ ਪ੍ਰਕਾਸ਼ਤ ਕਰਵਾਈਆਂ ਹਨ ।

**ਜੀਵਨੀਆਂ:**—ਬਾਬਾ ਪ੍ਰੇਮ ਸਿੰਘ ਹੋਤੀ ਨੇ ਸਿੱਖ ਸੂਰਬੀਰਾਂ ਦੇ ਜੀਵਨ ਇਤਿਹਾਸਕ ਨੁਕਤੇ ਤੋਂ ਸਰਲ ਪਰ ਸ਼ਰਧਾ-ਭਰਪੂਰ ਤ੍ਰੀਕੇ ਨਾਲ 'ਮਹਾਰਾਜਾ ਰਣਜੀਤ ਸਿੰਘ', 'ਅਕਾਲੀ ਫੂਲਾ ਸਿੰਘ', 'ਸਰਦਾਰ ਹਰੀ ਸਿੰਘ ਨਲਵਾ', 'ਖਾਲਸਾ ਰਾਜ ਦੇ ਉਸਰਈਏ' (ਦੋ ਹਿਸੇ) ਵਿਚ ਚਿਤਰੇ ਹਨ । ਪ੍ਰੋ: ਗੰਡਾ ਸਿੰਘ ਤੇ ਸ੍ਰ: ਕਰਮ ਸਿੰਘ ਹਿਸਟੋਰੀਅਨ ਨੇ ਸਿਖ ਇਤਿਹਾਸ ਨੂੰ ਜਜ਼ਬੇ ਵਿਚ ਗੁੰਨ੍ਹ ਕੇ ਪੇਸ਼ ਕੀਤਾ ਹੈ। ਇਸ

ਲਈ ਇਹ ਪੁਸਤਕਾਂ ਨਿਰਾ ਇਤਿਹਾਸ ਤੇ ਵਾਕਿਆਤ ਦਾ ਤਾਣ ਬਾਣਾ ਨਹੀਂ, ਸਗੋਂ ਜੀਉਂਦੀਆਂ, ਅਹਿਸਾਸ ਤੇ ਹਮਦਰਦੀ ਭਰੀਆਂ, ਬੀਰ-ਉਪਾਸ਼ਨਾਂ ਹਨ, ਪਰ ਜਿਨ੍ਹਾਂ ਵਿਚ ਕਿਸੇ ਹੋਰ ਕੌਮ ਵਲ ਅਦਾਵਤ ਜਾਂ ਤੰਗ ਨਜ਼ਰੀ ਨਾਲ ਨਹੀਂ ਵੇਖਿਆ ਗਿਆ।

**ਸਫ਼ਰਨਾਮੇ:—**ਇੰਗਲੈਂਡ ਤੇ ਅਮਰੀਕਾ ਸਬੰਧੀ ਕੁਝ ਕੁ ਸਫ਼ਰ-ਨਾਮੇ ਵੀ ਲਿਖੇ ਗਏ ਹਨ, ਜਿਹਾ ਕਿ ਲਾਲ ਸਿੰਘ 'ਕਮਲਾ ਅਕਾਲੀ' ਦਾ 'ਮੇਰਾ ਵਲੈਤੀ ਸਫ਼ਰਨਾਮਾ", ਡਾਕਟਰ ਸ਼ੇਰ ਸਿੰਘ ਦਾ "ਮੇਰੀ ਪ੍ਰਦੇਸ ਜਾਤਰਾ" ਤੇ ਡਾਕਟਰ ਪ੍ਰਦੁਮਨ ਸਿੰਘ ਦਾ "ਅਮਰੀਕਾ ਦਾ ਸਫ਼ਰ" ਇਨ੍ਹਾਂ ਵਿਚੋਂ ਕਮਲਾ ਅਕਾਲੀ ਆਪਣੇ ਸਫ਼ਰ ਨਾਮੇ ਨੂੰ ਜ਼ਾਤੀ ਛੋਹ ਦੇਣ ਵਿਚ ਵਧੀਕ ਸਫ਼ਲ ਰਿਹਾ ਹੈ, ਜਿਸ ਕਰਕੇ ਉਸਦਾ ਸਵਾਦ, ਉਸਦਾ ਹਾਸੇ-ਭਰਿਆ ਆਪਣੀ ਤੇ ਪ੍ਰਦੇਸੀ ਤਹਿਜ਼ੀਬ ਦਾ ਮੁਕਾਬਲਾ, ਉਸਦੀ ਬ੍ਰੀਕ ਨੀਝ ਤੇ ਹਰ ਨੀਝ ਵਿਚ ਆਪਣੀ ਨਿਜੀ ਝਾਤੀ ਉਸਦੇ ਸਫ਼ਰ ਨਾਮੇ ਨੂੰ ਸਾਡੇ ਸਾਹਿਤ ਵਿਚ ਮਾਨ-ਯੋਗ ਥਾਂ ਦਿਵਾਂਦੇ ਹਨ।

**ਸਾਹਿਤਕ ਪਰਖ:—**ਸਾਹਿਤ ਦੀ ਬਹੁ-ਰੰਗੀ ਉਪਜ ਤੇ ਪੱਛਮੀ ਸਾਹਿਤ ਦੀ ਖੋਜ ਸਾਡੀ ਬੋਲੀ ਵਿਚ ਪਰਖ ਦੇ ਸਾਹਿਤ ਨੂੰ ਜਨਮ ਦੇਣ ਵਿਚ ਸਹਾਇਕ ਸਾਬਤ ਹੋਏ। ਪਹਿਲ ਬਾਵਾ ਬੁਧ ਸਿੰਘ ਜੀ ਨੇ ਹੰਸ ਚੋਗ (੧੯੧੩), ਕੋਇਲ ਕੂ (੧੯੧੬) ਤੇ ਬੰਬੀਹਾ ਬੋਲ (੧੯੨੫) ਲਿਖ ਕੇ ਕੀਤੀ। ਇਨ੍ਹਾਂ ਪੁਸਤਕਾਂ ਵਿਚ ਬਹੁਤਾ ਪੁਰਾਤਨ ਕਵੀਆਂ ਦੀਆਂ ਰਚਨਾਵਾਂ ਢੂੰਢ ਕੇ ਪ੍ਰਕਾਸ਼ਤ ਕਰਨ, ਉਨ੍ਹਾਂ ਦੇ ਜੀਵਨ-ਚਰਿਤ੍ਰ ਇਕੱਠੇ ਕਰਨ, ਅਤੇ ਰਚਨਾਂ ਦਾ ਪਹਿਲੀ ਪੜ੍ਹਤ ਤੇ ਮਿਲਿਆ ਸੁਆਦ, ਉਤਸ਼ਾਹ ਭਰੇ ਤ੍ਰੀਕੇ ਨਾਲ ਬਿਆਨ ਕਰਨ ਉਤੇ ਲਾਇਆ ਗਿਆ ਹੈ। ਡਾਕਟਰ ਮੋਹਨ ਸਿੰਘ ਨੇ 'ਕਾਫ਼ੀਆਂ ਬੁਲ੍ਹੇ ਸ਼ਾਹ', 'ਸ਼ਾਹ ਹੁਸੈਨ', ਹੀਰ ਵਾਰਸ ਤੇ ਆਧੁਨਿਕ

ਪੰਜਾਬੀ ਕਵਿਤਾ ਉਤੇ ਖੋਜ ਭਰੀ ਪਰਖ ਕੀਤੀ ਹੈ । ਮੌਲਾ ਬਖ਼ਸ਼ ਕੁਸ਼ਤਾ ਨੇ ਬਾਵਾ ਬੁਧ ਸਿੰਘ ਦੀਆਂ ਲੀਹਾਂ ਤੇ ਹੀ "ਪੰਜਾਬ ਦੇ ਹੀਰੇ" ਨਾਮੀ ਪੁਸ-ਤਕ ਲਿਖੀ ਹੈ । 'ਨਾਟਕ ਰਤਨਾਕਰ' ਵਿਚ ਪਿਆਰਾ ਸਿੰਘ ਗਿਲ ਨੇ ਬਦੇਸ਼ੀ ਤੇ ਪੰਜਾਬੀ ਨਾਟਕ ਦਾ ਇਤਿਹਾਸ ਦਿਤਾ । ਡਾਕਟਰ ਗੋਪਾਲ ਸਿੰਘ ਨੇ 'ਰੋਮਾਂਚਿਕ ਪੰਜਾਬੀ ਕਵੀ', 'ਸਾਹਿਤ ਦੀ ਪਰਖ' 'ਗੁਰੂ ਗ੍ਰੰਥ ਸਾਹਿਬ ਦੀ ਸਾਹਿਤਕ ਵਿਸ਼ੇਸ਼ਤਾ' ਆਦਿਕ ਪੁਸਤਕਾਂ ਵਿਚ ਪੰਜਾਬੀ ਸਾਹਿਤ ਨੂੰ ਪੱਛਮੀ ਅਸੂਲਾਂ ਉਤੇ ਪਰਖਿਆ ਤੇ ਪਰਖ ਦੇ ਨਵੇਂ ਮੈਆਰ ਬੱਧੇ ਹਨ । ਪ੍ਰੋਫ਼ੈਸਰ ਹਰਦਿਆਲ ਸਿੰਘ ਨੇ 'ਪੰਜਾਬੀ ਸਾਹਿਤ ਦੇ ਵਿਸ਼ੇ ਤੇ ਰੂਪ' ਉਤੇ ਇਕ ਪੁਸਤਕ ਲਿਖੀ ਹੈ । ਡਾਕਟਰ ਬਲਬੀਰ ਸਿੰਘ ਨੇ 'ਨਵੀਨ ਪੰਜਾਬੀ ਕਵਿਤਾ ਵਿਚ ਰਹੱਸਵਾਦ' ਤੇ "ਪੰਜਾਬੀ ਦੀ ਰਮਜ਼ ਭਰੀ ਕਵਿਤਾ" ਉਤੇ ਪਰਖ ਦੇ ਦੋ ਵਧੀਆ ਲੇਖ ਲਿਖੇ ਹਨ ।

# ਕਾਂਡ ਤੇਰ੍ਹਵਾਂ

## ਨਚੋੜ

ਹੁਣ ਜਦ ਕਿ ਅਸੀਂ ਪੰਜਾਬੀ ਸਾਹਿਤ ਉੱਤੇ ਸੰਖੇਪ ਪਰ ਸਮੁਚੀ ਵਿਚਾਰ ਕਰ ਚੁਕੇ ਹਾਂ, ਇਹ ਦੁਹਰਾਣਾ ਜ਼ਰੂਰੀ ਹੈ, ਕਿ ਪੰਜਾਬੀ ਸਾਹਿਤ ਨੇ ਸੰਸਾਰ ਸਾਹਿਤ ਵਿਚ ਕੀ ਵਾਧਾ ਕੀਤਾ ਹੈ। ਇਸਦੀਆਂ ਖ਼ੂਬੀਆਂ ਕੀ ਹਨ, ਤੇ ਇਸਦੇ ਪਿਛੇ ਨੂੰ ਵੇਖ ਕੇ ਇਸਦੇ ਭਵਿਖਤ ਬਾਰੇ ਕੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ।

(੧) ਪਹਿਲੀ ਗਲ ਤਾਂ ਇਹ ਹੈ, ਕਿ ਪੁਰਾਤਨ ਹਿੰਦੀ ਸਾਹਿੱਤ ਵਾਂਗ ਪੰਜਾਬੀ ਸਾਹਿਤ ਨਿਰਾ ਧਾਰਮਕ ਰਸ ਵਾਲਾ ਹੀ ਨਹੀਂ। ਇਸ ਵਿਚ ਰੋਮਾਂਚਿਕ, ਦੁਨਿਆਵੀ ਪ੍ਰੀਤ ਤੇ ਹੋਰ ਸੁਆਦਾਂ ਨੂੰ ਦਰਸਾਣ ਵਾਲੀ ਕਵਿਤਾ, ਧਾਰਮਕ ਕਵਿਤਾ ਤੋਂ ਜੇ ਬਹੁਤੀ ਨਹੀਂ, ਤਾਂ ਘੱਟ ਵੀ ਨਹੀਂ। ਫੇਰ, ਸੂਫ਼ੀ ਤੇ ਸਿਖ ਸਾਹਿਤ, ਜੋ ਪ੍ਰੇਮ ਦੀ ਚੂਲ ਦੁਆਲੇ ਘੁੰਮਦਾ ਹੈ, ਕੋਈ ਤੰਗ ਦਿਲੀ ਜਾਂ ਛੁਟਿੱਤਣ ਦਰਸਾਂਦਾ, ਮਨੁਖ ਦੀ ਰੂਹਾਨੀ ਉਡਾਰੀ ਉੱਤੇ ਪਾਬੰਦੀਆਂ ਮੰਨਦਾ ਤੇ ਸਿਖ ਸਾਹਿਤ ਦੀ ਹਾਲਤ ਵਿਚ ਦੁਨਿਆਵੀ ਪ੍ਰੇਮ ਤੇ ਸੁਆਦਾਂ ਤੋਂ ਵੀ ਘ੍ਰਿਣਤ ਨਹੀਂ, ਸਗੋਂ ਜੀਵਨ ਨੂੰ ਚਲਾਣ ਵਾਲੀ ਉਸ ਰੂਹਾਨੀ ਗਰਮੀ ਦੇ ਗੀਤ ਗਾਉਂਦਾ ਹੈ, ਜਿਸ ਬਿਨਾ ਕੋਈ ਜ਼ਿੰਦਗੀ ਸੰਪੂਰਨ ਨਹੀਂ ਆਖੀ ਜਾ ਸਕਦੀ। ਇਹ ਸਾਹਿਤ ਸਾਡੇ ਜੀਵਨ ਦੇ ਮਸਾਲੇ ਨਾਲ ਬਣਿਆ ਹੈ, ਤੇ ਇਕ ਸੁਚੱਜੀ ਜੀਵਨ-ਜਾਚ ਦਰਸਾਣ ਦਾ ਯਤਨ ਕਰਦਾ ਹੈ, ਜਿਸ ਵਿਚ ਜੀਵਨ ਨਿਰੋਲ ਜੀਊਣ ਵਾਸਤੇ ਹੀ ਨਹੀਂ, ਕਿਸੇ ਮਨੋਰਥ ਲਈ ਹੈ। ਇਸ ਤਰ੍ਹਾਂ ਸਾਡਾ ਸਾਹਿਤ ਆਦਰਸ਼-ਵਾਦੀ ਹੈ, ਪਰ ਇਸ ਆਦਰਸ਼ ਦੀ ਪੂਰਨਤਾ, ਅਸਮਾਨਾਂ ਵਿਚ

ਬੈਠੇ ਕਿਸੇ ਕਰੜੇ ਹਾਕਮ ਦੀ ਖ਼ੁਸ਼ੀ ਹਾਸਲ ਕਰਨ ਵਿਚ ਨਹੀਂ, ਸਗੋਂ ਜੀ ਕੇ, ਪਿਆਰ ਕੇ, ਕਿਸੇ ਲਈ ਆਪਾ ਵਾਰ ਕੇ, ਆਪੇ ਨੂੰ ਮਹਿਸੂਸ ਕੇ (ਪਰ ਇਸ ਵਿਚ ਬੰਨ੍ਹੀ ਕੋ ਨਾਂਹ) ਲਭਦੀ ਹੈ। ਇਸ ਲਈ ਸਾਡਾ ਧਾਰਮਕ ਸਾਹਿਤ ਧਰਤੀ ਦੇ ਅਤਿ ਨੇੜੇ ਹੈ। ਪਰ ਇਸ ਨੇੜ ਵਿਚ ਵੀ ਗਗਨਾਂ ਦੇ ਝਾਂਵਲੇ ਲਟਕਦੇ ਹਨ । ਇਸ ਵਿਚ ਧਰਤੀ ਤੇ ਆਕਾਸ਼ ਦਾ ਮੇਲ ਹੈ।

(੨) ਦੂਜੀ ਖ਼ੂਬੀ ਉਸਦੀ ਛੰਦਾ ਬੰਦੀ ਦੀਆਂ ਵੰਨਗੀਆਂ ਹਨ। ਨਾ ਕੇਵਲ ਫ਼ਾਰਸੀ ਤੇ ਹਿੰਦੀ ਦੇ ਛੰਦ, ਤੇ ਕਵਿਤਾ ਦੇ ਭੇਦ, ਹੀ ਅਪਣਾਏ ਗਏ ਹਨ, ਸਗੋਂ ਛੰਦਾ ਬੰਦੀ ਦੀ ਵਿਸ਼ਾਲਤਾ ਲੋਕ-ਗੀਤਾਂ ਦੇ ਹੈਰਾਨ ਕਰਨ ਵਾਲੇ ਫੈਲਾ ਤੋਂ ਵੀ ਅਗੇ ਲੰਘ ਗਈ ਹੈ। ਇਸ ਗਲ ਦੀ ਗਵਾਹੀ ਸਿਖ ਕਵਿਤਾ ਭਰਦੀ ਹੈ। ਇਕੋ ਛੰਦ ਦੀ ਲੈ ਵਿਚ ਵਨਗ ਵਨਗੀਆਂ ਦੇ ਪਲਟੇ ਲੈ ਆਂਦੇ ਗਏ ਹਨ। ਪੰਜਾਬੀ ਕਵਿਤਾ ਹਰ ਲੈ ਵਿਚ ਪਟੋਰਗੀ ਲਗਦੀ ਹੈ । "ਉਰਦੂ ਵਿਚ ਬ੍ਰਜ ਭਾਸ਼ਾ ਵਾਂਗ, ਲਫ਼ਜ਼ਾਂ ਦੀ ਅਦਲਾ ਬਦਲੀ ਦਾ ਨਾ ਹੋ ਸਕਣਾ, ਆਵਾਜ਼ਾਂ ਦਾ ਬਹੁਤਾ ਨ ਡੇਗਿਆ ਜਾ ਸਕਣਾ, ਨਵੀਆਂ ਬਹਿਰਾਂ ਦੀ ਮਨਾਹੀ, ਇਕੋ ਬੰਦ ਵਿਚ ਨੀਯਤ ਤੋਂ ਵਧੀਕ ਲੰਮੀਆਂ ਛੋਟੀਆਂ ਸਤਰਾਂ ਬਹਿਰ ਤੇ ਵਜ਼ਨਾਂ ਦਾ ਨਾ ਲਿਆ ਸਕਣਾ, ਬਹਿਰ ਦਾ ਮਨ ਦੀ ਲਹਿਰ ਦੇ ਮੁਤਾਬਕ ਨਾ ਹੋਣਾ, ਬਾਹਰਲੇ ਲਫ਼ਜ਼ਾਂ ਤੋਂ ਸੰਗ, ਖੁਲ੍ਹੀ ਕਵਿਤਾ ਲੈ ਵਾਲੀ ਤੇ ਬਿਨਾਂ ਲੈ ਦੇ, ਦੀ ਅਨ-ਹੋਂਦ ਤੇ ਮਨਾਹੀ", ਆਦਿਕ ਘਾਟੇ ਉਰਦੂ ਕਵਿਤਾ ਵਿਚ ਇਕਸਾਰਤਾ ਪੈਦਾ ਕਰਨ ਦੇ ਜ਼ਿਮੇਵਾਰ ਹਨ। ਹਿੰਦੀ ਵਿਚ ਵੀ ਪਿੰਗਲ ਦੇ ਨੇਮਾਂ ਦੀ ਉਲੰ-ਘਣਾ ਕਚਪੁਣੇ ਦੀ ਨਿਸ਼ਾਨੀ ਗਿਣੀ ਜਾਂਦੀ ਹੈ, ਤੇ ਲਘੂ, ਗੁਰੂ ਤੇ ਮਾਤਰਾਂ ਦੇ ਬਣੇ ਕਾਇਦਿਆਂ ਤੋਂ ਬਾਹਰ ਜਾਣਾਂ ਸਹਾਰਿਆ ਨਹੀਂ ਜਾਂਦਾ। ਪਰ ਪੰਜਾਬੀ ਵਿਚ ਇਹ ਖੁਲ੍ਹ ਮੁਢ ਤੋਂ ਹੀ ਚਲੀ ਆਈ ਹੈ, ਤੇ ਨਵੀਨ ਸਾਹਿਤ ਵਿਚ ਹੋਰ ਵੀ ਜ਼ੋਰਾਂ ਤੇ ਹੈ। ਸਿਰਖੰਡੀ ਛੰਦ, ਸੈਲਾਨੀ ਛੰਦ, ਬਿਨਾ ਲੈ ਦੇ ਤੇ ਲੈ ਵਾਲਾ, ਖ਼ਿਆਲ ਦੇ ਪਲਟੇ ਦੇ ਨਾਲ ਨਾਲ ਲੈ ਦੇ

ਪਲਟੇ, ਤੇ ਮਨ-ਲਹਿਰਾਂ ਦੇ ਨਾਲ ਨਾਲ ਨਚਦੇ ਬਹਿਰ, ਪੰਜਾਬੀ ਕਵਿਤਾ ਦੇ ਖ਼ਾਸ ਵਾਧੇ ਹਨ। ਇਹ ਠੀਕ ਹੈ, ਕਿ ਸੂਫ਼ੀਆਂ ਨੇ ਕਾਫ਼ੀ ਤੇ ਰੋਮਾਂਚਿਕ ਕਵੀਆਂ ਨੇ ਬੈਂਤ ਨੂੰ ਬਹੁਤ ਵਰਤਿਆ ਹੈ, ਪਰ ਕਾਫ਼ੀ ਕਦੀ ਨਿਯੱਮ-ਬੰਧ ਨਹੀਂ ਹੋਈ, ਤੇ ਬੈਂਤ ਵੀ ਮਸਾਂ ਸੌ ਕੁ ਵਰ੍ਹੇ ਵਰਤ ਕੇ ਹੁਣ ਤਿਆਗ ਦਿਤਾ ਗਿਆ ਹੈ।

(੩) ਤੀਜੀ ਗਲ ਇਸ ਸਾਹਿਤ ਦਾ ਘਰੋਗੀ ਰੰਗ ਹੈ। ਸ਼ਬਦ ਨਿਤ ਵਰਤੀਂਦੇ, ਉਪਮਾਵਾਂ ਡਿਠੀਆਂ ਭਾਖੀਆਂ, ਬਿਆਨ ਸਾਦਾ ਤੇ ਰਵਾਂ ਤੇ ਦਿਲਾਂ ਦੇ ਅਤਿ ਨੇੜੇ ਹੈ। ਉਰਦੂ ਵਾਂਗ ਫ਼ਾਰਸੀ ਉਪਮਾਵਾਂ, ਸ਼ਬਦਾਂ, ਤਰਕੀਬਾਂ ਤੇ ਵਜ਼ਨਾਂ ਦਾ ਚਰਬਾ ਨਹੀਂ ਉਤਾਰਿਆ ਗਿਆ, ਜਿਸ ਵਿਚੋਂ ਕਿ ਸਥਾਨਕ ਰੰਗ, ਖ਼ਾਸ ਦਾ ਪਿਆਰ, ਆਪਾ, ਕੁਝ ਵੀ ਨਾ ਦਿਸ ਆਏ, ਤੇ ਸਭ ਕੁਝ ਈਰਾਨੀ ਤੇ ਫ਼ਾਰਸੀ ਪਿਆਂ ਝਲਕੇ। ਨਾ ਹੀ ਹਿੰਦੀ ਵਾਂਗ ਮੂਰਤਕਾਰੀ ਦਾ ਪੰਜਾਬੀ ਵਿਚ ਜ਼ੋਰ ਹੈ ਕਿ ਸ਼ਬਦਾਂ ਦੀ ਖਲਜਗਨ ਬਨਾ ਦਿਤੀ ਜਾਵੇ ਤੇ ਪਿੰਗਲ ਦੀ ਮੁਹਾਰਤ ਦਰਸਾਣ ਲਈ ਕਵਿਤਾ ਦੀ ਰੂਹ ਹੀ ਘੁਟ ਦਿਤੀ ਜਾਵੇ। ਪੰਜਾਬੀ ਵਿਚ ਪਤੀ-ਪਤਨੀ, ਚਰਖ਼ਾ, ਵਿਆਹ, ਦਾਜ, ਖੂਹ ਤੇ ਪਾਣੀ ਭਰਦੀਆਂ ਕੁੜੀਆਂ, ਕੁਦਰਤ ਦੇ ਨੇੜ-ਨਜ਼ਾਰੇ ਤੇ ਘਟਨਾਵਾਂ, ਆਪਣਾ, ਲੋਕਾਂ ਦੀ ਯਾਦੇ ਚੜ੍ਹਿਆ ਇਤਿਹਾਸ ਤੇ ਮਿਥਿਹਾਸ, ਆਮ ਮੁਸ਼ਾਹਿਦੇ ਤੇ ਹਡ ਬੀਤੇ ਤਜਰਬੇ, ਉਪਮਾਵਾਂ ਲਈ ਬੇਅੰਤ ਮਸਾਲਾ ਦੇਂਦੇ ਆਏ ਹਨ। ਬਿਆਨ ਸਾਦਾ ਪਰ ਤੀਖਣ ਵਲਵਲੇ ਨਾਲ ਭਰਿਆ ਹੋਣ ਕਰਕੇ ਸਿਧਾ ਦਿਲਾਂ ਵਿਚ ਧਸਦਾ ਜਾਂਦਾ ਹੈ। ਪੰਜਾਬੀ ਸੂਫ਼ੀ ਕਵੀਆਂ ਨੇ ਭਾਵੇਂ ਮੱਤ ਬਾਹਰੋਂ ਲਿਆਂਦਾ, ਪਰ ਰੰਗਣ ਪੰਜਾਬੀ ਚਾੜ੍ਹੀ। ਸਿਖ ਮਤ ਤਾਂ ਇਸੇ ਧਰਤੀ ਉਤੇ ਹੀ ਉਗਿਆ ਸੀ। ਰੋਮਾਂਚਿਕ ਕਵੀਆਂ ਦਾ ਵੀ ਇਹੋ ਹਾਲ ਹੈ, ਕਿ ਕੁਝ ਜਿਹੁ ਕਿੱਸਾ ਲਿਖਾਰੀਆਂ ਉਤੇ ਫ਼ਾਰਸੀ ਦਾ ਅਸਰ ਹੋਇਆ ਪਰ ਇਹ ਬੜੀ ਛੇਤੀ ਝੜ ਗਿਆ। ਅੰਗਰੇਜ਼ੀ ਦਾ ਅਸਰ ਭੀ

ਚੁਕਤੀ ਹੈ, ਤੇ ਨਵੀਆਂ ਕੀਮਤਾਂ ਦੀ ਸੋਝੀ ਆਉਣ ਉਤੇ, ਜੋ ਆਜ਼ਾਦ ਹਿੰਦੁਸਤਾਨ, ਸੰਸਾਰ-ਸਭਿਆਚਾਰ ਦੇ ਸਭ ਨਰੋਏ ਅਸਰਾਂ ਨੂੰ ਕਬੂਲ ਕੇ ਪਰ ਆਪਣੀ ਰੂਹ ਨੂੰ ਕਾਇਮ ਰਖਕੇ ਘੜੇਗਾ, ਇਹ ਗੁੰਝਲ ਭੀ ਦੂਰ ਹੋ ਜਾਵੇਗੀ, ਤੇ ਅਸੀਂ ਖ਼ਿਆਲ, ਉਪਮਾਵਾਂ ਤੇ ਤਰਕੀਬਾਂ ਅੰਗਰੇਜ਼ੀ ਤੋਂ ਉਧਾਰੀਆਂ ਲੈਣ ਦੀ ਥਾਂ, ਨਵੀਆਂ ਲੀਹਾਂ ਸੰਸਾਰ ਅਗੇ ਪਾਵਾਂਗੇ।

(੪) ਚੌਥੀ ਖ਼ੂਬੀ ਇਸ. ਸਾਹਿੱਤ ਦੀ ਲੋਕ-ਰੁਚੀ ਹੈ। ਉਰਦੂ ਸਾਹਿੱਤ ਮੁਸਲਮਾਨ ਹਾਕਮਾਂ ਦੀ ਛਾਂ ਹੇਠ ਪਲਿਆ ਤੇ ਬਨਾਵਟੀ ਬਣ ਗਿਆ। ਹਿੰਦੀ ਸਾਹਿੱਤ ਨੇ ਵੀ ਜਦ ਹਕੂਮਤ ਦੀ ਸਰਪ੍ਰਸਤੀ ਮੰਨੀ ਤਾਂ ਇਸਦਾ ਇਹੋ ਹਾਲ ਹੋਇਆ। ਇਸ ਵਿਚ ਰੂਹ ਉਥੇ ਹੀ ਹੈ, ਜਿਥੇ ਕੋਈ ਮੀਰਾ ਬਾਈ, ਕੋਈ ਕਬੀਰ, ਜਾਂ ਤੁਲਸੀ ਦਾਸ ਲੋਕ-ਰੁਚੀ ਦੇ ਅਤਿ ਨੇੜੇ ਹੋ ਕੇ ਕਵਿਤਾ ਰਚਦਾ ਰਿਹਾ ਹੈ। ਪੰਜਾਬੀ ਨੂੰ ਸਰਕਾਰੀ ਬੋਲੀ ਬਣਨ ਦਾ ਮਾਣ ਕਦੀ ਵੀ ਪ੍ਰਾਪਤ ਨਹੀਂ ਹੋਇਆ, ਤੇ ਸਿਵਾਏ ਸਿਖ ਰਾਜ (ਜਿਸਦੀ ਮਿਆਦ ਥੋੜੀ ਸੀ) ਦੇ ਸਾਹਿਤ ਦੀ ਕੀਮਤ ਵੀ ਕਦੇ ਨਹੀਂ ਵਟੀਜੀ। ਸ਼ਾਇਦ ਏਹੀ ਇਸ ਕਵਿਤਾ ਦੀ ਵਡਿਆਈ ਦਾ ਭੇਦ ਹੈ, ਜਿਸਨੇ ਕਵਿਤਾ ਵਿਚ ਉਹ ਰੂਹ ਦੀ ਸਾਦਗੀ ਤੇ ਲੋਕ-ਰੁਚੀ ਭਰ ਦਿਤੀ, ਜਿਸ ਵਿਚੋਂ ਵਲਵਲੇ ਦੀ ਸਚਿਆਈ ਨਚ ਉਠਦੀ ਹੈ। ਇਹ ਅਸਲੀ ਅਰਥਾਂ ਵਿਚ ਲੋਕ-ਸਾਹਿਤ ਹੈ।

(੫) ਉਰਦੂ ਕਵਿਤਾ ਵਿਚ ਸਿਵਾਏ ਇਕਬਾਲ ਦੇ ਕਿਸੇ ਕਵੀ ਨੇ ਬੜਾ ਘਟ ਜ਼ਿੰਦਗੀ ਬਾਰੇ ਕੋਈ ਨਿਰਣਾ-ਜਨਕ ਨਜ਼ਰੀਆਂ ਘੜਿਆ ਹੈ। ਇਕੋ ਕਵਿਤਾ ਵਿਚ ਦੋ ਵਿਰੋਧੀ ਗਲਾਂ ਆਖ ਦਿਤੀਆਂ ਗਈਆਂ ਹਨ। ਇਹ ਕਵਿਤਾ ਆਮ ਝੁਕਾਵਾਂ ਨੂੰ ਹੁਨਰ ਤੇ ਬਨਾਵਟ ਨਾਲ ਫੈਲਾ, ਚਮਕਾ ਕੇ ਵਰਨਨ ਕਰਨ ਉਤੇ ਹੀ ਆਪਣਾ ਜ਼ੋਰ ਖ਼ਰਚਦੀ ਰਹੀ ਹੈ। ਹਿੰਦੀ ਕਵਿਤਾ ਦਾ ਇਕ ਖ਼ਾਸ ਨਜ਼ਰੀਆ ਹੈ। ਦੁਨੀਆਂ ਦੀ ਨਾਸ਼ਮਾਨਤਾ, ਗੁਰੂ ਤੇ ਭਗਤੀ ਦੀ ਲੋੜ, ਮਾਯਾ ਤੇ ਤੀਵੀਆਂ ਦੇ ਛਲਾਵੇ,

ਜੂਨਾਂ ਵਿਚ ਪੈਣ ਦੇ ਭੇੜ, ਤੇ ਮੁਕਤੀ ਲਈ ਯਤਨ ਤੇ ਵਸੀਲੇ ਸਵਰਗ ਦਾ ਲਾਲਚ ਤੇ ਨਰਕ ਦਾ ਡਰ ਲਗ ਭਗ ਸਾਰੀ ਕਵਿਤਾ ਵਿਚੋਂ ਲਭੇ ਜਾ ਸਕਦੇ ਹਨ। ਮਨੁਖੀ ਕਵਿਤਾ ਲਗ ਭਗ ਇਸ ਵਿਚ ਕੋਈ ਨਹੀਂ ਇਥੇ ਵੀ ਪੰਜਾਬੀ ਸਾਹਿਤ ਨੇ ਨਵਾਂ ਰੰਗ ਪੈਦਾ ਕੀਤਾ ਹੈ। ਸਿਖ ਕਵਿਤਾ ਰੂਹ ਦੇ ਦੇਸ਼ ਨੂੰ ਹਿੜ੍ਹਦੀ ਹੋਈ ਵੀ ਮਨੁਖੀ ਕਵਿਤਾ ਹੈ। ਇਥੇ ਮਨੁਖ ਤੇ ਧਰਮ ਦੋ ਵਖੋ ਵਖਰੀਆਂ ਚੀਜ਼ਾਂ ਨਹੀਂ, ਸਗੋਂ ਇਕੋ ਹਨ। ਸਭ ਤੋਂ ਉਚਾ ਧਰਮ ਪਰਮ-ਮਨੁਖਤਾ ਹੈ, ਤੇ ਮਨੁਖਾਂ ਵਾਂਗ ਜੀ ਕੇ ਹੀ ਬੰਦਾ ਧਰਮੀ ਬਣ ਸਕਦਾ ਹੈ। ਮਨੁਖ "ਗੁਸਾਈਂ ਕਾ ਪਹਿਲਵਾਨੜਾ" ਹੈ। ਤੀਵੀਆਂ ਸਤਕਾਰ ਯੋਗ ਹਨ, ਕਿਉਂ ਕਿ "ਸੋ ਕਿਉਂ ਮੰਦਾ ਆਖੀਏ ਜਿਤ ਜੰਮੇ ਰਾਜਾਨ"। ਗੁਰੂ ਤੇ ਭਗਤੀ ਦੀ ਲੋੜ ਹੈ, ਪਰ "ਹਰ ਵਿਚੇ ਮਾਇਆ ਪਾਇਆ"। ਸਵਰਗ ਨਰਕ ਦਾ ਲਾਲਚ ਤੇ ਡਰ ਨਿਰਾ ਕੂੜ ਹੈ, ਕਿਉਂਕਿ ਰਾਜ ਤੇ ਮੁਕਤੀ ਮਨ ਦੀਆਂ ਦੋ ਨੀਵੀਆਂ ਹਾਲਤਾਂ ਦੀਆਂ ਸੂਚਕ ਹਨ। "ਮਨ ਪ੍ਰੀਤ ਚਰਨ ਕਮਲਾਰੇ", ਚਾਹੀਦੀ ਹੈ। ਇਸੇ ਲਈ ਸ੍ਰੀਰ ਨੂੰ ਪਾਲਣ ਤੇ ਸੁਆਰਨ ਲਈ ਪ੍ਰੇਰਨਾ ਦਿਤੀ ਗਈ ਹੈ। ਰੋਮਾਂਚਿਕ ਕਵਿਤਾ ਤਾਂ ਦੁਨੀਆਂ ਦੇ ਰਸਾਂ, ਸੁਆਦਾਂ, ਪ੍ਰੀਤ ਤੇ ਵਿਛੋੜਿਆਂ ਨੂੰ ਹੀ ਗਾਉਂਦੀ ਹੈ। ਹਾਂ, ਸੂਫ਼ੀ ਕਵਿਤਾ ਦੁਨੀਆਂ ਦੀ ਨਾਸ਼ਮਾਨਤਾ ਤੇ ਜ਼ਿਕਰ ਉਤੇ ਜ਼ੋਰ ਦੇਂਦੀ ਹੈ ਪਰ ਉਸ ਵਿਚ ਵੀ ਹਿੰਦੀ ਕਵਿਤਾ ਵਾਲਾ ਸਹਿਮ ਨਹੀਂ, (ਭਾਵੇਂ ਉਰਦੂ, ਫ਼ਾਰਸੀ ਵਾਲੀ ਸ਼ੋਖੀ ਵੀ ਨਹੀਂ) ਪ੍ਰੀਤ ਕਰਨ ਦੀ ਲਾਲਸਾ ਬਿਹਬਲ ਹੋ ਹੋ ਪੈਂਦੀ ਹੈ। ਤੇ ਉਸਦੀ ਸਰੋਦੀ ਹੂਕ ਇਨੀ ਦਿਲ-ਖਿਚਵੀਂ ਹੈ, ਤੇ ਉਪਮਾਵਾਂ ਏਨੀਆਂ ਧਰਤੀ ਦੇ ਨੇੜੇ ਹਨ, ਕਿ ਨਿਰਾਸ਼ਾਵਾਦ ਦੀ ਥਾਂ ਵਲਵਲੇ ਦੀ ਤੀਖਣਤਾ ਤੇ ਸੁਆਦ ਦਾ ਪਰਭਾਵ ਮਨ ਤੇ ਪੈਂਦਾ ਹੈ। ਫੇਰ ਸੂਫ਼ੀ ਕਵੀਆਂ ਦੇ ਜੀਵਨ ਦੁਨਿਆਵੀ ਪ੍ਰੀਤ ਨਾਲ ਭਰੇ ਹੋਏ ਹਨ।

❋